# ਭਾਈ ਗੁਰਦਾਸ ਜੀ ਦੀ ਵਾਰ ਗਿਆਰਵੀਂ

## ਸਟੀਕ

### ਅਰਥਾਤ ਸਿੱਖਾਂ ਦੀ ਭਗਤ ਮਾਲਾ



ਸਰਵਨ ਸਿੰਘ ਸਮਾਧ ਭਾਈ ਕੇ



੧ੴ ਸਤਿਗੁਰ ਪ੍ਰਸਾਦਿ ॥



# ਭਾਈ ਗੁਰਦਾਸ ਜੀ ਦੀ ਵਾਰ ਗਿਆਰਵੀਂ ਸਟੀਕ


ਲੇਖਕ :-

ਮਰਵਨ ਸਿੰਘ ਸਮਾਧ ਭਾਈ ਕੇ





ਪ੍ਰਕਾਸ਼ਕ :-

ਭਾ: ਚਤਰ ਸਿੰਘ ਜੀਵਨ ਸਿੰਘ

ਅੰਮ੍ਰਿਤਸਰ

# ਤਤਕਰਾ ਸਾਖੀਆਂ

# ਰੈਡ ਕਰਾਸ ਦੇ ਅਸਲ ਸੰਸਥਾਪਕ ਤੇ ਪੰਥ ਦੇ ਮਹਾਨ ਨਿਸ਼ਕਾਮ ਪ੍ਰਚਾਰਕ

# ਬ੍ਰਹਮ ਗ੍ਰਿਆਨੀ ਭਾਈ ਰੂਪ ਚੰਦ ਜੀ

ਰਾਜ ਰਿਸ਼ੀ, ਸੰਤ ਸਿਪਾਹੀ, ਦੇਗ ਤੇਗ ਦੇ ਧਨੀ, ਗਰੀਬ ਨਿਵਾਜ, ਨਿਰਭੈ, ਸਮਦਰਸ਼ੀ, ਮਹਾਨ ਪਰਉਪਕਾਰੀ, ਗੁਰੂ ਘਰ ਦੇ ਅਨਿੰਨ ਸੇਵਕ ਤੇ ਪ੍ਰੀਤਵਾਨ, ਗੱਡਿਆਂ ਦੇ ਧਨੀ ਬ੍ਰਹਮ ਗ੍ਰਿਆਨੀ ਬਾਬਾ ਭਾਈ ਰੂਪ ਚੰਦ ਜੀ ਸਿਖ ਧਰਮ ਦੇ ਮਹਾਨ ਗੁਰਮਤਿ ਪ੍ਰਚਾਰਕ ਹੋਏ ਹਨ ਜਿਨ੍ਹਾਂ ਨੇ ਮਹਿਰਾਜ-ਨਥਾਨਾ ਜੰਗ ਦੌਰਾਨ ਸਿਖਾਂ ਦੇ ਨਾਲ ਨਾਲ ਦੁਸ਼ਮਣ ਫੌਜਾਂ ਨੂ ਵੀ ਅੰਨ-ਪਾਣੀ ਦਾ ਅਤੁੱਟ ਲੰਗਰ ਛਕਾ ਕੇ ਸਹੀ ਅਰਥਾਂ ਵਿਚ 'ਨਾ ਕੋ ਵੈਰੀ ਨਹੀਂ ਬਿਗਾਨਾ' ਅਤੇ 'ਸਗਲ ਸੰਗ ਹਮ ਕਉ ਬਨ ਆਈ' ਦਾ ਧਰਮ ਨਿਰਪੱਖ ਸੱਚਾ-ਸੁੱਚਾ ਸਿਧਾਂਤ ਮਾਨਵਤਾ ਲਈ ਕਾਇਮ ਕਰਕੇ ਨਿਸ਼ਕਾਮ ਸੇਵਾ ਨਿਭਾਉਣ ਦਾ ਮਹਾਨ ਕਾਰਜ ਆਰੰਭਿਆ। ੧੮੫੩ ਈਸਵੀ ਵਿਚ ਨਰਸ ਫਲੋਰੈਂਸ ਨ੍ਹਾਈਟਿੰਗੇਲ ਵੱਲੋਂ ਕਰੀਮੀਆਂ ਦੀ ਜੰਗ ਵਿਚ ਹੋਏ ਜਖਮੀਆਂ ਦੀ ਕੀਤੀ ਨਿਸ਼ਕਾਮ ਸੇਵਾ ਤੋਂ ਪ੍ਰਭਾਵਿਤ ਹੋ ਕੇ ਹੈਨਰੀ ਡਿਊਨਾ ਨੇ ੧੮੫੯ ਵਿਚ ਹੋਏ ਲੰਬਾਰਡੀ ਦੇ ਯੁੱਧ ਵਿਚ ਜਖਮੀਆਂ ਦੀ ਸੇਵਾ ਕਰਨ ਲਈ ਰੈਡ ਕਰਾਸ ਸੰਸਥਾ ਦੀ ਨੀਂਹ ਰੱਖੀ ਜੋ ਅੱਜ ਅੰਤਰਰਾਸ਼ਟਰੀ ਸੰਸਥਾ ਬਣ ਚੁੱਕੀ ਹੈ ਪਰ ਬਾਬਾ ਭਾਈ ਰੂਪ ਚੰਦ ਜੀ ਨੇ ਇਸ ਤੋਂ ਵੀ ੨੨੫ ਸਾਲ ਪਹਿਲਾਂ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਅਤੇ ਮੁਗਲਾਂ ਵਿਚਕਾਰ ਪਿੰਡ ਮਹਿਰਾਜ ਵਿਖੇ ਯੁੱਧ ਦੇ ਜਖਮੀਆਂ ਦੀ ਸੇਵਾ ਕਰਕੇ ਅਤੇ ਸਿਖਾਂ ਤੇ ਮੁਗਲਾਂ ਨੂ ਸਾਂਝੇ ਤੌਰ 'ਤੇ ਲੰਗਰ ਛਕਾ ਕੇ ਰੈਡ ਕਰਾਸ ਦੀ ਅਸਲ ਨੀਂਹ ਰੱਖੀ। ਜੇ ਰੈਡ ਕਰਾਸ ਦੇ ਅਸਲ ਜਨਮ ਦਾਤਾ ਆਪ ਜੀ ਨੂ ਹੀ ਕਹਿ ਦਿੱਤਾ ਜਾਵੇ ਤਾ ਇਸ ਵਿਚ ਕੋਈ ਅਤਕਥਨੀ ਨਹੀਂ ਹੋਵੇਗੀ। ਆਪ ਜੀ ਦੇ ਪਾਏ ਪੂਰਨਿਆਂ ਉਪਰ ਚੱਲ ਕੇ ਹੀ ਭਾਈ ਘਨ੍ਹਈਆ ਜੀ ਨੇ ਦਸਮ ਪਿਤਾ ਜੀ ਦੇ ਮੁਗਲਾਂ ਅਤੇ ਹਿੰਦੂ ਰਾਜਿਆਂ ਨਾਲ ਹੋਏ ਜੰਗਾਂ ਵਿਚ ਸਿਖਾਂ ਦੇ ਨਾਲ ਨਾਲ ਵੈਰੀ ਦਲ ਨੂ ਪਾਣੀ ਪਿਆ ਕੇ ਅਤੇ ਉਨਾ ਦੇ ਜਖਮਾਂ ਉਪਰ ਮੱਲ੍ਹਮ ਪੱਟੀ ਕਰਕੇ ਗੁਰੂ ਜੀ ਪਾਸੋਂ ਅਪਾਰ ਖ਼ੁਸ਼ੀਆਂ ਪ੍ਰਾਪਤ ਕੀਤੀਆਂ ਸਨ ਜਿਸ ਲਈ ਆਪ ਜੀ ਸ੍ਰੀ ਹਰਿਗੋਬਿੰਦ ਸਾਹਿਬ ਜੀ ਪਾਸੋਂ ਸ਼ਸਤਰ ਅਤੇ ਬਸਤਰ ਹਾਸਲ ਕਰਕੇ 'ਦੇਗ ਤੇ ਤੇਗ ਦੇ ਧਨੀ' ਅਤੇ ਗੁਰਮਤਿ ਦੇ ਮਹਾਨ ਪ੍ਰਚਾਰਕ (ਜੱਥੇਦਾਰ) ਹੋਣ ਦੀ ਬਖ਼ਸ਼ਿਸ਼ ਦੇ ਨਾਲ ਹੀ ਭੂਸ਼ਿਤ ਨਹੀਂ ਹੋਏ ਸਗੋਂ 'ਤੁਸੀਂ ਵੀ ਬੇਦੀ, ਤ੍ਰਿਹਣ, ਭੱਲੇ ਤੇ ਸੋਢੀਆਂ ਵਾਂਗ ਪੂਜਣ ਜੋਗ ਹੋਵੋਗੇ' ਤੇ ਹੋਰ ਵੀ ਅਨੇਕਾਂ ਹੀ ਵਰਦਾਨ ਗੁਰੂ ਸਾਹਿਬਾਨ ਪਾਸੋਂ ਪ੍ਰਾਪਤ ਕੀਤੇ ਸਨ। ਤਾ ਭਾਈ ਰੂਪ ਚੰਦ

ਜੀ ਦਾ ਪੋਤਰਾ ਭਾਈ ਜੀਤ ਸਿੰਘ ਜਿਸ ਨੇ ਇਸ ਮਾਨ ਸਰੋਵਰ ਗ੍ਰੰਥ ਦੀ ਰਚਨਾ ੧੯੦੧ ਬਿਕ੍ਰਮੀ ਨੂ ਕੀਤੀ ਸੀ ਇਸ ਬਾਰੇ ਘਰ ਵਿਚ ਪਰਿਵਾਰ ਦੇ ਕਿਸੇ ਵੀ ਮੈਂਬਰ ਨੂ ਗ੍ਹਿਾਂਨ ਨਹੀਂ ਸੀ। ਸੋ ੨੦੬੪ ਬਿਕ੍ਰਮੀ ਨੂ ਬਾਬਾ ਜੀ ਦਾ ਪੋਤਰਾ ਪੀੜ੍ਹੀ ਦਸਵੀਂ ਭਾਈ ਸਰਵਨ ਸਿੰਘ ਨੇ ਇਸ ਗ੍ਰੰਥ ਦੀ ਪੰਜਾਬੀ ਵਿਚ ਲਿਖਤ ਕੀਤੀ ਜੋ ਇਸ ਨੂ ਪੜ੍ਹੇਗਾ ਉਸ ਦੀ ਪਾਪ ਦੀ ਮੰਦੀ ਬਿਰਤੀ ਨਾ ਰਹੇਗੀ ਤੇ ਗ੍ਹਿਾਂਨ ਪ੍ਰਾਪਤ ਹੋਵੇਗਾ। ਤੇ ਮੁਕਤੀ ਨੂ ਪ੍ਰਾਪਤ ਹੋਵੇਗਾ। ਇਹ ਗ੍ਰੰਥ ਹਰ ਘਰ ਵਿਚ ਹੋਣਾ ਜ਼ਰੂਰੀ ਹੈ। ਅੱਗੇ ਬਾਬਾ ਜੀ ਦਾ ਪੋਤ੍ਰਾ ਭਾਈ ਸੰਤ ਸਿੰਘ ਜੀ ਪਿੰਡ ਕੋਕਿਆ ਵਿਚ ਸਿਖ ਗਏ ਸਨ ਤਾ ਇਕ ਸਿਖ ਨੇ ਬਾਬਾ ਜੀ ਨੂ ਨਿਉਦਾ ਦਿੱਤਾ ਸੀ। ਤਾ ਰਾਤ ਨੂ ਉਸਦਾ ਗਿਆਰ੍ਹਾਂ ਸਾਲ ਦਾ ਪੁੱਤਰ ਸਰੀਰ ਤਿਆਗ ਗਿਆ। ਤਾ ਉਸ ਸਿਖ ਨੇ ਆਪ ਦੇ ਪੁੱਤਰ ਦੀ ਲਾਸ਼ ਚਾਦਰ ਦੇ ਕੇ ਅੰਦਰ ਰੱਖ ਦਿਤੀ। ਤਾ ਬਾਬਾ ਜੀ ਨੂ ਬੁਲਾ ਕੇ ਪ੍ਰਸ਼ਾਦ ਵਰਤਾਇਆ। ਤੇ ਬਾਬਾ ਜੀ ਨੇ ਪ੍ਰਸ਼ਾਦ ਮੁਖ ਨਾ ਪਾਇਆ ਤੇ ਅਰਦਾਸ ਬੇਨਤੀ ਕੀਤੀ ਜੋ ਮੇਰਾ ਪੋਤਰਾ ਚਾਰਾਂ ਤੋਂ ਛੋਟਾ ਹੈ ਗਿਆਰ੍ਹਾਂ ਸਾਲਾਂ ਦਾ ਹੈ ਉਸ ਨੂ ਲੈ ਜਾਵੋ ਤੇ ਸਿਖ ਦਾ ਪੁੱਤਰ ਸੁਰਜੀਤ ਕਰ ਦੇਣਾ। ਤਾ ਸਿਖ ਦਾ ਪੁੱਤਰ ਸੁਰਜੀਤ ਹੋਇਆ, ਬਾਬਾ ਜੀ ਦਾ ਪੋਤਰਾ ਸਰੀਰ ਤਿਆਗ ਗਿਆ। ਤਾ ਬਾਬਾ ਜੀ ਪ੍ਰਸ਼ਾਦ ਛਕ ਕੇ ਪਿੰਡ ਆਏ ਤੇ ਆਪ ਦੇ ਪੋਤਰੇ ਦਾ ਸਸਕਾਰ ਕੀਤਾ। ਫੇਰ ਬਾਬਾ ਸੰਤ ਸਿੰਘ ਜੀ ਨੇ ਆਪ ਦੇ ਸਾਰੇ ਪਰਿਵਾਰ ਨੂ ਸਿਖੀ ਜਾਣ ਤੋਂ ਵਰਜਿਆ। ਉਸ ਤੋਂ ਬਾਅਦ ਬਾਬਾ ਪੰਜਾਬ ਸਿੰਘ ਦੇ ਪਰਿਵਾਰ ਦਾ ਕੋਈ ਵੀ ਮੈਂਬਰ ਸਿਖੀ ਤੋਂ ਬਾਹਰ ਨਹੀਂ ਗਿਆ ਹੈ।

ਬੰਸ ਬਾਬਾ ਭਾਈ ਰੂਪ ਚੰਦ ਜੀ ਦੀ ਲੜੀ ਭਾਈ ਜੀਤ ਸਿੰਘ ਦੀ ਇਸ ਪ੍ਰਕਾਰ ਹੈ—

੧. ਭਾਈ ਰੂਪ ਚੰਦ ਜੀ
੨. ਭਾਈ ਸੁਖੀਆ ਨੰਦ ਜੀ
੩. ਭਾਈ ਦੁਨਾ ਜੀ
੪. ਭਾਈ ਪੰਜਾਬ ਸਿੰਘ ਜੀ
੫. ਭਾਈ ਸੰਤ ਸਿੰਘ ਜੀ ਜੋ ਸਿਖੀ ਗਏ ਸਨ
੬. ਭਾਈ ਹਿੰਮਤ ਸਿੰਘ ਜੀ
੭. ਭਾਈ ਜੀਤ ਸਿੰਘ ਜੀ ਜਿਸ ਨੇ ਏਸ ਗਰੰਥ ਦੀ ਰਚਨਾ ਕਰੀ ਹੈ
੮. ਭਾਈ ਵਰਿਆਮ ਸਿੰਘ ਜੀ
੯. ਭਾਈ ਮਹਿੰਗਾ ਸਿੰਘ ਜੀ
੧੦. ਭਾਈ ਸਰਵਨ ਸਿੰਘ ਜੀ

ਭਾਈ ਜੀਤ ਸਿੰਘ ਜੀ ਸਮਾਧ ਭਾਈ ਨੇ ਇਸ ਗ੍ਰੰਥ ਦੀ ਰਚਨਾ ਕੀਤੀ ਹੈ।

# ਪਿੰਡ ਭਾਈ ਰੂਪਾ ਵਿਖੇ ਰੱਥ ਦੀ ਇਤਿਹਾਸਕ ਮਹਾਨਤਾ

ਪਿੰਡ ਭਾਈ ਰੂਪਾ ਵਿਖੇ ਜੋ ਰੱਥ ਇਸ ਸਮੇਂ ਭਾਈ ਗੁਰਤੇਜ ਸਿੰਘ ਜੀ ਦੇ ਗ੍ਰਹਿ ਵਿਖੇ ਸੁਰੱਖਿਅਤ ਖੜ੍ਹਾ ਹੈ ਤੇ ਜਿਸਦੀ ਸੇਵਾ ਸੰਭਾਲ ਉਹ ਤੇ ਉਹਨਾਂ ਦੇ ਸੁਪੱਤਰ ਬੜੀ ਸ਼ਰਧਾ ਤੇ ਭਾਵਨਾ ਨਾਲ ਕਰਦੇ ਆ ਰਹੇ ਹਨ ਇਸਦੀ ਇਤਿਹਾਸਕ ਮਹੱਤਤਾ ਇਸ ਤਰ੍ਹਾਂ ਹੈ ਕਿ ਜੰਮੂ ਕਸ਼ਮੀਰ ਦੀ ਰਾਜਧਾਨੀ ਸ੍ਰੀਨਗਰ ਵਿਖੇ ਖੁਦਾਬਖ਼ਸ਼ ਨਾਂ ਦਾ ਇਕ ਮੁਸਲਮਾਨ ਰਹਿੰਦਾ ਸੀ ਜੋ ਮੀਨਾਕਾਰੀ ਦਾ ਪ੍ਰਸਿੱਧ ਕਾਰੀਗਰ ਸੀ ਪਰ ਉਸਦੇ ਘਰ ਔਲਾਦ ਨਹੀਂ ਸੀ। ਇੱਕ ਦਿਨ ਇਕ ਫ਼ਕੀਰ ਪਾਸ ਉਸਨੇ ਸੰਤਾਨ ਲਈ ਬੇਨਤੀ ਕੀਤੀ ਤਾ ਫ਼ਕੀਰ ਨੇ ਕਿਹਾ ਕਿ ਜੇਕਰ ਪੁੱਤਰ ਦੀ ਦਾਤ ਚਾਹੁੰਦਾ ਹੈਂ ਤਾ ਗੁਰੂ ਨਾਨਕ ਦੇ ਘਰ ਜਾ, ਉਥੇ ਤੇਰੀ ਮੁਰਾਦ ਪੂਰੀ ਹੋਵੇਗੀ, ਇਸ ਸਮੇਂ ਉਸ ਗੱਦੀ 'ਤੇ ਚੌਥੇ ਗੁਰੂ ਰਾਮਦਾਸ ਜੀ ਬਿਰਾਜਮਾਨ ਹਨ ਜੋ ਅੰਮ੍ਰਿਤਸਰ ਵਿਖੇ ਰਹਿੰਦੇ ਹਨ। ਖੁਦਾਬਖ਼ਸ਼ ਨੇ ਦਿਲ ਹੀ ਦਿਲ ਵਿਚ ਗੁਰੂ ਨਾਨਕ ਦੇ ਘਰ ਦੀ ਸ਼ਰਧਾ ਪੈਦਾ ਕਰ ਲਈ ਅਤੇ ਆਪਣੀ ਸਮੱਰਥਾ ਅਨੁਸਾਰ ਭੇਟਾ ਵਾਸਤੇ ਇੱਕ ਰੱਥ ਤਿਆਰ ਕੀਤਾ। ਕੁਝ ਹੀ ਸਮੇਂ ਬਾਅਦ ਰੱਥ ਮੁਕੰਮਲ ਹੋ ਗਿਆ ਤੇ ਇਸ ਦੇ ਘਰ ਪੁੱਤਰ ਨੇ ਜਨਮ ਲੈ ਲਿਆ। ਤਦ ਖੁਦਾਬਖ਼ਸ਼ ਪੁੱਤਰ ਅਤੇ ਰੱਥ ਨੂ ਲੈ ਕੇ ਸ੍ਰੀ ਗੁਰੂ ਰਾਮਦਾਸ ਜੀ ਦੇ ਦਰਬਾਰ ਵਿਖੇ ਪਹੁੰਚਿਆ। ਗੁਰੂ ਜੀ ਨੇ ਇਸਦੀ ਸ਼ਰਧਾ ਭਾਵਨਾ ਨੂ ਦੇਖ ਕੇ ਬਹੁਤ ਖ਼ੁਸ਼ੀ ਪ੍ਰਗਟ ਕੀਤੀ ਤੇ ਇਹ ਰੱਥ ਭੇਟਾ ਵਜੋਂ ਕਬੂਲ ਕਰ ਲਿਆ। ਕਿਹਾ ਜਾਂਦਾ ਹੈ ਕਿ ਇਸ ਰੱਥ ਉਪਰ ਹੀ ਮਾਤਾ ਗੰਗਾ ਜੀ ਨੂ ਸ੍ਰੀ ਗੁਰੂ ਅਰਜਨ ਦੇਵ ਜੀ ਵਿਆਹ ਕੇ ਲਿਆਏ ਸਨ ਤੇ ਇਸੇ ਉਪਰ ਅਸਵਾਰ ਹੋ ਕੇ ਮਾਤਾ ਗੰਗਾ ਜੀ ਬਾਬਾ ਬੁੱਢਾ ਜੀ ਪਾਸੋਂ ਪੁੱਤਰ ਦੀ ਦਾਤ ਲੈਣ ਗਏ ਸਨ ਤੇ ਇਸੇ ਰੱਥ ਉਪਰ ਹਰਿ ਰਾਇ ਜੀ ਦੇ ਵੱਡੇ ਸਪੁੱਤਰ ਰਾਮ ਰਾਇ ਬਾਦਸ਼ਾਹ ਔਰੰਗਜ਼ੇਬ ਕੋਲ ਬਿਨਾਂ ਬਲਦਾਂ ਤੋਂ ਇਸ ਨੂ ਚਲਾ ਕੇ ਲੈ ਕੇ ਗਏ ਸਨ। ਜਦੋਂ ਬਾਬਾ ਰਾਮ ਰਾਇ ਜੀ ਨੇ ਗੁਰਬਾਣੀ ਦੀ ਤੁਕ 'ਮਿਟੀ ਮੁਸਲਮਾਨ ਕੀ ਪੇੜੇ ਪਈ ਘੁਮਿਆਰ' ਨੂ ਬਾਦਸ਼ਾਹ ਔਰੰਗਜ਼ੇਬ ਪਾਸੋਂ ਘਬਰਾ ਕੇ 'ਮਿਟੀ ਬੇਈਮਾਨ ਕੀ ਪੇੜੇ ਪਈ ਘੁਮਿਆਰ' ਕਹਿ ਦਿੱਤਾ ਸੀ ਤਾ ਸਤਵੇਂ ਪਾਤਸਾਹ ਸ੍ਰੀ ਗੁਰੂ ਹਰਿ ਰਾਇ ਜੀ ਨੇ ਇਸ ਨੂ ਹੁਕਮ ਦਿੱਤਾ ਕਿ "ਤੂੰ ਗੁਰਮਤਿ ਦੇ ਆਸ਼ੇ ਤੋਂ ਥਿੜਕ ਗਿਆ ਹੈਂ" ਇਸ ਲਈ ਕਦੇ ਮੇਰੇ ਮੱਥੇ ਨਾਲ ਲੱਗੀਂ।" ਤਦ ਉਹ ਬਾਦਸ਼ਾਹ ਔਰੰਗਜ਼ੇਬ ਵੱਲੋਂ ਮਿਲੀ ਜਗੀਰ ਦੇਹਰਾਦੂਨ ਵਿਖੇ ਚਲਾ ਗਿਆ। ਰਾਮ ਰਾਇ ਜੀ ੧੭੪੪ ਈਸਵੀ ਨੂ ਜੋਤੀ ਜੋਤ ਸਮਾ ਗਏ। ਉਸ ਤੋਂ ਬਾਅਦ ਬਾਬਾ ਭਾਈ ਰੂਪ ਚੰਦ ਜੀ ਦੇ ਸਪੁੱਤਰ ਸੁਖੀਆ ਜੀ ਦੇ ਵੱਡੇ ਸਪੁੱਤਰ ਬਾਬਾ ਗਿ੍ਆਂਨ ਚੰਦ ਜੀ ਜੋ ਬਾਬਾ ਰਾਮ ਰਾਇ ਜੀ ਦੇ ਬੜੇ ਨੇੜੇ ਸਨ ਉਨਾ ਨੇ ਇਹ ਰੱਥ ਪਿੰਡ ਭਾਈ ਰੂਪਾ

ਵਿਖੇ ਲੈ ਆਂਦਾ। ਇਸ ਬਾਰੇ ਇਹ ਵੀ ਕਹਾਣੀ ਪ੍ਰਚਲਿਤ ਹੈ ਕਿ ਰਾਮ ਰਾਇ ਦੇ ਸੇਵਾਦਾਰਾਂ ਨੇ ਜਦੋਂ ਇਹ ਰੱਥ ਭਾਈ ਗ੍ਰਿਾਂਨ ਚੰਦ ਜੀ ਨੂ ਦੇਣ ਤੋਂ ਇਨਕਾਰ ਕਰ ਦਿੱਤਾ ਤੇ ਕਿਹਾ ਕਿ, "ਬਾਬਾ ਰਾਮ ਰਾਇ ਜੀ ਇਸ ਨੂ ਬਿਨਾਂ ਬਲਦਾਂ ਤੋਂ ਲੈ ਕੇ ਆਏ ਸਨ ਤੇ ਜੇ ਤੇਰੇ ਵਿਚ ਹਿੰਮਤ ਹੈ ਤਾ ਬਿਨਾਂ ਬਲਦਾਂ ਤੋਂ ਲੈ ਕੇ ਜਾ ਸਕਦਾ ਹੈਂ।" ਭਾਈ ਗ੍ਰਿਾਂਨ ਚੰਦ ਜੀ ਨੇ ਉਨ੍ਹਾਂ ਨੂ ਕਿਹਾ ਕਿ, "ਗੁਰੂ ਘਰ ਵਿਚ ਕਰਾਮਾਤ ਨਹੀਂ ਦਿਖਾਈ ਜਾ ਸਕਦੀ ਪਰ ਜੇ ਤੁਸੀਂ ਆਪਣੀ ਜਿਦ ਨਹੀਂ ਛੱਡਦੇ ਤਾ ਫਿਰ ਮੈਨੂ ਇਹ ਰੱਥ ਬਿਨਾਂ ਬਲਦਾਂ ਤੋਂ ਹੀ ਲੈ ਕੇ ਜਾਣਾ ਪਵੇਗਾ ਪਰ ਮੈਂ ਗੁਰੂ ਜੀ ਦਾ ਮੁਕਾਬਲਾ ਨਹੀਂ ਕਰ ਸਕਦਾ। ਇਸ ਲਈ ਇਸ ਘਰ ਵਿਚੋਂ ਬਿਨਾਂ ਬਲਦਾਂ ਤੋਂ ਉਡਾ ਕੇ ਬਾਹਰ ਕੱਢ ਲੈਂਦਾ ਹਾਂ ਤੇ ਅੱਗੇ ਬਲਦਾਂ ਨਾਲ ਲੈ ਕੇ ਜਾਵਾਂਗਾ।" ਕਿਹਾ ਜਾਂਦਾ ਹੈ ਕਿ ਬਾਬਾ ਰਾਮ ਰਾਇ ਜੀ ਦੀ ਸੁਪਤਨੀ ਮਾਤਾ ਪੰਜਾਬ ਕੌਰ ਜੀ ਨੇ ਵੀ ਭਾਈ ਗ੍ਰਿਾਂਨ ਚੰਦ ਜੀ ਉਪਰ ਬਹੁਤ ਖ਼ੁਸ਼ੀ ਪ੍ਰਗਟ ਕੀਤੀ। ਇੱਕ ਤੰਦੂਰਾ, ਖੜਾਵਾਂ ਅਤੇ ਹੋਰ ਕਈ ਭੇਟਾਵਾਂ ਦਿਤੀਆਂ ਜੋ ਅੱਜ ਰੱਥ ਵਿਚ ਉਸੇ ਪ੍ਰਕਾਰ ਦੇਖੀਆਂ ਜਾ ਸਕਦੀਆਂ ਹਨ ਤੇ ਇਕ ਲਿਖਤੀ ਪੱਤਰ ਵੀ ਸੰਗਤ ਦੇ ਨਾਂ ਦਿੱਤਾ। ਇਸ ਤਰ੍ਹਾਂ ਇਹ ਇਤਿਹਾਸਕ ਰੱਥ ਮੀਨਾਕਾਰੀ ਅਤੇ ਮਜਬੂਤੀ ਪੱਖੋਂ ਆਪਣੀ ਮਿਸਾਲ ਆਪ ਹੈ ਤੇ ਅੱਜ ਵੀ ਦੇਖਣ ਵਿਚ ਬਿਲਕੁਲ ਨਵਾਂ ਜਾਪਦਾ ਹੈ। ਇਸ ਰੱਥ ਦੀ ਮਹੱਤਤਾ ਉਸ ਸਮੇਂ ਹੋਰ ਵੀ ਵਧ ਜਾਂਦੀ ਹੈ ਜਦੋਂ ਸਿਖ ਸੰਗਤਾਂ ਦਰਸ਼ਨ ਕਰਕੇ ਆਪਣੀ ਸੁੱਖਾਂ ਪੂਰੀਆਂ ਕਰਵਾਉਂਦੀਆਂ ਹਨ। ਖਾਸ ਤੌਰ 'ਤੇ ਹਰ ਸਾਲ ੧੫ ਵੈਸਾਖ ਤੋਂ ੧੮ ਵੈਸਾਖ ਤੱਕ ਜਦੋਂ ਬਾਬਾ ਭਾਈ ਰੂਪ ਚੰਦ ਜੀ ਦਾ ਪ੍ਰਕਾਸ਼ ਦਿਹਾੜਾ ਪਿੰਡ ਰੂਪਾ ਵਿਖੇ ਬਹੁਤ ਹੀ ਸ਼ਰਧਾ ਭਾਵਨਾ ਨਾਲ ਮਨਾਇਆ ਜਾਂਦਾ ਹੈ ਉਸ ਸਮੇਂ ਸੰਗਤਾਂ ਦਾ ਵਿਸ਼ਾਲ ਇਕੱਠ ਜਿੱਥੇ ਗੁਰੂ ਹਰਿਗੋਬਿੰਦ ਸਾਹਿਬ ਜੀ ਵੱਲੋਂ ਪਿੰਡ ਵਸਾਉਣ ਲਈ ਗੱਡੀ ਮੋਹੜੀ, ਬਾਬਾ ਭਾਈ ਰੂਪ ਚੰਦ ਜੀ ਦੇ ਚੁੱਲ੍ਹੇ, ਬਾਬਾ ਅਮਰ ਚੰਦ ਜੀ ਦੇ ਚੁੱਲ੍ਹੇ ਤੇ ਬਾਬਾ ਸੰਗੋ ਜੀ ਦੇ ਚੁੱਲ੍ਹਿਆਂ ਦੇ ਦਰਸ਼ਨ ਕਰਦੀ ਹੈ ਉਥੇ ਇਸ ਰੱਥ ਦੇ ਵੀ ਦਰਸ਼ਨ ਕਰਕੇ ਤੇ ਗੁਰਇਤਿਹਾਸ ਤੇ ਗੁਰਬਾਣੀ ਦੇ ਮਨੋਹਰ ਕੀਰਤਨ ਸੁਣ ਕੇ ਆਪਣੇ ਮਨ ਦੀਆਂ ਮਨੋਕਾਮਨਾਵਾਂ ਵੀ ਪੂਰੀਆਂ ਕਰਦੀਆਂ ਹੋਈਆਂ ਲੋਕ ਸੁਖੀਏ ਪ੍ਰਲੋਕ ਸੁਹੇਲੇ ਦੀਆਂ ਖ਼ੁਸ਼ੀਆਂ ਹਾਸਲ ਕਰਦੀਆਂ ਹਨ।



ੴ ਸਤਿਗੁਰ ਪ੍ਰਸਾਦਿ ॥

# ਮਾਨ ਸਰੋਵਰ ਟੀਕਾ
# ਭਾਈ ਗੁਰਦਾਸ ਜੀ ਦੀ ਵਾਰ ਗਿਆਰਵੀਂ

ਪ੍ਰਥਮੇ ਦਸਾਂ ਮਹਲਾਂ ਕੀ ਉਸਤਤ ਕੇ ਸਲੋਕ। ਸਚ ਖੰਡਿ ਸਤਿਗੁਰ ਬਸੈ ਸੁਧ ਸਾਤਕੀ ਦੇਸ। ੧। ਬੇਗਮ ਪੁਰ ਹੈ ਨਗਰ ਨਾਮ ਤਹਾਂ ਕੀਓ ਪਰਵੇਸੁ। ੧। ਤਿਹ ਪੁਰ ਕੇ ਬਾਸੀ ਸਭੈ ਸਹਜਿ ਸਰੂਪੀ ਸੰਤ। ਇਕ ਰਸ ਏਕੋ ਆਤਮਾ ਚਲੈ ਏਕੋ ਮੱਤ। ੨। ਜੈਸੇ ਚੰਦਾ ਏਕ ਹੈ ਘਟਿ ਪ੍ਰਤਿ ਬਿੰਬ ਅਨੇਕ। ਤੈਸੇ ਸਭਨਾ ਮੈ ਬਸੈ ਸਤਿ ਗੁਰ ਏਕ। ੩। ਆਸਾ ਉਦਮ ਕਛੁ ਨਹੀ ਕਰੈ ਸੁ ਸਹਿਜ ਸਭਾਇ। ਹਰਖ ਸੋਗ ਨਾ ਬਿਆਪੈ ਨਿਹ ਕਰਮੀ ਨਿਜ ਥਾਇ। ੪। ਗੁਰੂ ਨਾਨਕ ਦੇਵ ਗੋਬਿੰਦ ਗੁਰ ਪੂਰਨ ਬ੍ਰਹਮ ਨਿਵਾਸ। ਜਗਤ ਉਧਾਰਨ ਕਾਰਨੇ ਗੁਰੂ ਅੰਗਦ ਕੀਓ ਪ੍ਰਗਾਸ। ੫। ਅੰਗਦ ਅਮਰੁ ਨਿਵਾਜਿਆ ਸੇਵਾ ਤੇ ਸੁਖ ਦੀਨ। ਜਿਉ ਦੀਪਕ ਦੀਪ ਪ੍ਰਕਾਸੀਐ ਦੋਨੋ ਸਮ ਸਰ ਕੀਨ। ੬। ਗੁਰੂ ਅਮਰਦਾਸ ਰਾਮ ਦਾਸ ਮੈਂ ਪਾਇਓ ਅਪਨਾ ਭੇਦ। ਗੁਰ ਮਤ ਸਿਧ ਅਥਾਹ ਗੁਰ ਅਟਲ ਅਖੰਡ ਅਛੇਦੁ। ੭। ਗੁਰੂ ਰਾਮ ਦਾਸੁ ਭਏ ਪ੍ਰਸੰਨ ਅਰਜਨ ਪਲਟਿਓ ਰੂਪ। ਨਿਰੰਕਾਰ ਆਪ ਧਾਰਿਆ ਪ੍ਰਗਟੀ ਜੋਤਿ ਅਨੂਪ। ੮। ਗੁਰੂ ਅਰਜਨ ਹਰਿ ਗੋਬਿੰਦ ਪਰਿ ਹੋਏ ਆਪ ਦਿਆਲ। ਕਾਰਨ ਕਰਨ ਸਮਰਥ ਗੁਰੂ ਧਰਮ ਬਿਰਦ ਪ੍ਰਿਤਪਾਲ। ੯। ਗੁਰੂ ਹਰਿ ਗੋਬਿੰਦ ਹਰਿ ਰਾਇ ਕੋ ਜੋਤਿ ਕੀਆ ਭਰਪੂਰ। ਜੀਵਨ ਮੁਕਤਿ ਪਦੁ ਬਖਸਿਆ ਦਿਤਾ ਅਲਾਹੀ ਨੂਰ। ੧੦। ਗੁਰੂ ਹਰਿ ਰਾਇ ਹਰਿ ਕ੍ਰਿਸ਼ਨ ਪ੍ਰ ਕੀਨੀ ਖੁਛੀ ਅਪਾਰ। ਤੱਤ ਸੇ ਤੱਤ ਮਿਲਾਇਆ ਅਕਲ ਕਲਾ ਨਿਰੰਕਾਰ। ੧੧। ਗੁਰੂ ਹਰਿ ਕਰਿਸਨ ਬਹਾਲਿਆ ਅਪਨੇ ਆਸਨ ਆਨ। ਗੁਰੂ ਤੇਗ ਬਹਾਦਰ ਨਾਮ ਜਿਸ ਪੂਰਨ ਪੁਰਖ ਸਜਾਨ। ੧੨। ਗੁਰੂ ਤੇਗ ਬਹਾਦਰ ਪਲਟੀ ਅਪਨੀ ਜੋਤਿ ਅਥਾਹੁ। ਗੁਰੂ ਗੋਬਿੰਦ ਸਿੰਘ ਨਾਮ ਜੋ ਦਸਵਾਂ ਪਾਤਿਸਾਹ। ੧੩।

## ਫੇਰ ਦਸਾਂ ਮਹਲਾਂ ਕੀਆਂ ਸਾਖੀਆਂ

## ਪ੍ਰਿਥਮੇ ਸਾਖੀ ਸ੍ਰੀ ਗੁਰੂ ਨਾਨਕ ਦੇਵ ਜੀ ਕੀ

ਜਬ ਗੁਰੂ ਨਾਨਕ ਜੀ ਨੇ ਉਡਾਰੀਆਂ ਲਗਾਈਆਂ ਤਾ ਸੁਮੇਰ ਪਰਬਤ ਪ੍ਰ ਜਾਏ ਖੜੇ ਹੂਏ। ਤਬ ਉਹਾਂ ਨੌ ਨਾਥ ਚਰਾਸੀ ਸਿਧ ਸੀ। ਅਰੁ ਛੇ ਜਤੀ ਥੇ। ਤਿਨ ਸਭਨਾ ਮੇ ਮੁਖੀ ਗੋਰਖ ਨਾਥ ਥਾ। ਉਨ ਕੇ ਸਾਥ ਮੇਲਾ ਗੁਰੂ ਬਾਬੇ ਜਾ ਕੀਆ। ਬਾਬੇ ਜੀ ਸਰਬ ਸਿਧ ਮੰਡਲੀ ਕੋ ਆਦੇਸ

ਆਦੇਸ ਕਹਿ ਬਲਾਇਆ। ਤਬ ਆਗੇ ਸਿਧਾਂ ਨੇ ਕਿਹਾ ਆਦ ਪੁਰਖ ਕੌ ਆਦੇਸ। ਆਵੋ ਗੁਰੂ ਜੀ ਦਰਸਨ ਦੀਆ ਭਲਾ ਕੀਆ। ਤਬ ਊਹਾਂ ਗੁਰੂ ਗੋਰਖ ਸਾਥ ਬਾਬੇ ਕੀ ਚਰਚਾ ਹੋਈ। ਊਹਾਂ ਜਪ ਉਚਾਰਿਆ ਸਿਧ ਗੋਸਟ ਉਚਰੀ। ਬਹੁਤ ਬਾਣੀ ਉਚਰੀ। ਫਿਰ ਗੋਰਖ ਨਾਥ ਕਿਹਾ ਨਾਨਕ ਜੀ ਤੁਮ ਜੋਗੀਆਂ ਕਾ ਭੇਖ ਧਾਰੋ। ਜੋਗੀ ਹੋਵੋ ਮੁਦਰਾ ਪਹਰੋ। ਸਗੁਰੇ ਹੋਵੋ ਨਿਗੁਰੇ ਨਾ ਰਹੋ। ਹੁਕਮ ਹੋਆ ਨਾਥ ਜੀ ਹਮ ਤੋ ਸਗੁਰੇ ਹਾਂ ਨਿਗੁਰੇ ਤੋ ਨਹੀ। ਤਾ ਫੇਰ ਗੋਰਖ ਨਾਥ ਕਹਾ ਤੁਮਾਰਾ ਗੁਰੂ ਕਉਨ ਹੈ। ਹੁਕਮ ਹੋਆ ਮੇਰਾ ਗੁਰੂ ਕਰਤਾਰ ਹੈ। ਤਾ ਫੇਰ ਗੋਰਖ ਨਾਥ ਕਿਹਾ ਉਸ ਮੇ ਕਿਆ ਸਿਫਤ ਹੈ। ਤਬ ਬਾਬੇ ਨੇ ਜਪ ਕੀਆ। ਆਦ ਕਾ ਇਹ ਸਲੋਕ ਪੜਿਆ। ਆਦਿ ਸਚੁ ਜੁਗਾਦਿ ਸਚੁ। ਹੈ ਭੀ ਸਚ ਨਾਨਕ ਹੋਸੀ ਭੀ ਸਚੁ। ਮੇਰਾ ਗੁਰੂ ਕਰਤਾਰੁ ਸਚੁ ਸਰੂਪ ਹੈ। ਇਸ ਸਿਫਤ ਮੇ ਭਰਪੂਰਿ ਹੈ। ਤਾ ਫੇਰ ਗੋਰਖ ਨਾਥ ਕਿਹਾ ਨਾਨਕ ਜੀ ਜਿਤਨੇ ਜੀਵ ਹੈ ਵੁਹ ਭੀ ਸਤਿ ਸਰੂਪ ਹੈ। ਅਸਤ ਤਾ ਨਹੀਂ। ਕਰਤਾਰ ਕੀ ਸਿਫਤਿ ਅਰੁ ਜੀਵਾਂ ਕੀ ਸਿਫਤਿ ਏਕ ਜੈਸੀ ਹੋਈ। ਕੁਛ ਭਿੰਨ ਹੋਈ। ਹੁਕਮ ਹੋਆ ਸੁਨੋ ਨਾਥ ਜੀ ਜੀਵ ਤਾ ਜਨਮਤੇ ਹੈ ਫਿਰ ਮਰਤੇ ਹੈ। ਮਾਣ ਮੋਹ ਕਰਕੇ ਹਰਖੀ ਸੋਗੀ ਹੋਤੇ ਹੈ। ਅਰੁ ਜੀਵ ਦੁਰਬਾਸਨਾ ਕੇ ਅਧੀਨ ਹੈ। ਦੁਰਬਾਸਨਾ ਕਰਕੇ ਅਨੇਕ ਪ੍ਰਕਾਰ ਕੇ ਸੰਕਟ ਭੋਗਤੇ ਹੈ। ਅਰੁ ਅਵਗਣੋ ਕੇ ਜੰਜੀਰਾਂ ਸਾਥ ਬਾਂਧੇ ਹੋਏ ਹੈ। ਜੀਵਾਂ ਕੇ ਗਲੇ ਮੇ ਅਰੁ ਕਰਮ ਕਾਲ ਕੇ ਹਾਥ ਮੇ। ਬਾਂਦਰੋ ਕੀ ਨਿਆਈ ਜੀਵੋਂ ਕੋ ਨਚਾਵਤੇ ਫਿਰਤੇ ਹੈ। ਬਿਸਰਾਮ ਨਹੀ ਕਰਨੇ ਦੇਤੇ ਹੈ। ਜੀਵ ਸਤਿ ਸਰੂਪ ਕੈਸੇ ਹੋਆ। ਸਤਿ ਸਰੂਪ ਤੋ ਏਕ ਕਰਤਾਰੁ ਹੈ। ਜਿਸਕਾ ਸਿਤਾਰਾ ਸਦਾ ਚੜਿਆ ਹੋਆ ਹੈ। ਅਸਤੁ ਕਬੀ ਨਹੀ ਹੋਤਾ। ਅਰੁ ਚੇਤੰਨ ਰੂਪ ਹੈ। ਅਰੁ ਅਖੰਡ ਹੈ ਸੂਖਮ ਤੇ ਪ੍ਰਮ ਸੂਖਮ ਹੈ। ਅਰੁ ਸਰਬ ਬਿਆਪੀ ਹੈ ਰੂਪ ਰੇਖ ਤੇ ਨਿਆਰਾ ਹੈ। ਅਰੁ ਆਪਨੇ ਹੀ ਅਨੰਦ ਮੇ ਅਨੰਦੀ ਹੈ। ਅਰੁ ਸਮਰਥ ਹੈ ਮਾਇਆ ਤਿਸ ਕੀ ਦਾਸੀ ਹੈ ਅਰੁ ਸਰਬ ਜੀਵਾਂ ਕੀ ਡੋਰ ਉਸਕੇ ਹਾਥ ਮੇ ਹੈ। ਸਰਬ ਰੂਪ ਭੀ ਹੈ ਅਰ ਸਰਬ ਤੇ ਨਿਆਰਾ ਭੀ ਹੈ। ਐਸਾ ਜੋ ਕਰਤਾਰੁ ਹੈ ਸੋਈ ਸਤਿ ਸਰੂਪ ਹੈ। ਔਰ ਸਤਿ ਕੋਊ ਨਹੀ। ਤਾ ਫੇਰ ਗੋਰਖ ਨਾਥ ਨੇ ਕਿਹਾ ਜੀਵ ਕਰਤਾਰੁ ਕੇ ਸਮਾਨ ਤੋ ਨਹੀ ਅਰੁ ਕਰਤਾਰੁ ਕੇ ਬੇਟੇ ਤੋ ਹੈ। ਤਾ ਫੇਰ ਗੁਰੂ ਬਾਬੇ ਨੇ ਕਿਹਾ ਸੁਨੋ ਨਾਥ ਜੀ ਜੀਵ ਕਰਤਾਰੁ ਕੇ ਬੇਟੇ ਤੋ ਹੈ ਪ੍ਰ ਐਸੇ ਬੇਟੇ ਹੈ ਜੈਸੇ ਪਾਤਸਾਹ ਕਾ ਬੇਟਾ ਹੋਏ। ਪਰੁ ਬੀਮਾਰ ਹੋਏ ਜਾਵੈ। ਤਬ ਉਸ ਕੋ ਥੰਮ ਕੇ ਸਾਥ ਬਾਂਧ ਛੋਡ ਤੇ ਹੈ। ਸਮੇ ਸਿਰ ਉਸ ਕੋ ਅੰਨ ਜਲ ਦੇਤੇ ਹੈ। ਜੋ ਪਾਤਸਾਹ ਕਾ ਬੇਟਾ ਤਖਤ ਕੇ ਲਾਇਕ ਥਾ ਪ੍ਰ ਬੀਮਾਰ ਜੋ ਹੋ ਗਿਆ ਇਸ ਕਰ ਉਸ ਕੋ ਦੁਖ ਭੋਗਣਾ ਪੜਾ ਹੈ। ਜਬ ਉਸ ਕੋ ਕੋਈ ਵੈਦ ਅਉਖਦੁ ਦੇਵੈ ਤੇ ਅਰੋਗ ਹੋਵੈ ਤਬ ਹੀ ਤਖਤ ਕੇ ਲਇਕ ਹੋਵੇਗਾ। ਤੈਸੇ ਜੀਵ ਅਗ੍ਯਾਂਨ ਸੇ ਮਿਲ ਕਰ ਬੀਮਾਰ ਕੀ ਨਿਆਈ ਹੋ ਗਏ ਹੈ। ਜਬ ਗੁਰੂ ਪੂਰੇ ਦਾ ਉਪਦੇਸ ਕਮਾਵੈ। ਅਰੁ ਸਭ ਗੁਣਾ ਰੂਪੀ ਅਉਖਦ ਖਾਵੈ। ਤਬ ਬ੍ਰਹਮ ਸਰੂਪ ਹੋਏ ਜਾਵੈ। ਭੇਦੁ ਭਰਮੁ ਸਭ ਹੀ ਮਿਟ ਜਾਵੇਗੇ। ਜੋ ਬ੍ਰਹਮ ਰੂਪੀ ਪਿਤਾ ਦਾ ਸੁਭਾ ਹੈ ਸੋਈ ਜੀਵ ਰੂਪੀ ਬੇਟੇ ਕੇ ਸੁਭਾਅ ਹੋਇ ਜਾਵੇਗਾ। ਜਬ ਗੁਰੂ ਬਾਬੇ ਐਸੇ ਬਚਨ ਕਹੇ ਤਬ ਗੋਰਖ ਨਾਥ ਮੋਨ ਕਰਿ ਰਿਹਾ।

# ਅਗੇ ਸਾਖੀ ਸ੍ਰੀ ਅੰਗਦ ਦੇਵ ਜੀ ਕੀ

ਇਕ ਵਾਰ ਭਾਈ ਬਾਲਾ ਸੰਧੂ ਗੁਰੂ ਅੰਗਦ ਦੇਵ ਜੀ ਕੋ ਆਏ ਮਿਲਰਿ। ਭਾਈ ਬਾਲਾ ਸੰਧੂ ਤੇ ਮਰਦਾਨਾ ਰਬਾਬੀ ਦੋਨੋ ਗੁਰੂ ਨਾਨਕ ਜੀ ਪਹਲੇ ਮਹਲ ਉਦਾਸੀ ਕੇ ਸਮੇਂ ਸਾਥ ਰਹੇ ਸੀ। ਜਬ ਗੁਰੂ ਜੀ ਉਡਾਰੀਆਂ ਲਾ ਕੇ ਨੌ ਖੰਡ ਪ੍ਰਿਥਮੀ ਫਿਰਿਆ ਸੀ। ਤਬ ਇਨਾਂ ਕੋ ਭੀ ਸਾਥ ਉਡਾਇਆ ਸੀ। ਨੌਂ ਖੰਡ ਕਾ ਤਮਾਸ਼ਾ ਤਿਨੇ ਦੇਖਦੇ ਫਿਰੇ ਸੀ। ਫੇਰ ਗੁਰੂ ਬਾਬੇ ਨੇ ਗੁਰਾਈ ਕੇ ਤਖਤ ਉਪਰ ਗੁਰੂ ਅੰਗਦ ਕੋ ਬਠਾਇਆ ਅਰੁ ਆਪ ਜੋਤੀ ਜੋਤ ਸਮਾਏ। ਭਾਈ ਬਾਲੇ ਦਾ ਸਰੀਰ ਕਈ ਦਿਨ ਪਿਛੋ ਤਕ ਰਿਹਾ ਸੀ। ਫੇਰ ਭਾਈ ਬਾਲਾ ਗੁਰੂ ਅੰਗਦ ਜੀ ਦੇ ਦਰਸਨ ਨੂ ਆਇਆ। ਇਹ ਗਲ ਭਾਈ ਬਾਲੇ ਸੁਣੀ ਸੀ ਜੋ ਗੁਰਾਈ ਕੇ ਤਖਤ ਗੁਰੂ ਬਾਬੇ ਗੁਰੂ ਅੰਗਦ ਕੋ ਬਖਸਿਆ ਹੈ। ਇਸ ਕਰ ਗੁਰੂ ਅੰਗਦ ਦੇਵ ਜੀ ਕੇ ਦਰਸਨ ਆਇਆ। ਜਬ ਭਾਈ ਬਾਲਾ ਆਇਆ ਤਬ ਗੁਰੂ ਅੰਗਦ ਜੀ ਭਾਈ ਬਾਲੇ ਕੋ ਆਦਰ ਨਾਲ ਅਪਨੇ ਨਿਕਟ ਬਠਾਇਆ। ਤਬ ਭਾਈ ਬਾਲੇ ਮਸਤਕ ਟੇਕਿਆ। ਅਰੁ ਕਿਹਾ ਗੁਰੂ ਜੀ ਮੁਝੇ ਆਗਿਆ ਹੋਵੈ ਤਬ ਕੋਈ ਬਚਨ ਕਰੀਏ। ਹੁਕਮ ਹੋਆ ਭਾਈ ਬਾਲਾ ਜੀ ਕੋਈ ਸੰਕਾ ਨਾ ਕਰੋ ਬਚਨ ਕਹੋ ਤਾ ਭਾਈ ਬਾਲੇ ਇਹ ਬਾਤ ਕਹੀ ਗੁਰੂ ਜੀ ਤੈ ਵੱਡਾ ਗੜ ਸਾਧਿਆ ਹੈ। ਅਰ ਤੂੰ ਵੱਡਾ ਸੂਰਬੀਰ ਹੈ ਜੋ ਮਹਾਂ ਪੁਰਖਾਂ ਕਾ ਰੀਝਾਵਣਾ ਬਹੁਤ ਕਠਨ ਹੈ। ਜਿਸ ਕੋ ਦੁਖ ਸੁਖ ਸਮਾਨ ਹੈ। ਉਸਤਤ ਨਿੰਦਿਆ ਸਮਾਨ ਹੈ, ਮਾਣ ਅਪਮਾਨ ਸਮਾਨ ਹੈ, ਕੰਚਨ ਮਿਟੀ ਸਮਾਨ ਹੈ। ਪ੍ਰ ਜੇ ਕਿਤੇ ਦਇਆ ਆਈ ਤਾ ਰੀਝੈ। ਉਨਾਂ ਕਾ ਰੀਝਾਵਣਾ ਕਠਨ ਹੈ। ਸੋ ਗੁਰੂ ਜੀ ਕੋ ਤੈ ਰੀਝਾਇਆ ਹੈ ਇਹ ਪਦ ਤੁਮ ਕੋ ਮੁਬਾਰਕ ਹੋਵੈ। ਪ੍ਰ ਹਮ ਕੋ ਕ੍ਰਿਪਾ ਕਰਕੇ ਇਹ ਬਾਤ ਸੁਨਾਵੋ। ਤੁਮ ਨੇ ਕੌਣ ਕਰਮ ਕੀ ਅਰੁ ਕਉਨ ਸੀ ਸੇਵਾ ਕੀਨੀ ਜੋ ਤੁਮਾਰੇ ਉਪਰ ਗੁਰੂ ਬਾਬੇ ਅਪਨਾ ਸਰੂਪ ਪਲਟ ਦਿਤਾ ਹੈ। ਇਸ ਬਾਤ ਨੂ ਸੁਣਨੇ ਕੀ ਹਮ ਕੋ ਪਿਆਸ ਹੈ। ਭਲੀ ਬਾਤ ਹਮ ਕੋ ਖੋਲ ਕੇ ਸੁਣਾਵੋ। ਤਬ ਗੁਰੂ ਅੰਗਦ ਜੀ ਭਾਈ ਬਾਲੇ ਕੋ ਪ੍ਰਿਥਮੇ ਇਹ ਉੱਤਰ ਦੀਆ। ਜੋ ਮੈ ਉਨ ਕੀ ਕ੍ਰਿਪਾ ਕੀ ਘਾਲ ਘਾਲੀ ਹੈ। ਹੋਰ ਘਾਲ ਤੇ ਮੇਰੇ ਪਾਸੋ ਕੋਈ ਨਹੀ ਹੋਈ। ਅਰੁ ਜੋ ਕੋਈ ਘਾਲ ਹੋਈ ਹੈ। ਸੋ ਭੀ ਉਨ ਕੀ ਕ੍ਰਿਪਾ ਸੇ ਹੋਈ ਹੈ। ਮੇਰੇ ਪਾਸੋ ਕੋਈ ਨਹੀ ਹੋਈ। ਤਾ ਫੇਰ ਬਾਲੇ ਕਿਹਾ ਗੁਰੂ ਜੀ ਤੁਮ ਸਤ ਕਹਤੇ ਹੋ। ਇਹ ਪਿਰਸ਼ ਪਿਆਲਾ ਖਸਮ ਕਾ ਜੈ ਭਾਵੈ ਤੈ ਦੇਇ। ਕਰਮ ਸੇਵਕ ਪਾਸੋਂ ਕਰਾਈ ਦਾ ਹੈ ਤੇ ਕਰਮ ਕਰਨ ਦਾ ਬਲ ਸਤਿਗੁਰੂ ਬਖਸ਼ਦੇ ਹੈ। ਸਿਦਕ ਸਿਖ ਦਾ ਮਿਲਦਾ ਹੈ। ਅਰੁ ਕ੍ਰਿਪਾ ਗੁਰੂ ਕੀ ਮਿਲਦੀ ਹੈ। ਤਬ ਕਾਰਜੁ ਸੁਧ ਹੋਤਾ ਹੈ। ਤੇ ਮੈ ਸਿਦਕ ਦਾ ਕਰਮ ਪੁਛਦਾ ਹਾਂ। ਜੋ ਕਿਹੜਾ ਕਰਮੁ ਤੇਰੇ ਪਾਸੋਂ ਕਰਾਇਆ। ਜੋ ਤੁਮਾਰੇ ਉਪਰਿ ਰੀਝਿਆ। ਜਿਸ ਜਿਸ ਕਰਮ ਕਰਕੇ ਤੇਰੇ ਉਪਰਿ ਰੀਝਿਆ ਹੈ। ਸੋ ਹਮ ਕੋ ਸਭ ਕਹਿ ਸੁਨਾਵੋ। ਫਿਰ ਗੁਰੂ ਅੰਗਦ ਜੀ ਕਿਹਾ ਭਾਈ ਬਾਲਾ ਜੀ ਤੁਮ ਗੁਰੂ ਨਾਨਕ ਜੀ ਦੇ ਸਖਾ ਹੋ। ਗੁਰੂ ਨਾਨਕ ਜੀ ਕੇ ਸਮਾਨ ਹੋ। ਤੁਹਾਡਾ ਪੁਛਣਾ ਹਮ ਸੁਫਲ ਕਰਨਾ ਹੈ। ਬ੍ਰਿਥਾ ਨਹੀ ਕਰਨਾ। ਜਿਤਨੀ ਵਾਰ ਮੇਰੇ ਉਪਰਿ ਗੁਰੂ ਬਾਬੇ ਦੀ ਖੁਛੀ ਕੀਨੀ ਹੈ। ਸੋ ਮੈ ਖੋਲ ਕਰਿ ਕਹੂੰ ਤੋ ਵਡਾ ਵਖਿਆਨ ਹੈ। ਕੁਜ ਸਿਦਕ ਕੀ ਬਾਤਾ ਕਹਤਾ ਹੂੰ ਤੁਮ ਆਪ ਸਮਝਿ ਲੈਣੀ। ਤਬ ਜਿਸ ਜਿਸ

ਕਰਮ ਕਰਕੇ ਗੁਰੂ ਬਾਬੇ ਗੁਰੂ ਅੰਗਦ ਉਪਰ ਖੁਛੀ ਕੀਤੀ ਹੈ ਸੋ ਸਭ ਹੀ ਕਹਿ ਕੇ ਸੁਣਾਇ ਦੀਆ। ਹੁਕਮ ਹੋਆ ਇਕ ਵਾਰ ਹਮ ਭੀ ਪਾਸ ਸੀ ਅਰ ਬਾਬਾ ਬੁਢਾ ਜੀ ਭੀ ਪਾਸ ਸੀ। ਰਾਤ ਦਾ ਸਮਾਂ ਸੀ ਤਬ ਗੁਰੂ ਬਾਬੇ ਕਿਹਾ ਬੁਢਿਆ ਬਾਹਰ ਰਾਤ ਵੇਖ ਕੇ ਆ ਕਿਤਨੀ ਗਈ ਹੈ ਤੇ ਕਿਤਨੀ ਰਹੰਦੀ ਹੈ। ਤਾ ਬਾਬਾ ਬੁਢਾ ਬਾਹਰ ਗਿਆ ਤਾ ਦੇਖ ਕੇ ਬੁਢੇ ਕਿਹਾ ਸਚੇ ਪਾਤਿਸਾਹ ਢਾਈ ਪਹਰ ਰਾਤ ਗਈ ਹੈ ਤੇ ਡੂਢ ਪਹਰ ਰਾਤ ਰਹਿੰਦੀ ਹੈ ਅਸੀ ਇਸ ਸਮੇ ਹਰਟ ਚਲਾਵਦੇ ਸੀ। ਫੇਰ ਗੁਰੂ ਜੀ ਨੇ ਮੇਰੇ ਕੋ ਕਿਹਾ ਅੰਗਦਾ ਤੂ ਜਾਹ ਦੇਖ ਰਾਤ ਕਿਤਨੀ ਗਈ ਹੈ ਤੇ ਕਿਤਨੀ ਕੁ ਰਹੰਦੀ ਹੈ ਤਾ ਮੈ ਬਚਨ ਮੰਨ ਕੇ ਬਾਹਰ ਆਇਆ ਰਾਤ ਕੀ ਓਰ ਦੇਖਕੇ ਹਜੂਰ ਆਨ ਕਿਹਾ। ਸਚੇ ਪਾਤਿਸਾਹ ਜਿਤਨੀ ਰਾਤ ਤੈ ਬੀਤਾਈ ਹੈ ਉਤਨੀ ਬੀਤ ਗਈ ਹੈ। ਅਰ ਜਿਤਨੀ ਰਾਤ ਤੈ ਰੱਖੀ ਹੈ ਉਤਨੀ ਰਹਦੀ ਹੈ ਜਬ ਮੈ ਇਉ ਕਹਾ ਤਬ ਮੇਰੇ ਸਿਦਕ ਕੋ ਦੇਖ ਕੇ ਮੇਰੇ ਉਪਰ ਖੁਛੀ ਹੋਈ। ਹੋਰ ਸਾਖੀ ਸਨਾਈ। ਇਕ ਵਾਰ ਅਸੀਂ ਰਾਤ ਦਾ ਸਮਾ ਸੀ। ਹਮ ਹੀ ਪਾਸ ਸੀ। ਹੋਰ ਕੋਈ ਨਿਕਟ ਨਾ ਥਾ। ਹੁਕਮ ਹੋਆ ਅੰਗਦਾ ਦਿਨ ਹੋ ਗਿਆ ਹੈ। ਫੇਰ ਮੈ ਐਸੇ ਕਿਹਾ ਸਚੇ ਪਾਤਿਸਾਹ ਦਿਨ ਹੋ ਗਿਆ ਹੈ। ਫੇਰ ਹੁਕਮ ਹੋਆ ਜੇ ਦਿਨ ਹੋ ਗਿਆ ਹੈ ਤਾ ਜਾਹ ਮੇਰੇ ਕਪੜੇ ਧੋਇ ਲਿਆਵੋ। ਤਾ ਮੈ ਕਿਹਾ ਭਲੀ ਬਾਤ ਸਚੇ ਪਾਤਿਸਾਹ ਦੇਵੋ। ਤਾ ਗੁਰੂ ਜੀ ਨੇ ਕਪੜੇ ਉਤਾਰ ਦੀਏ। ਮੈ ਤਲਾ ਉਪਰ ਲੈ ਗਿਆ। ਮੈਨੂ ਤਲਾ ਉਪਰ ਦੁਪੈਹਰ ਚੜ ਗਈ। ਤਬ ਮੈ ਭਲੀ ਪ੍ਰਕਾਰ ਕੱਪੜੇ ਧੋ ਕੇ ਸੁਕਾਏ ਕਰ ਗੁਰੂ ਜੀ ਕੋ ਆਨ ਪਹਰਾਇ। ਤਬ ਫੇਰ ਰਾਤ ਹੋ ਗਈ। ਤਾ ਮੇਰੀ ਤਰਫ ਦੇਖ ਕਰਿ ਹੁਕਮ ਹੋਆ ਅੰਗਦਾ ਦਿਨ ਸੀ ਕੇ ਰਾਤ ਸੀ। ਤਾ ਮੈ ਕਿਹਾ ਸਚੇ ਪਾਤਿਸਾਹ ਰਾਤ ਤੇ ਦਿਨ ਸਭ ਤੇਰੇ ਬਣਾਏ ਹੋਏ ਹੈਨ। ਜੇ ਤੂੰ ਦਿਨ ਚਾਹੁਦਾ ਹੈ ਤਾ ਦਿਨ ਹੋ ਜਾਦਾ ਹੈ ਜੇ ਤੂੰ ਰਾਤ ਚਾਹੁਦਾ ਹੈ ਤਾ ਰਾਤ ਹੋਇ ਜਾਂਦੀ ਹੈ। ਤਬ ਇਹ ਬਾਤ ਸਿਦਕ ਦੀ ਸੁਣ ਕਰ ਫੇਰ ਗੁਰੂ ਬਾਬੇ ਮੇਰੇ ਉਪਰ ਖੁਛੀ ਕੀਤੀ। ਹੋਰ ਸਾਖੀ ਗੁਰੂ ਅੰਗਦ ਭਾਈ ਬਾਲੇ ਕੋ ਸੁਣਾਈ। ਇਕ ਵੇਰ ਕਿਸੇ ਨਗਰ ਮੇ ਕਾਲੇ ਚਿਕੜ ਕਾ ਚਵਚਾ ਭਰਿਆ ਹੋਆ ਸੀ। ਜਬ ਮੇਘ ਬ੍ਰਸਤਾ ਥਾ ਤਬ ਸਾਰੇ ਨਗਰ ਕੀ ਮੈਲ ਉਸ ਚਵਚੇ ਮੇ ਅਕਠੀ ਹੋ ਹੀ ਥੀ। ਗੁਰੂ ਨਾਨਕ ਜੀ ਚਵਚੇ ਦੇ ਨਿਕਟ ਆਏ ਕੇ ਇਕ ਕਟੋਰਾ ਵਿਚ ਡਾਰ ਦੀਆ। ਤਬ ਉਸ ਸਮੇ ਦੋਨੋ ਬੇਟੇ ਗੁਰੂ ਜੀ ਦੇ ਸਾਥ ਸੀ। ਮੈ ਭੀ ਸਾਥ ਸੀ। ਪਹਲੇ ਸਿਰੀ ਚੰਦਰ ਕੋ ਕਿਹਾ। ਬੇਟਾ ਕਟੋਰਾ ਚਵਚੇ ਵਿਚ ਡਿਗ ਪਿਆ ਹੈ ਤੂੰ ਕੱਡ ਦੇ। ਤਾ ਸਿਰੀ ਚੰਦਰ ਨੇ ਕਹਾ ਸਚੇ ਪਾਤਿਸਾਹ ਤੁਸੀ ਜਹਾਂ ਜਾਵਣਾ ਹੈ ਚਲੇ ਜਾਵੋ ਕਟੋਰਾ ਫੇਰ ਕਢ ਲਵਾਗੇ ਛਡਦੇ ਨਹੀ। ਫੇਰ ਲਖਮੀ ਚੰਦ ਨੂੰ ਕਿਹਾ ਬੇਟਾ ਕਟੋਰਾ ਚਵਚੇ ਮੇ ਡਿਗ ਪਿਆ ਹੈ ਤੂੰ ਕੱਡ ਦੇਹੁ। ਤਾ ਲਖਮੀ ਚੰਦ ਨੇ ਕਿਹਾ ਜਹਾ ਜਾਣਾ ਖੁਛੀ ਚਲੇ ਜਾਵੋ ਕਟੋਰਾ ਵੀ ਕਢਿ ਲਵਾਗੇ ਰਹਣ ਨਹੀ ਦਿੰਦੇ। ਫੇਰ ਗੁਰੂ ਜੀ ਮੇਰੀ ਤਰਫ ਦੇਖਿਆ ਮੈ ਦੇਖਣੇ ਕਰ ਚਵਚੇ ਵਿਚ ਜਾ ਵੜਿਆ ਟੂਬਾ ਲਾ ਕੇ ਕਟੋਰਾ ਕਢਿ ਦਿਤਾ। ਤਬ ਮੇਰੇ ਕਪੜੇ ਤੇ ਮੁਖ ਤੇ ਸਿਰ ਸਭ ਚਿਕੜ ਨਾਲ ਭਰ ਗਏ। ਤਬ ਮੇਰੇ ਸਿਦਕ ਕੋ ਮੇਰੇ ਉਪਰ ਖੁਛੀ ਹੋਈ। ਫੇਰ ਇਕ ਹੋਰ ਸਾਖੀ ਸਣਾਈ। ਇਕ ਵੇਰ ਗੁਰੂ ਜੀ ਨੇ ਜੰਗਲ ਮੇ ਡੇਰਾ ਲਾਇਆ। ਜੰਗਲ ਮੇ ਸੰਗਤਾ ਦਰਸਨ ਨੂੰ ਆਈਆਂ। ਇਕ ਦਿਨ ਇਕ ਸੰਗਤਿ ਭੁਖੀ ਸੀ ਉਨਾਂ ਨੇ ਹਜੂਰ

ਅਰਦਾਸ ਕੀਤੀ ਸਚੇ ਪਾਤਿ ਸਾਹ ਸੰਗਤ ਭੁਖੀ ਹੈ ਇਸ ਕੋ ਪ੍ਰਸਾਦ ਛਕਾਵੋ। ਹੁਕਮ ਹੋਆ ਸੰਗਤਿ ਜੀ ਏਥੇ ਜੰਗਲ ਹੈ ਬਹੁਤੇ ਕਿਕਰ ਦੇ ਬਿਰਛ ਹੈ। ਕਿਕਰ ਕੇ ਉਪਰ ਚੜਕੇ ਕਿਕਰ ਕੋ ਹਲੂਣੋ ਤੇ ਪ੍ਰਸਾਦ ਲਵੋ। ਤਬ ਸੰਗਤਿ ਨੇ ਸਮਜਿਆ ਗੁਰੂ ਜੀ ਮਖੌਲ ਕੀਤਾ ਹੈ ਕਿਕਰ ਉਪਰ ਕਿਆ ਹੈ ਜੋ ਕਿਕਰ ਕੋ ਹਲੂਣੀਏ। ਤਬ ਕੁਛ ਦੇਰ ਬਾਦ ਕਿਸੇ ਹੋਰ ਸਿਖ ਅਰਦਾਸ ਕੀਤੀ। ਸਚੇ ਪਾਤਿਸਾਹ ਸੰਗਤ ਭੁਖੀ ਹੈ ਸੰਗਤਿ ਕੋ ਪ੍ਰਸਾਦ ਛਕਾਵੋ। ਫੇਰ ਹੁਕਮ ਹੋਆ ਭਾਈ ਸਿਖੋ ਏਥੇ ਕਿਕਰ ਹੈ ਕਿਕਰ ਕੋ ਹਲੂਣੋ ਪ੍ਰਸਾਦ ਲੇਵੋ। ਸਿਖਾਂ ਨੇ ਫੇਰ ਸਮਜਿਆ ਗੁਰੂ ਜੀ ਹਸਦੇ ਹੈ ਕਿਕਰ ਉਪਰ ਕੋਈ ਫਲ ਤਾ ਦਿਸਦਾ ਨਹੀ। ਫੇਰ ਹੋਰ ਕੁਛ ਸਮਾ ਬੀਤ ਗਿਆ ਤਬ ਇਕ ਸਿਖ ਅਰਦਾਸ ਕੀਤੀ ਸਚੇ ਪਾਤਿਸਾਹ ਸੰਗਤਿ ਭੁਖੀ ਹੈ ਸੰਗਤਿ ਕੋ ਪ੍ਰਸਾਦ ਛਕਾਵੋ। ਤਾ ਹੁਕਮ ਹੋਆ ਜਾਹ ਅਗਦਾ ਕਿਕਰ ਕੋ ਹਲੂਣ ਦੇ ਸੰਗਤਿ ਕੋ ਪ੍ਰਸਾਦ ਛਕਾ ਦੇ! ਮੈ ਬਚਨ ਮੰਨ ਕੇ ਕਮਰ ਬੰਨ ਕੇ ਕਿਕਰ ਦੀ ਟੀਸੀ ਫੜ ਕੇ ਹਲੂਣਿਆਂ ਤਾਂ ਲਡੂ ਤੇ ਜਲੇਬੀਆਂ ਦਾ ਮੇਘ ਬਰਸਣ ਲਗਾ। ਲਡੂ ਤੇ ਜਲੇਬੀਆਂ ਦੇ ਢੇਰ ਲਗ ਗਏ। ਸਭ ਸੰਗਤਾਂ ਤੇ ਜੋ ਜੀਆ ਜੰਤ ਸੀ ਸਭ ਹੀ ਪ੍ਰਸੰਨ ਹੋ ਗਏ। ਤਬ ਭੀ ਮੇਰੇ ਉਪਰ ਖੁਛੀ ਹੋਈ। ਫੇਰ ਹੋਰ ਸਾਖੀ ਸਣਾਈ। ਇਕ ਵੇਰ ਗੁਰੂ ਜੀ ਨੇ ਬਹੁਤ ਵਡਾ ਤਪੁ ਧਾਰਿਆ। ਬਾਵਰੇ ਹੋ ਰਹੇ ਨਾ ਕੁਛ ਖਾਵੈ ਨਾ ਪੀਵੈ। ਕਈ ਬਰਸ ਬੀਤ ਗਏ ਅੱਨ ਕੋ ਮੁਖ ਨਾ ਲਾਵੈ ਪ੍ਰ ਮਾਇਆ ਭੇਟ ਬਹੁਤ ਆਵੇ। ਲਾਂਗਰੀਆਂ ਸਿਖਾਂ ਕੋ ਹੁਕਮ ਹੋਆ ਪ੍ਰਸਾਦ ਛਤੀ ਅੰਮ੍ਰਿਤਿ ਕਰੋ ਅਰ ਸੰਗਤਾਂ ਕੋ ਵਰਤਾਵੋ। ਤਬ ਅੰਮ੍ਰਿਤਿ ਪ੍ਰਸਾਦ ਹੋਵੈ। ਲਾਂਗਰੀ ਸਿਖ ਗੁਰੂ ਜੀ ਕੀ ਆਗਿਆ ਲੈ ਕੇ ਸੰਗਤਾਂ ਕੋ ਪ੍ਰਸਾਦ ਵਰਤਾ ਦੇਵੈ ਤੇ ਆਪ ਗੁਰੂ ਜੀ ਕੁਛ ਨਾ ਖਾਵੈ ਪ੍ਰਸਾਦ ਦੇ ਸਮੇ ਬਹੁਤ ਸੰਗਤਾ ਕਠੀਆਂ ਹੋ ਜਵੈ ਬੀਸ ਹਜਾਰ ਸਿਖ ਦੀ ਧੂਮ ਧਾਂਮ ਆਨ ਹੋਈ। ਤਬ ਗੁਰੂ ਜੀ ਸਿਖਾਂ ਕੇ ਦੂਰ ਕਰਨ ਵਾਸਤੇ ਦਿਵਾਨੇ ਹੋਏ ਗਏ। ਕਪੜੇ ਉਤਾਰ ਕੇ ਨੰਗੇ ਨਿਰਬਾਨ ਭਏ। ਤਿੰਨ ਚਾਰ ਸਿਖ ਸਾਥ ਰੱਖੇ ਤੇ ਸੈਂਸੀਆਂ ਦੇ ਘਰ ਜਾ ਬੈਠੇ ਜੇ ਕੋਈ ਨਿਕਟ ਜਾਵੇ ਤਾਂ ਲਾਠੀਆਂ ਮਾਰਨ। ਨਾਲੇ ਵਟੇ ਮਾਰਨ, ਲੋਕ ਡਰਕੇ ਹਟਿ ਗਏ ਤੇ ਕਹਣ ਲਗੇ ਗੁਰੂ ਕਮਲਾ ਹੋ ਗਿਆ ਹੈ। ਲੋਕਾਂ ਨੇ ਗੁਰੂ ਕਾ ਪਿਛਾ ਛਡ ਦਿਤਾ। ਇਕ ਮੈ ਤੇ ਤਿੰਨ ਸਿਖ ਹੋਰ ਅਸਾਂ ਚਾਰਾਂ ਨੇ ਗੁਰੂ ਕਾ ਪਿਛਾ ਨਾ ਛੱਡਿਆ। ਫੇਰ ਉਦਿਆਨ ਮੇ ਚਲੇ ਗਏ ਸਿਖ ਵੀ ਸਾਥ ਹਮ ਭੀ ਮਗਰ। ਪਰ ਨੇੜੇ ਕੋਈ ਨਾ ਜਾਵੈ ਗੁਰੂ ਜੀ ਕੀ ਮਰਜੀ ਇਸਤਰਾਂ ਦਿਸਦੀ ਸੀ। ਫਿਰ ਇਹੁ ਸਬਦ ਉਚਾਰ ਕੀਤਾ।

ਸਿਰੀ ਰਾਗੁ ਮਹਲਾ ੧ ਘਰੁ ੪

ਏਕੁ ਸੁਆਨੁ ਦੁਇ ਸੁਆਨੀ ਨਾਲਿ॥ ਭਲਕੇ ਭਉਕਹਿ ਸਦਾ ਬਇਆਲਿ॥ ਕੂੜਿ ਛੁਰਾ ਮੁਠਾ ਮੁਰਦਾਰੁ॥ ਧਾਣਕ ਰੂਪਿ ਕਹਾ ਕਰਤਾਰ॥ ੧॥ ਮੈ ਪਤਿ ਕੀ ਪੰਦਿ ਨ ਕਰਣੀ ਕੀ ਕਾਰ॥ ਹਉ ਬਿਗੜੈ ਰੂਪਿ ਰਹਾ ਬਿਕਰਾਲ॥ ਤੇਰਾ ਏਕੁ ਨਾਮੁ ਤਾਰੇ ਸੰਸਾਰੁ॥ ਮੈ ਏਹਾ ਆਸ ਏਹੋ ਆਧਾਰੁ॥ ੧॥ ਰਹਾਉ॥ ਮੁਖਿ ਨਿੰਦਾ ਆਖਾ ਦਿਨੁ ਰਾਤਿ॥ ਪਰ ਘਰੁ ਜੋਹੀ ਨੀਚ ਸਨਾਤਿ॥ ਕਾਮੁ ਕ੍ਰੋਧੁ ਤਨਿ ਵਸਹਿ ਚੰਡਾਲ॥ ਧਾਣਕ ਰੂਪਿ ਰਹਾ ਕਰਤਾਰ॥੨॥ ਫਾਹੀ ਸੁਰਤਿ ਮਲੂਕੀ ਵੇਸੁ॥ ਹਉ ਠਗਵਾੜਾ ਠਗੀ ਦੇਸੁ॥ ਖਰਾ ਸਿਆਣਾ ਬਹੁਤਾ ਭਾਰੁ॥ ਧਾਣਕ

ਰੂਪਿ ਰਹਾ ਕਰਤਾਰ॥ ੩ ॥ ਮੈ ਕੀਤਾ ਨ ਜਾਤਾ ਹਰਾਮਖੋਰਿ॥ ਹਉ ਕਿਆ ਮੁਹੁ ਦੇਸਾ ਦੁਸਟੁ ਚੋਰੁ॥ ਨਾਨਕੁ ਨੀਚੁ ਕਹੈ ਬੀਚਾਰੁ ਧਾਣਕ ਰੂਪਿ ਰਹਾ ਕਰਤਾਰ॥ ੪॥ ੨੯॥

ਇਹੁ ਸਬਦੁ ਗੁਰੂ ਜੀ ਆਪਣੇ ਰੰਗ ਵਿਚਿ ਗਾਵਦਾ ਫਿਰੇ ਅਸੀ ਵੀ ਪਰੇ ਪਰੇ ਫਿਰੀਏ। ਗੁਰੂ ਜੀ ਕੀ ਮਰਜੀ ਸੀ ਕਿ ਮੇਰੇ ਨਿਕਟ ਆਏ ਜਾਵਨ। ਅਸੀ ਏਹ ਸਮਝਿਆ ਗੁਰੂ ਜੀ ਸਾਡੇ ਉਪਰ ਦਇਆਵਾਨ ਹੈ ਅਸੀ ਨਿਕਟ ਜਾਏ ਪਹੁੰਚੇ। ਤਬ ਹੁਕਮ ਹੋਆ ਮੇਰੇ ਪਿਛੇ ਫਿਰਦੇ ਹੋ ਮੇਰਾ ਕਿਹਾ ਮੰਨੋਗੇ। ਤਬ ਅਸਾਂ ਕਿਹਾ ਗੁਰੂ ਜੀ ਤੂੰ ਹੀ ਮਨਾਵਣ ਵਾਲਾ ਹੈ। ਫੇਰ ਹੁਕਮ ਹੋਆ ਮੇਰਾ ਕਿਹਾ ਮੰਨੋਗੇ ਤੋ ਵੋਹ ਮੁਰਦਾ ਪਿਆ ਹੈ ਜਾਵੋ ਮੁਰਦੇ ਕੋ ਖਾਵੇ। ਅਕਾਰ ਮੁਰਦੇ ਕਾ ਸੀ ਉਪਰ ਕਪੜਾ ਪਾਇਆ ਹੋਆ ਸੀ। ਅਸ਼ੀ ਮੁਰਦੇ ਪਾਸ ਜਾ ਖੜੇ ਹੋਏ। ਹੁਕਮ ਸਤਿ ਕਰਕੇ ਮਨਿਆ। ਫੇਰ ਅਸਾਂ ਪੁਛਿਆ ਸਚੇ ਪਾਤਿਸਾਹ ਮੁਰਦੇ ਕੋ ਸੀਸ ਸੇ ਖਾਈਏ ਕੇ ਪੈਰਾਂ ਸੇ ਖਾਈਏ। ਹੁਕਮ ਹੋਆ ਪੈਰਾਂ ਸੇ ਖਾਵੋ। ਤਬ ਮੈ ਕਪੜਾ ਉਤਾਰ ਕੇ ਪੈਰਾਂ ਸੇ ਦਾਂਤ ਚਹਾਏ। ਤਬ ਮੈਨੂ ਖੰਡ ਕਾ ਸਵਾਦ ਆਇਆ। ਸੋ ਮੁਰਦਾ ਕੋਈ ਨਹੀ ਸੀ ਖੰਡ ਸੀ। ਫੇਰ ਹੁਕਮ ਹੋਆ ਮਾਤਾ ਸਾਥ ਭੋਗ ਕਰੋ। ਇਹ ਹੁਕਮ ਸੁਣ ਕਰਿ ਅਸੀ ਗਲ ਗਏ। ਜੋ ਇਹ ਹੁਕਮ ਵੱਡਾ ਡਾਢਾ ਹੈ। ਪਰ ਫੇਰ ਅਸਾਂ ਵਿਚਾਰ ਕਰਕੇ ਸਮਝਿਆ ਇਹ ਤਾਂ ਸੁਗਮ ਬਾਤ ਸੀ। ਸਾਡਾ ਮਨ ਕਹਾਂ ਚਲਾ ਗਿਆ ਸੀ। ਮਾਤਾ ਸਾਥ ਭੋਗ ਇਹ ਹੈ ਮਾਤਾ ਕਾ ਮਮਾਂ ਮੂਹ ਮੇ ਲੈਣਾ। ਤਾਂ ਅਸੀ ਮਾਤਾ ਪਾਸ ਗਏ ਮਾਤਾ ਕਾ ਮੰਮਾ ਮੂਹ ਮੇ ਲੈ ਆਏ। ਗੁਰੂ ਜੀ ਕਾ ਬਚਨ ਮੰਨਿਆ। ਫੇਰ ਹਜ਼ੂਰ ਆਏ। ਹੁਕਮ ਹੋਆ ਕਿਉ ਭਾਈ ਮਾਤਾ ਸਾਥ ਭੋਗ ਕੀਆ। ਤਾਂ ਅਸਾਂ ਕਹਾ ਸਚੇ ਪਾਤਿ ਸਾਹ ਮਾਤਾ ਸਾਥ ਭੋਗ ਕੀਆ ਹੈ। ਫੇਰ ਹੁਕਮ ਹੋਆ ਮਾਤਾ ਸਾਥ ਭੋਗ ਕੈਸੇ ਕੀਆ ਹੈ। ਫੇਰ ਅਸਾਂ ਕਹਾ ਸਚੇ ਪਾਤਿ ਸਾਹ ਮਾਤਾ ਕਾ ਮੰਮਾ ਮੂਹ ਮੇ ਲੀਆ ਹੈ। ਜਿਸ ਵਜਾ ਮਾਤਾ ਸਾਥ ਭੋਗ ਕੀਆ ਹੈ। ਹੁਕਮ ਹੋਆ ਨਿਹਾਲ ਨਿਹਾਲ ਹੋਵੇ ਗੇ। ਤਬ ਵੀ ਮੇਰੇ ਸਿਦਕ ਕੋ ਦੇਖ ਕਰ ਮੇਰੇ ਉਪਰ ਖੁਛੀ ਹੋਈ। ਹੋਰ ਕਈ ਪ੍ਰਕਾਰ ਕੇ ਗੁਰੂ ਜੀ ਨੇ ਸਾਂਗ ਧਾਰੇ ਸਾਰੇ ਤਾ ਮੇਰੀ ਗਿਣਤੀ ਵਿਚ ਨਹੀ ਆ ਸਕਦੇ। ਪਰ ਗੁਰੂ ਜੀ ਕੀ ਕ੍ਰਿਪਾ ਕਰਕੇ ਮੇਰਾ ਹਿਰਦਾ ਕਿਸੇ ਬਾਤ ਕਰਕੇ ਨਾ ਡੋਲਿਆ ਤੇ ਸਿਦਕ ਵੀ ਨਹੀ ਛਡਿਆ। ਸਭ ਪ੍ਰਕਾਰ ਗੁਰੂ ਜੀ ਕੀ ਆਗਿਆ ਮੰਨੀ। ਮੇਰਾ ਸਿਦਕ ਡੋਲਿਆ ਨਾ ਦੇਖਿਆ। ਤਬ ਗੁਰੂ ਜੀ ਕੀ ਕ੍ਰਿਪਾ ਹੋਈ ਮੈਨੂ ਕਿਹਾ ਸਿਖਾ ਬਾਜੀ ਜਿਤ ਲਈ ਹੈ। ਮੈਨੂ ਉਠਾ ਕਰਿ ਆਪਣੇ ਗਲ ਕੰਠ ਲਗਾਇਆ। ਅਰ ਮਿਠੇ ਬਚਨ ਕਹੇ। ਮੇਰਾ ਕਾਰਜ ਸੰਪੂਰਨੁ ਕਰਿ ਛੋਡਿਆ। ਫੇਰ ਹੁਕਮ ਹੋਆ ਜੋ ਤੁਮ ਕੋ ਮਾਨੇਗਾ ਸੋ ਮੇਰੇ ਕੋ ਮਾਨੇਗਾ। ਜੋ ਤੁਮ ਕੋ ਸੇਵੇਗਾ ਸੋ ਹਮ ਕੋ ਸੇਵੇਗਾ। ਤੂੰ ਮੈ ਮੈ ਤੂੰ। ਤੁਮ ਹਮ ਕੋ ਨਾ ਮਾਨੇਗਾ ਸੋ ਗੁਰੂ ਤੇ ਵਿਛੁੜਿਆ ਰਹੇਗਾ। ਆਗੇ ਮੇਰਾ ਨਾਮ ਲੈਹਣਾ ਸੀ ਤੇ ਫੇਰ ਮੇਰਾ ਨਾਮ ਅੰਗਦੁ ਰਖਿਆ। ਜੋ ਮੇਰੇ ਅੰਗ ਤੇ ਉਤ ਪਤਿ ਹੋਆ ਹੈ ਪਾਂਚ ਪੈਸੇ ਅਰੁ ਨਾਲੀਏਰੁ ਆਗੇ ਰਖ ਕੇ ਮਥਾ ਟੇਕਿਆ। ਆਪ ਗੁਰਾਈ ਕੇ ਤਖਤ ਉਪਰ ਬਿਠਾਇਆ। ਫੇਰ ਸੰਗਤ ਕੋ ਹੁਕਮ ਹੋਆ ਜੋ ਇਨ ਕੇ ਆਗੇ ਮਸਤਕ ਟੇਕੋ ਏਹੀ ਤੁਮਾਰਾ ਗੁਰੂ ਹੈ। ਐਸੇ ਕਰਤਬ ਗੁਰੂ ਜੀ ਨੇ ਆਪਣੀ ਕਿਰਪਾ ਕਰਕੇ ਮੇਰੇ ਸਾਥ ਕੀਏ ਜੋ ਕਹਣ ਮੇ ਨਹੀ ਆਵਦੇ। ਤਬ ਇਹ ਬਚਨ ਗੁਰੂ ਅੰਗਦ ਜੀ ਕੇ ਸੁਣਿ ਸੁਣਿ ਭਾਈ ਬਾਲਾ ਪ੍ਰਸੰਨ ਹੋਆ। ਫੇਰ

ਇਹ ਤੁਕ ਪੜੀ। ਜਿਨੀ ਨਾਮੁ ਧਿਆਇਆ ਗਏ ਮਸਕਤਿ ਘਾਲਿ। ਨਾਨਕ ਤੇ ਮੁਖ ਉਜਲੇ ਕੇਤੀ ਛੁਟੀ ਨਾਲਿ। ੨।

## ਆਗੇ ਸਾਖੀ ਸ੍ਰੀ ਗੁਰੂ ਅਮਰਦਾਸ ਜੀ ਕੀ

ਇਕ ਵਾਰ ਗੁਰੂ ਅਮਰਦਾਸ ਜੀ ਗੋਇੰਦਵਾਲ ਸੀ। ਜੋ ਸਿਖ ਲੰਗਰ ਵਾਸਤੇ ਜਲ ਭਰਨ ਜਾਣ। ਤੁਰਕਾਂ ਕੇ ਬੇਟੇ ਗੁਲੇਲੇ ਮਾਰ ਕੇ ਘੜੇ ਭੰਨ ਦੇਣ। ਤੁਰਕ ਜੋ ਸੀ ਸ਼ੇਖ਼ ਕਹਾਂਵਦੇ ਸੀ। ਉਨ ਕੇ ਮਾਤਾ ਪਿਤਾ ਸਭ ਜਾਨਤੇ ਥੇ ਜੋ ਬੇਟੇ ਸਾਡੇ ਘੜੇ ਭੰਨਦੇ ਹਨ। ਪਰ ਉਨ ਕੋ ਰੋਕਦੇ ਨਹੀਂ ਸੀ ਕਹਿੰਦੇ ਸਨ ਬਹੁਤਿ ਅਛੀ ਬਾਤ ਹੈ। ਸਿਖਾਂ ਏਹ ਬਾਤ ਹਜੂਰ ਕਹੀ। ਜੋ ਸਚੇ ਪਾਤਿਸਾਹ ਤੁਰਕਾਂ ਕੇ ਬੇਟੇ ਗੁਲੇਲੇ ਮਾਰ ਕੇ ਘੜੇ ਭੰਨ ਦਿੰਦੇ ਹੈਨ। ਹੁਕਮ ਹੋਆ ਭਾਈ ਮਛਕਾਂ ਨਾਲ ਪਾਣੀ ਭਰਿਆ ਕਰੋ। ਤਾਂ ਸਿਖਾਂ ਮਛਕਾਂ ਰਖੀਆਂ। ਮਛਕਾਂ ਕੋ ਤੀਰ ਮਾਰ ਕਰਿ ਮਛਕਾਂ ਕੋ ਪਾੜ ਛਡਿਆ। ਤਾਂ ਸਿਖਾਂ ਫੇਰ ਹਜੂਰ ਆਨ ਕਿਹਾ ਸਚੇ ਪਾਤਿਸਾਹ ਤੁਰਕਾਂ ਕੇ ਬੇਟੇ ਤੀਰ ਮਾਰ ਕਰਿ ਮਛਕਾਂ ਪਾੜ ਦਿਤੀਆਂ ਹੈਂ। ਹੁਕਮ ਹੋਆ ਭਾਈ ਪਿਤਲ ਦੀਆਂ ਗਾਗਰਾਂ ਰਖੋ। ਤਾ ਸਿਖਾਂ ਪਿਤਲ ਦੀਆਂ ਗਾਗਰਾਂ ਰਖੀਆਂ। ਪਿਤਲ ਦੀਆਂ ਗਾਗਰਾਂ ਨੂ ਪਕੀਆਂ ਇੱਟਾਂ ਮਾਰਨ ਉਹ ਭੀ ਵਿੰਗੀਆਂ ਕਰਿ ਦਿਤੀਆਂ। ਫੇਰ ਉਥੇ ਇਕ ਦਿਨ ਸੰਨਿਆਸੀ ਆਨ ਉਤਰੇ। ਇਕ ਸੰਨਿਆਸੀ ਕੋ ਤੁਰਕਾਂ ਗੁਲੇਲਾਂ ਚਲਾਇਆ। ਸੰਨਿਆਸੀ ਦੀ ਅੱਖ ਨਿਕਲ ਗਈ। ਸੰਨਿਆਸੀ ਸਭ ਸੰਨਿਆਸੀਆਂ ਕਾ ਗੁਰੂ ਸੀ। ਤਬ ਸਭ ਸੰਨਿਆਸੀ ਸ਼ਸਤ੍ਰ ਪਕੜ ਆਏ। ਸ਼ੇਖਾਂ ਕੋ ਘਰਾਂ ਤੋਂ ਕਢਿ ਕੇ ਤਲਵਾਰਾਂ ਸੇ ਕਿਤਨੇ ਸ਼ੇਖ ਮਾਰੇ ਗਏ। ਫੇਰ ਦੂਸਰੇ ਦਿਨ ਪਾਤਿਸਾਹ ਕਾ ਖਜਾਨਾ ਆਏ ਉਤਰਿਆ। ਖਜਾਨੇ ਕੀ ਖਚਰ ਚੋਰੀ ਹੋਈ। ਸੋ ਖਚਰ ਸ਼ੇਖਾਂ ਦੇ ਘਰੋਂ ਨਿਕਲੀ। ਜੋ ਕੋਈ ਸ਼ੇਖ ਸੰਨਿਆਸੀਆਂ ਤੋਂ ਬਚ ਗਿਆ ਸੀ ਉਸ ਕੋ ਬੰਨ੍ਹ ਕੇ ਦਿਲੀ ਲੈ ਗਏ। ਤਾਂ ਸਿਖ ਹਜੂਰ ਅਰਦਾਸ ਕੀਤੀ। ਸਚੇ ਪਾਤਿਸਾਹ ਸ਼ੇਖਾਂ ਨਾਲ ਐਸੇ ਬੀਤੀ ਹੈ। ਹੁਕਮ ਹੋਆ ਭਾਈ ਉਨ ਕੋ ਆਪਣੇ ਕਰਮ ਕਾ ਫਲੁ ਮਿਲਿਆ ਹੈ। ਅਸੀ ਤਾ ਕੁਛ ਨਹੀ ਸੀ ਕਿਹਾ। ਤੇ ਅਸਾਂ ਕਹਣਾਂ ਭੀ ਕੁਛ ਨਹੀਂ ਸੀ। ਅਸਾਂ ਨੂ ਦੂਸਰੀ ਪਾਤਿਸਾਹੀ ਕਾ ਹੁਕਮ ਹੈ ਕਿਸੇ ਜੀਵ ਕੋ ਸੁਖ ਦੇਣਾ ਮਿਤਰ ਹੋਵੇ ਭਾਵੇਂ ਦੁਸ਼ਮਣ ਹੋਵੇ ਦੁਖ ਕਿਸੇ ਕੋ ਨਹੀ ਦੇਣਾ। ਜੀਵੋਂ ਕੋ ਆਪਣੇ ਕਰਮਾਂ ਅਨਸਾਰ ਪ੍ਰਮੇਸਰੁ ਡੰਡ ਦੇਤਾ ਹੈ। ਛਡਦਾ ਕਿਸੇ ਕੋ ਨਹੀ। ਕਰਮਾਂ ਤੇ ਗੁਰੂ ਜੀ ਨੇ ਸਿਖਾਂ ਨੂ ਇਕ ਸਾਖੀ ਸੁਨਾਈ। ਹੁਕਮ ਹੋਆ ਕਿਸੇ ਸਾਧ ਨੂ ਸਾਧ ਨੇ ਪੁਛਿਆ। ਜੇ ਕਿਸੇ ਨਾਲ ਕਰੀਏ ਭਲਾਈ ਤੇ ਅਗੋਂ ਉਹ ਕਰੇ ਬੁਰਾਈ ਤਾ ਫੇਰ ਉਸ ਨਾਲ ਕਿਆ ਕਰੀਏ। ਤਬ ਸਾਧ ਉਤਰ ਦਿਤਾ ਉਸ ਨਾਲ ਕਰੀਏ ਭਲਾਈ। ਫੇਰ ਸਾਧ ਕਿਹਾ ਭਲਾ ਜੇ ਫੇਰ ਕਰੀਏ ਭਲਾਈ ਤੇ ਅਗੋਂ ਫੇਰ ਕਰੇ ਬੁਰਾਈ ਤੇ ਉਸ ਨਾਲ ਕਿਆ ਕਰੀਏ। ਤਾ ਫੇਰ ਸਾਧ ਕਿਹਾ ਭਲਾ ਜੀ ਫੇਰ ਕਰੀਏ ਭਲਾਈ। ਤੇ ਅਗੋਂ ਫੇਰ ਉਹ ਕਰੇ ਬੁਰਾਈ। ਤਾ ਫੇਰ ਕਿਆ ਕਰੀਏ। ਤਾ ਫੇਰ ਸਾਧ ਕਿਹਾ ਉਸ ਨਾਲ ਕਰੀਏ ਭਲਾਈ। ਤਾ ਫੇਰ ਸਾਧ ਕਿਹਾ ਭਲਾ ਜੀ ਇਹ ਕਿਆ। ਫੇਰ ਸਾਧ ਉਤਰ ਦੀਆ ਜੋ ਤੁਮ ਕੋ ਭਲਾਈ ਕਾ ਫਲ ਉਸ ਕੋ ਬੁਰਾਈ ਕਾ ਫਲੁ। ਜੇ ਕਰਿ ਉਹ ਬੁਰਾਈ ਕੋ ਚੰਗੀ ਮੰਨਦਾ

ਹੈ। ਤੁਮ ਕੋ ਤਾ ਭਲਾਈ ਕਰਨੀ ਪ੍ਰਵਾਨ ਹੈ। ਫੇਰ ਸਾਧ ਕਿਹਾ ਭਲੀ ਬਾਤ ਹੈ। ਫੇਰ ਹੁਕਮ ਹੋਆ ਇਕ ਕਿਸੇ ਨਾਲ ਜੁਲਮ ਕਰੇ ਤੇ ਦੂਸਰਾ ਕਰੇ ਭਲਾਈ। ਤਬ ਉਸ ਕੀ ਪੁਕਾਰ ਸੁਨ ਕਰ ਪ੍ਰਮੇਸਰ ਉਸ ਸੇ ਹਿਸਾਬ ਬਰਾਬਰ ਕਰਤਾ ਹੈ। ਸੋ ਪ੍ਰਮੇਸਰ ਕਾ ਇਹ ਸੁਭਾਵ ਹੈ ਨਾ ਫੜੇ ਤਾ ਨਾ ਫੜੇ ਜੇ ਫੜ ਲਵੇ ਤਾਂ ਛਡਦਾ ਨਹੀ। ਐਸਾ ਫੜਦਾ ਹੈ ਚੋਟ ਤੇ ਚੋਟ ਲਗਾਤਾ ਹੈ। ਸੋ ਪ੍ਰਮੇਸਰ ਸੇਖਾਂ ਕੋ ਫੜਿਆ ਹੈ। ਹਮਾਰੇ ਕੋਈ ਵਸ ਨਹੀ ਹੈ। ੩।

## ਆਗੇ ਸਾਖੀ ਸ੍ਰੀ ਗੁਰੂ ਰਾਮ ਦਾਸ ਜੀ ਕੀ ਚਲੀ

ਇਕ ਵੇਰ ਗੁਰੂ ਰਾਮ ਦਾਸ ਜੀ ਕਾ ਅਰੁ ਸਿਰੀ ਚੰਦ ਜੀ ਕਾ ਮਲਾਪ ਹੋਆ। ਤਬ ਸਹਜ ਸੇ ਸਿਰੀ ਚੰਦ ਜੀ ਏਹ ਬਚਨ ਕਿਹਾ। ਗੁਰੂ ਜੀ ਦਾੜੀ ਵੜੀ ਵਧਾਈ ਹੈ। ਤਬ ਗੁਰੂ ਰਾਮ ਦਾਸ ਜੀ ਨੇ ਕਹਾ ਮੇਹਰਵਾਨ ਦਾੜੀ ਤੁਮਾਰੇ ਚਰਨ ਝਾੜਨ ਕੋ ਵਧਾਈ ਹੈ। ਹਮਾਰੇ ਹਿਰਦੇ ਮੇ ਹੈ ਜੋ ਦਾੜੀ ਸਾਥ ਤੁਮਾਰੇ ਚਰਨ ਝਾੜੂੰ। ਇਹ ਬਚਨ ਸੁਨ ਕਰ ਸਿਰੀ ਚੰਦ ਜੀ ਚਲਤੇ ਰਹੇ। ਚਲਤੇ ਚਲਤੇ ਕਹ ਰਹੇ ਹੈ ਐਸੀਆਂ ਬਾਤਾ ਕਰਕੇ ਗੁਰਾਈ ਕਾ ਤਖਤ ਲੈ ਲਿਆ ਹੈ। ੪।

## ਆਗੇ ਸਾਖੀ ਸ੍ਰੀ ਗੁਰੂ ਅਰਜਨ ਦੇਵ ਜੀ ਕੀ

ਇਕ ਵੇਰ ਗੁਰੂ ਅਰਜਨ ਨਾਥ ਜੀ ਏਹ ਬਚਨ ਕਿਹਾ। ਜੇਤੀ ਬਾਣੀ ਹਮ ਉਚਾਰੀ ਹੈ ਸੋ ਬਾਣੀ ਗੁਰੂ ਨਾਨਕ ਜੀ ਕੀ ਭੇਟ ਕੀ ਹੈ। ਕੁਛ ਬਾਣੀ ਹੋਰ ਸੰਤਾ ਕੀ ਭੇਟ ਕਰਤੇ ਹਾਂ। ਏਕ ਛਕਾ ਸਬਦੋਂ ਕਾ ਔਰ ਸੰਤੋਂ ਕੀ ਭੇਟ ਕੀਨਾ। ਤੀਨ ਸਬਦੁ ਕਬੀਰ ਜੀ ਕੀ ਭੇਟ ਕੀਤੇ। ਏਕ ਸਬਦੁ ਸੇਖ ਫ਼ਰੀਦ ਜੀ ਕੀ ਭੇਟ ਕੀਤਾ। ਏਕ ਸਬਦੁ ਧੰਨੇ ਜੀ ਕੀ ਭੇਟ ਕੀਤਾ। ਏਕ ਸਬਦੁ ਸੂਰਦਾਸ ਜੀ ਕੀ ਭੇਟ ਕੀਤਾ। ਤੀਨ ਸਬਦੁ ਏਹੁ ਕਬੀਰ ਜੀ ਕੀ ਭੇਟ ਕੀਏ। ਏਕ ਸਬਦੁ ਗਉੜੀ ਰਾਗ ਵਿਚ ਉਚਰਿਆ।

ਐਸੋ ਅਚਰਜੁ ਦੇਖਿਓ ਕਬੀਰ॥ ਦਧਿ ਕੈ ਭੋਲੈ ਬਿਰੋਲੈ ਨੀਰੁ॥ ੧॥ ਰਹਾਉ॥ ਹਰੀ ਅੰਗੂਰੀ ਗਦਹਾ ਚਰੈ॥ ਨਿਤ ਉਠਿ ਹਾਸੈ ਹੀਗੈ ਮਰੈ॥ ੧॥ ਮਾਤਾ ਭੈਸਾ ਅੰਮੁਹਾ ਜਾਇ॥ ਕੁਦਿ ਕੁਦਿ ਚਰੈ ਰਸਾਤਲਿ ਪਾਇ॥ ੨॥ ਕਹੁ ਕਬੀਰ ਪਰਗਟੁ ਭਈ ਖੇਡ॥ ਲੇਲੇ ਕਉ ਚੂਘੈ ਨਿਤ ਭੇਡ॥ ੩॥ ਰਾਮ ਰਮਤ ਮਤਿ ਪਰਗਟੀ ਆਈ॥ ਕਹੁ ਕਬੀਰ ਗੁਰਿ ਸੋਝੀ ਪਾਈ॥ ੪॥ ੧॥ ੧੪॥

ਦੁਇ ਸਬਦੁ ਭੈਰਉ ਰਾਗ ਵਿਚਿ ਕਬੀਰ ਜੀ ਕੀ ਭੇਟ ਕੀਏ।

ਭੈਰਉ ਮ: ੫॥

ਵਰਤ ਨ ਰਹਉ ਨ ਮਹ ਰਮਦਾਨਾ॥ ਤਿਸੁ ਸੇਵੀ ਜੋ ਰਖੈ ਨਿਦਾਨਾ॥ ੧॥ ਏਕੁ ਗੁਸਾਈ ਅਲਹੁ ਮੇਰਾ॥ ਹਿੰਦੂ ਤੁਰਕ ਦੁਹਾਂ ਨੇਬੇਰਾ॥ ੧॥ ਰਹਾਉ॥ ਹਜ ਕਾਬੈ ਜਾਉ ਨ ਤੀਰਥ ਪੂਜਾ॥ ਏਕੋ ਸੇਵੀ ਅਵਰੁ ਨ ਦੂਜਾ॥ ੨॥ ਪੂਜਾ ਕਰਉ ਨ ਨਿਵਾਜ ਗੁਜਾਰਉ॥

ਏਕ ਨਿਰੰਕਾਰ ਲੇ ਰਿਦੈ ਨਮਸਕਾਰਉ॥ ੩॥ ਨਾ ਹਮ ਹਿੰਦੂ ਨ ਮੁਸਲਮਾਨ॥ ਅਲਹ ਰਾਮ ਕੇ ਪਿੰਡੁ ਪਰਾਨ॥ ੪॥ ਕਹੁ ਕਬੀਰ ਇਹੁ ਕੀਆ ਵਖਾਨਾ॥ ਗੁਰ ਪੀਰ ਮਿਲਿ ਖੁਦਿ ਖਸਮੁ ਪਛਾਨਾ॥ ੫॥ ੩॥

ਭੈਰਉ ਮਃ ੫॥

ਜੋ ਪਾਥਰ ਕਉ ਕਹਤੇ ਦੇਵ॥ ਤਾ ਕੀ ਬਿਰਥਾ ਹੋਵੈ ਸੇਵ॥ ਜੋ ਪਾਥਰ ਕੀ ਪਾਂਈ ਪਾਇ॥ ਤਿਸ ਕੀ ਘਾਲ ਅਜਾਂਈ ਜਾਇ॥ ੧॥ ਠਾਕੁਰੁ ਹਮਰਾ ਸਦ ਬੋਲੰਤਾ॥ ਸਰਬ ਜੀਆ ਕਉ ਪ੍ਰਭੁ ਦਾਨੁ ਦੇਤਾ॥ ੧॥ ਰਹਾਉ॥ ਅੰਤਰਿ ਦੇਉ ਨ ਜਾਨੈ ਅੰਧੁ॥ ਭ੍ਰਮ ਕਾ ਮੋਹਿਆ ਪਾਵੈ ਫੰਧੁ॥ ਨ ਪਾਥਰੁ ਬੋਲੈ ਨਾ ਕਿਛੁ ਦੇਇ॥ ਫੋਕਟ ਕਰਮ ਨਿਹਫਲ ਹੈ ਸੇਵ॥ ੨॥ ਜੇ ਮਿਰਤਕ ਕਉ ਚੰਦਨੁ ਚੜਾਵੈ॥ ਉਸ ਤੇ ਕਹਹੁ ਕਵਨ ਫਲ ਪਾਵੈ॥ ਜੇ ਮਿਰਤਕ ਕਉ ਬਿਸਟਾ ਮਾਹਿ ਰੁਲਾਈ॥ ਤਾਂ ਮਿਰਤਕ ਕਾ ਕਿਆ ਘਟਿ ਜਾਈ॥ ੩॥ ਕਹਤ ਕਬੀਰ ਹਉ ਕਹਉ ਪੁਕਾਰਿ॥ ਸਮਝਿ ਦੇਖੁ ਸਾਕਤ ਗਾਵਾਰ॥ ਦੂਜੈ ਭਾਇ ਬਹੁਤੁ ਘਰ ਗਾਲੇ॥ ਰਾਮ ਭਗਤ ਹੈ ਸਦਾ ਸੁਖਾਲੇ॥ ੪॥ ੪॥ ੧੨॥

ਆਸਾ ਰਾਗ ਵਿਚਿ ਏਕੁ ਸਬਦੁ ਸੇਖ ਫਰੀਦ ਜੀ ਕੀ ਭੇਟ ਕੀਆ।

ਦਿਲਹੁ ਮੁਹਬਤਿ ਜਿੰਨ੍ਹ ਸੇਈ ਸਚਿਆ॥ ਜਿਨ੍ਹ ਮਨਿ ਹੋਰੁ ਮੁਖਿ ਹੋਰੁ ਸਿ ਕਾਂਢੇ ਕਚਿਆ॥ ੧॥ ਰਤੇ ਇਸਕ ਖੁਦਾਇ ਰੰਗਿ ਦੀਦਾਰ ਕੇ॥ ਵਿਸਰਿਆ ਜਿਨ੍ਹ ਨਾਮੁ ਤੇ ਭੁਇ ਭਾਰੁ ਥੀਏ॥ ੧॥ ਰਹਾਉ॥ ਆਪਿ ਲੀਏ ਲੜਿ ਲਾਇ ਦਰਿ ਦਰਵੇਸ ਸੇ॥ ਤਿਨ ਧੰਨੁ ਜਣੇਦੀ ਮਾਉ ਆਏ ਸਫਲੁ ਸੇ॥ ੨॥ ਪਰਵਦਗਾਰ ਅਪਾਰ ਅਗਮ ਬੇਅੰਤ ਤੂ॥ ਜਿਨਾ ਪਛਾਤਾ ਸਚੁ ਚੁੰਮਾ ਪੈਰ ਮੂੰ॥ ੩॥ ਤੇਰੀ ਪਨਹ ਖੁਦਾਇ ਤੂ ਬਖਸੰਦਗੀ॥ ਸੇਖ ਫਰੀਦੈ ਖੈਰੁ ਦੀਜੈ ਬੰਦਗੀ॥ ੪॥ ੧॥

ਦੂਜਾ ਸਬਦੁ ਆਸਾ ਰਾਗ ਵਿਚਿਹੁ ਧੰਨੇ ਭਗਤ ਕੀ ਭੇਟ ਕੀਆ।

ਗੋਬਿੰਦ ਗੋਬਿੰਦ ਗੋਬਿੰਦ ਸੰਗਿ ਨਾਮਦੇਉ ਮਨੁ ਲੀਣਾ॥ ਆਢ ਦਾਮ ਕੋ ਛੀਪਰੋ ਹੋਇਓ ਲਾਖੀਣਾ॥ ੧॥ ਰਹਾਉ॥ ਬੁਨਨਾ ਤਨਨਾ ਤਿਆਗਿ ਕੈ ਪ੍ਰੀਤਿ ਚਰਨ ਕਬੀਰਾ॥ ਨੀਚ ਕੁਲਾ ਜੋਲਾਹਰਾ ਭਇਓ ਗੁਨੀਯ ਗਹੀਰਾ॥ ੧॥ ਰਵਿਦਾਸੁ ਢੁਵੰਤਾ ਢੋਰ ਨੀਤਿਤਿਨਿ ਤਿਆਗੀ ਮਾਇਆ॥ ਪਰਗਟੁ ਹੋਆ ਸਾਧਸੰਗਿ ਹਰਿ ਦਰਸਨੁ ਪਾਇਆ॥ ੨॥ ਸੈਨੁ ਨਾਈ ਬੁਤਕਾਰੀਆ ਓਹੁ ਘਰਿ ਘਰਿ ਸੁਨਿਆ॥ ਹਿਰਦੇ ਵਸਿਆ ਪਾਰਬ੍ਰਹਮੁ ਭਗਤਾ ਮਹਿ ਗਨਿਆ॥ ੩॥ ਇਹ ਬਿਧਿ ਸੁਨਿ ਕੈ ਜਾਟਰੋ ਉਠਿ ਭਗਤੀ ਲਾਗਾ॥ ਮਿਲੇ ਪ੍ਰਤਖਿ ਗੁਸਾਈਆ ਧੰਨਾ ਵਡਭਾਗਾ॥ ੪॥ ੨॥

ਸਾਰੰਗ ਮਃ ੫ ਸੂਰਦਾਸ॥ ੧ੴ ਸਤਿਗੁਰ ਪ੍ਰਸਾਦਿ॥

ਹਰਿ ਕੇ ਸੰਗ ਬਸੇ ਹਰਿ ਲੋਕ॥ ਤਨੁ ਮਨੁ ਅਰਪਿ ਸਰਬਸੁ ਸਭੁ ਅਰਪਿਓ ਅਨਦ ਸਹਜ ਧੁਨਿ ਝੋਕ॥ ੧॥ ਰਹਾਉ॥ ਦਰਸਨੁ ਪੇਖਿ ਭਏ ਨਿਰਬਿਖਈ ਪਾਏ ਹੈ ਸਗਲੇ ਥੋਕ॥

ਆਨ ਬਸਤੁ ਸਿਉ ਕਾਜੁ ਨ ਕਛੂਐ ਸੁੰਦਰ ਬਦਨ ਅਲੋਕ॥ ੧॥ ਸਿਆਮ ਸੁੰਦਰ ਤਜਿ ਆਨ ਜੁ ਚਾਹਤ ਜਿਉ ਕੁਸਟੀ ਤਨਿ ਜੋਕ॥ ਸੂਰਦਾਸ ਮਨੁ ਪ੍ਰਭਿ ਹਥਿ ਲੀਨੋ ਦੀਨੋ ਇਹੁ ਪਰਲੋਕ॥ ੨॥ ੧॥ ੮॥

## ਆਗੇ ਸਾਖੀ ਸ੍ਰੀ ਗੁਰੂ ਹਰਿ ਗੋਬਿੰਦ ਜੀ ਕੀ

ਇਕ ਵਾਰ ਸਿਰੀ ਗੁਰੂ ਹਰਿ ਗੋਬਿੰਦ ਜੀ ਕੋ ਬਾਦਸਾਹ ਕਾ ਦੀਵਾਨ ਮਿਲਨੇ ਆਇਆ ਤੁਰਕ ਸੀ। ਅਗੇ ਗੁਰੂ ਜੀ ਕਿਸੇ ਆਪਨੇ ਰੰਗ ਮੇ ਪ੍ਰਚੇ ਹੋਏ ਸੀ। ਦੀਵਾਨ ਕੀ ਤਰਫ ਨਾ ਦੇਖਿਆ। ਦੀਵਾਨ ਕੋ ਬਹੁਤ ਗੁਸਾ ਆਇਆ। ਜੋ ਮੈ ਗੁਰੂ ਜੀ ਕੋ ਮਿਲਨੇ ਆਇਆ ਹਾਂ ਅਰੁ ਮੇਰੀ ਤਰਫ ਦੇਖਤੇ ਨਹੀ ਹੈ। ਦੀਵਾਨ ਕੇ ਮਨ ਮੇ ਸੰਕਲਪ ਹੈ ਜੋ ਗੁਰੂ ਜੀ ਕੋ ਤਲਵਾਰ ਮਾਰ ਕੇ ਸੀਸ ਧੜ ਸੇ ਜੁਦਾ ਕਰ ਛੋਡਾਂ। ਪਰ ਗੁਰੂ ਜੀ ਜਾਣੀ ਜਾਣ ਸੀ ਜਾਣ ਲਿਆ। ਜੋ ਦੀਵਾਨ ਇਹ ਸੰਕਲਪ ਕੀਆ ਹੈ। ਆਪਣੀ ਅੰਤਰ ਜਾਮਤਾ ਕੇ ਬਲ ਕਰ ਜਾਣ ਲਿਆ। ਉਸ ਦੀਵਾਨ ਕੋ ਬਾਦਸ਼ਾਹ ਨੇ ਕੋਈ ਵਡਾ ਰੁਤਬਾ ਦਿਤਾ ਸੀ। ਫੇਰ ਬਾਦਸਾਹ ਨੇ ਭਜਾ ਦਿਤਾ ਸੀ। ਜਬ ਉਸਨੇ ਤਲਵਾਰ ਮਾਰਨੇ ਕਾ ਸੰਕਲਪ ਕੀਆ। ਤਬ ਗੁਰੂ ਜੀ ਦੀਵਾਨ ਕੀ ਤਰਫ ਦੇਖ ਕਰ ਕਹਾ। ਜਹਾਂ ਤੈ ਤਲਵਾਰ ਮਾਰਨੀ ਸੀ ਉਹਾਂ ਤੋ ਨਾ ਮਾਰੀ। ਅਰੁ ਜਹਾਂ ਸੀਸ ਨਵਾਵਣਾ ਹੈ ਪੀਰ ਫਕੀਰ ਕੀ ਜਗਾ ਹੈ। ਉਹਾਂ ਤਲਵਾਰਾਂ ਮਾਰਦਾ ਹੈ। ਇਹ ਅਕਲ ਕਹਾਂ ਸੇ ਖਰੀਦੀ ਹੈ। ਜਹਾਂ ਸੇ ਖਰੀਦੀ ਹੈ ਉਹਾਂ ਦੇ ਆਵੋ ਕਿਸੇ ਕੰਮ ਦੀ ਨਹੀ ਹੈ। ਤਬ ਉਸ ਦੀਵਾਨ ਰੋਇ ਰੋਇ ਕਰ ਗੁਰੂ ਜੀ ਕੇ ਚਰਨ ਪਕੜੇ। ਅਰੁ ਬੇਨਤੀ ਕਰੀ ਗੁਰੂ ਜੀ ਮੈਂ ਭੁਲ ਕਰਿ ਇਹ ਸੰਕਲਪ ਕੀਆ ਥਾ ਮੇਰੇ ਕੋ ਬਖਸ਼ੀਏ। ਅਰੁ ਤੂੰ ਸਹੀ ਸਚਾ ਪਾਤਿਸਾਹ ਹੈਂ। ਤੇਰੇ ਪਾਸੋ ਕੋਈ ਗੋਜ ਨਹੀ ਹੈ। ਸੱਚੇ ਪਾਤਿਸਾਹ ਤੇਰੇ ਕੋ ਗੁਰੂ ਪੂਰਾ ਕਹਤੇ ਹੈ। ਵੱਧ ਘਟਿ ਨਹੀ ਕਹਤੇ ਪਰ ਮੇਰੇ ਕੋ ਬਖਸੀਏ। ਹੁਕਮ ਹੋਆ ਸੁਣ ਦੀਵਾਨ ਕਿਸੇ ਸਾਹਿਬ ਪਾਸ ਜਾਈਏ। ਤਬ ਉਸ ਕੋ ਪ੍ਰਵਦ ਗਾਰ ਕਰਕੇ ਦੇਖੀਏ। ਮਨੁੱਖ ਕਰਕੇ ਨਾ ਦੇਖੀਏ। ਤੇ ਉਸ ਕੇ ਪਾਸ ਜਾਏ ਕਰਿ ਐਸੇ ਬੁਰੇ ਸੰਕਲਪ ਨਾ ਧਾਰੀਏ। ਤੇਰੀ ਤਲਵਾਰ ਤੋਂ ਉਨ ਕੀ ਤਲਵਾਰ ਐਸੀ ਹੈ ਜੋ ਮਾਰੇ ਤੋਂ ਬਿਨਾ ਹੀ ਤੇਰੀ ਜਾਨ ਕਢਿ ਲੈਣ। ਤੇਰੀ ਤਲਵਾਰ ਤੇਰੇ ਹਥਿ ਮੇ ਹੀ ਰਹਿ ਜਾਵੇ। ਸਾਹਿਬ ਤਾ ਐਸੇ ਸਮ੍ਰਥ ਹੈ। ਅਬ ਤੋ ਤੇਰੇ ਕੋ ਬਖਸਿਆ ਹੈ। ਪਰ ਤੁਮ ਕੋ ਸਾਹਿਬਾਂ ਕੇ ਮਿਲਨੇ ਕੀ ਰੀਤ ਸਖਾਈ ਹੈ। ਜਿਤਨਾ ਸਾਹਿਬਾਂ ਦਾ ਅਦਬ ਕਰੇਗਾ ਤੇ ਅਪਨੀ ਭਲਾਈ ਕਰੇਗਾ। ੬।

## ਆਗੇ ਸਾਖੀ ਸ੍ਰੀ ਗੁਰੂ ਹਰ ਰਾਇ ਜੀ ਕੀ

ਇਕ ਵਾਰ ਇਕ ਗ੍ਰਿਹਸਤੀ ਸਿਖ ਗੁਰੂ ਹਰ ਰਾਇ ਜੀ ਪਾਸ ਆਇਆ। ਆਪਨੇ ਹਾਲਾਤ ਗੁਰੂ ਜੀ ਨੂ ਦਸੇ। ਸਚੇ ਪਾਤਿਸਾਹ ਜੋ ਵਡਾ ਬੇਟਾ ਜਵਾਨ ਸੀ। ਤੇ ਹੁਣ ਉਹ ਕਾਲ ਵਸ ਹੋ ਗਿਆ ਹੈ। ਮੇਰੇ ਮਨ ਮੇ ਏਹ ਬਾਤ ਸੀ ਬੇਟਾ ਮੇਰਾ ਘਰ ਸਾਂਭ ਲਵੇਗਾ। ਮੈ ਗੁਰੂ ਜੀ ਕੀ ਸੇਵਾ ਕਰਾਂ ਗਾ। ਅਪਨਾਂ ਜਨਮ ਸਵਾਰਾਂ ਗਾਂ। ਪਰ ਮੇਰੇ ਸਾਥ ਐਸੀ ਹਾਲਤ ਹੋਈ ਹੈ। ਮੇਰਾ

ਮਨ ਕਿਤੇ ਠਹਿਰਦਾ ਨਹੀ ਹੈ। ਹੁਕਮ ਹੋਆ ਸਿਖਾ ਕਿਤਨੇ ਜੀਵ ਹੈ ਪਰਵਾਰ ਕੇ। ਤੇ ਕਿਸ ਤਰਾਂ ਗੁਜਰਾਨ ਕਰਦੇ ਹੋ। ਸਿਖ ਕਿਹਾ ਸਚੇ ਪਾਤਿਸਾਹ ਦੋ ਬੇਟੇ ਹੈ ਤੇ ਇਕ ਕਨਿਆਂ ਹੈ। ਤੇ ਇਕ ਉਨ ਕੀ ਮਾਤਾ ਹੈ। ਤੇ ਪਾਚਵਾਂ ਮੈਂ ਹਾਂ। ਗੁਜਰਾਨ ਜੋ ਹੈ ਸੋ ਮੈ ਜੋ ਕੁਛ ਖਟ ਕੇ ਲਿਆਂਵਦਾ ਹਾਂ। ਤਬ ਹੀ ਗੁਜਰਾਨ ਕਰਦੇ ਹਾਂ। ਫੇਰ ਹੁਕਮ ਹੋਆ ਸਿਖਾ ਤੇਰੀ ਆਸਾ ਹੈ ਗੁਰੂ ਜੀ ਕੀ ਸੇਵਾ ਕਰਨੇ ਕੀ ਤੋ ਜਾਹੁ ਗੁਰੂ ਜੀ ਕੀ ਸੇਵਾ ਕਰਿ। ਤੇਰੇ ਪ੍ਰਵਾਰ ਦਾ ਰਿਜਕ ਪ੍ਰਮੇਸਰ ਆਪ ਭੇਜੇਗਾ। ਆਪ ਪ੍ਰਮੇਸਰ ਉਨ ਕੋ ਪਾਲੇਗਾ। ਅਰੁ ਤੂੰ ਜਾਹ ਅਪਨਾਂ ਜਨਮ ਸਵਾਰ। ਤਾਂ ਸਿਖ ਕਿਹਾ ਸਚੇ ਪਾਤਿਸਾਹ ਮੇਰੀ ਕਚੀ ਮਤਿ ਹੈ। ਮੈ ਐਸੇ ਜਾਨਤਾ ਹਾਂ ਜੋ ਮੇਰੇ ਬਿਨਾ ਭੁਖੇ ਮਰਿ ਜਾਣ ਗੇ। ਤੂੰ ਗੁਰੂ ਕਰਣ ਕਾਰਣ ਹੈ। ਮੈਨੂ ਕੋਈ ਐਸਾ ਦ੍ਰਿਸਟਾਂਤ ਦਿਖਾਵੋ ਜੋ ਮੈਨੂ ਪ੍ਰਤੀਤ ਆਏ ਜਾਵੇ। ਫੇਰ ਹੁਕਮ ਹੋਆ ਸਿਖਾ ਇਕ ਮੇਰਾ ਕੰਮੁ ਕਰਿ ਆਵੋ। ਜੇ ਕੰਮੁ ਕਰਿ ਆਵੇਂਗਾ ਫੇਰ ਤੈਨੂ ਪ੍ਰਤੀਤ ਆਵੇ ਗੀ। ਕਿਸੇ ਨਗਰ ਮੇ ਗੁਰੂ ਜੀ ਕਾ ਸਿਖ ਸੀ ਉਸ ਪਾਸ ਮੇਰੀ ਅਰਦਾਸ ਲੈ ਜਾਹ। ਤਾ ਸਿਖ ਕਿਹਾ ਭਲੀ ਬਾਤ ਜੀ ਅਰਦਾਸ ਦੀਜੀਐ। ਤਾ ਗੁਰੂ ਜੀ ਇਹ ਅਰਦਾਸ ਲਿਖੀ। ਜੋ ਸਿਖ ਅਰਦਾਸ ਤੁਮਾਰੇ ਪਾਸ ਲੈ ਕੇ ਆਵੇ। ਉਸ ਕੋ ਛੇ ਮਹੀਨੇ ਕੈਦ ਕਰਨਾ ਤੇ ਸਖਾਲਾ ਰਖਣਾ ਔਖਾ ਨਹੀ ਕਰਨਾ। ਤਾ ਸਿਖ ਅਰਦਾਸ ਲੈ ਗਿਆ ਅਗੇ ਸਿਖ ਨੇ ਗੁਰੂ ਜੀ ਕੀ ਅਰਦਾਸ ਪੜਿ ਕਰਿ ਸਿਖ ਕੋ ਕੈਦ ਕੀਤਾ। ਤਾ ਸਿਖਾਂ ਕੋ ਸਿਖ ਨੇ ਕਿਹਾ ਭਾਈ ਚਾਰ ਜੀਵ ਮੇਰੇ ਪਿਛੇ ਹੋਰ ਹੈ। ਉਨ ਕੀ ਗੁਜਰਾਨ ਤਾ ਹੁਦੀ ਸੀ ਜੇ ਮੈ ਕੁਛ ਖੱਟ ਲਿਆਵਦਾ ਸੀ। ਤੇ ਮੇਰੇ ਬਿਨਾ ਉਹ ਮਰਿ ਜਾਣ ਗੇ ਤੇ ਤੁਸੀ ਮੈਨੂ ਕੈਦ ਨਾ ਕਰੋ। ਤਾ ਸਿਖਾਂ ਕਿਹਾ ਸੁਣ ਸਿਖਾ ਤੂੰ ਹੀ ਗੁਰੂ ਜੀ ਕੀ ਅਰਦਾਸ ਲਿਆਇਆ ਹੈ। ਗੁਰੂ ਕਰਣ ਕਾਰਣ ਲਿਖਿਆ ਹੈ ਸਿਖ ਕੋ ਕੈਦ ਕਰਨਾ। ਤੂੰ ਕਹਿੰਦਾ ਹੈ ਮੈਨੂ ਛਡਿ ਦੇਵੋ। ਸੋ ਹੁਣ ਤੂੰ ਦੱਸ ਗੁਰੂ ਜੀ ਕੀ ਆਗਿਆ ਮੰਨੀਏ। ਕੇ ਤੇਰੀ ਆਗਿਆ ਮੰਨੀਏ। ਤਾ ਸਿਖ ਕਿਹਾ ਜੀ ਮੈਂ ਕੋਣ ਹਾਂ ਤੁਸੀ ਗੁਰੂ ਜੀ ਕੀ ਆਗਿਆ ਮੰਨੋ। ਫੇਰ ਸਿਖਾਂ ਕਿਹਾ ਸਿਖਾ ਚੁਪ ਕਰਿ ਜਾਹ। ਛੇ ਮਹੀਨੇ ਮੰਜੀ ਤੇ ਬੈਠ ਨਾਮ ਜਪ। ਗੁਰੂ ਜੀ ਦਾ ਹੁਕਮ ਮੰਨ ਫੇਰ ਛਡ ਦੇਵਾ ਗੇ। ਤੈਨੂ ਵੀ ਗੁਰੂ ਕੇ ਬਚਨ ਮੰਨਣ ਮੇ ਲਾਭ ਹੈ। ਤੇ ਸਾਨੂ ਬਚਨ ਮੰਨਣ ਮੇ ਲਾਭ ਹੈ। ਤਾ ਸਿਖ ਚੁਪ ਕਰਿ ਗਿਆ। ਪਿਛੇ ਉਸ ਦੇ ਪ੍ਰਵਾਰ ਦੀ ਗੁਜਰਾਨ ਗੁਰੂ ਜੀ ਨੇ ਐਸੇ ਕੀਤੀ। ਇਕ ਵੇਲੇ ਉਨਾ ਰੋਟੀਆਂ ਨਾ ਪਕਾਈਆਂ। ਉਸ ਮਹਲੇ ਦੇ ਲੋਕਾਂ ਨੇ ਉਨਾ ਤੋ ਪੁਛਿਆ ਤੁਸੀ ਰੋਟੀਆਂ ਕਿਉ ਨਹੀ ਪਕਾਈਆਂ। ਤਾਂ ਸਿਖ ਦੀ ਸਿਖਣੀ ਨੇ ਕਿਹਾ ਜੋ ਖੱਟਣ ਵਾਲਾ ਕਿਤੇ ਚਲਾ ਗਿਆ ਹੈ ਗੁਰੂ ਜਾਣੇ ਕਹਾਂ ਗਿਆ ਹੈ। ਤੇ ਹੁਣ ਸਾਡਾ ਰਿਜਕ ਪ੍ਰਮੇਸਰ ਉਪਰ ਹੈ ਜੇ ਦੇਵੇਗਾ ਤਾ ਪਕਾ ਖਾਵਾਂ ਗੇ। ਨਹੀ ਤਾਂ ਚੁਪ ਕਰਿ ਰਹਾਂ ਗੇ। ਤਾ ਮੁਹਲੇ ਦੇ ਲੋਕਾਂ ਨੇ ਕਿਹਾ ਅਸੀ ਤਾਂ ਖਾ ਪਕਾ ਬੈਠੀਏ ਇਹ ਸਾਡੇ ਪਾਸ ਭੁਖੇ ਰਹੈ। ਹੁਣ ਕੋਈ ਇਨਾਂ ਦਾ ਉਪਾ ਕਰੀਏ। ਪ੍ਰਿਥਮੇ ਉਨ ਕੋ ਇਕ ਇਕ ਥਾਲੀ ਘਰਿ ਘਰਿ ਤੋ ਆਟੇ ਦੀ ਦਿਵਾਈ। ਉਸ ਮਹਲੇ ਦੇ ਪੰਜਾਹੁ ਘਰਿ ਖਤਰੀਆਂ ਦੇ ਸੀ। ਪੰਜਾਹ ਥਾਲੀਆਂ ਆਟਾ ਹੋ ਗਿਆ। ਫੇਰ ਮੁਹਲੇ ਦੇ ਲੋਕਾਂ ਨੇ ਕੰਮਾਂ ਤੇ ਲਾਏ ਲਿਆ। ਦੋਨਾਂ ਬੇਟਿਆ ਨੂ ਹਟਾਂ ਵਾਲਿਆ ਰਖ ਲਿਆ। ਉਨ ਕਾ ਰਜਗਾਰ ਬਣਾ ਛਡਿਆ। ਤੇ ਕਿਸੇ ਮਾਤਾ ਨੇ ਲੜਕੀ ਤੇ

ਲੜਕੀ ਦੀ ਮਾਤਾ ਕੋ ਕਸੀਦਾ ਕਡਣ ਸਿਖਾਇਆ। ਰੁਜਗਾਰ ਉਨ ਕਾ ਭੀ ਬਣਾ ਛਡਿਆ। ਛੇ ਮਹੀਨਿਆਂ ਤੋ ਸਿਖ ਕੈਦ ਤੋ ਛੁਟਿਆ। ਤਾ ਪਹਲਾਂ ਆਪਣੇ ਘਰਿ ਆਇਆ। ਉਸ ਕੇ ਮਨ ਮੇ ਬਹੁਤ ਚਿੰਤਾ ਸੀ। ਅਰੁ ਉਸ ਕੇ ਮਨ ਮੇ ਏਹ ਸੀ ਜੋ ਮੇਰੇ ਘਰ ਵਾਲੇ ਤਾਂ ਮਰ ਗਏ ਹੋਣ ਗੇ। ਜਬ ਉਸ ਨੇ ਆ ਕਰਿ ਦੇਖਿਆ ਤਾ ਦੇਖ ਕਰਿ ਖੁਛ ਹੋਆ। ਪਹਲੀ ਗੁਜਰਾਨ ਤੋ ਪਿਛਲੀ ਗੁਜਰਾਨ ਚੰਗੀ ਮਲੂਮ ਹੋਈ। ਫੇਰ ਸਿਖਣੀ ਪਾਸੋ ਸਾਰਾ ਹਾਲ ਪੁਛ ਕੇ ਖੁਛ ਹੋਆ। ਫੇਰ ਗੁਰੂ ਜੀ ਕੇ ਦਰਸਨ ਕੋ ਆਇਆ। ਫੇਰ ਗੁਰੂ ਜੀ ਕੋ ਕਿਹਾ ਸਚੇ ਪਾਤਿਸਾਹ ਨੇ ਮੈਨੂ ਨਰਕ ਵਿਚੋਂ ਕਢਿਆ ਹੈ। ਮੈਨੂ ਅੱਖਾਂ ਨਾਲ ਦਿਖਾਇਆ ਹੈ। ਨਹੀ ਤਾਂ ਸਾਰੀ ਆਰਜਾ ਉਨ ਕੀ ਰੁਜਗਾਰ ਕੀ ਚਿੰਤਾ ਵਿਚਿ ਖਪਦਾ ਰਹਿੰਦਾ। ਹੁਣ ਮੈ ਜਾਣਿਆ ਹੈ ਉਨ ਦੇ ਰਿਜਕ ਪਚਾਵਣ ਵਿਚਿ ਸਗੋਂ ਮੈਂ ਰੋਕ ਲੌਂਦਾ ਸੀ। ਜਬ ਮੈ ਦੂਰ ਹੋਆ ਹਾਂ ਤੇ ਉਨ ਕਾ ਰਿਜਕ ਖੁਲ ਗਿਆ ਹੈ। ਹੁਣ ਮੈ ਆਪਣੀ ਆਰਜਾ ਗੁਰੂ ਜੀ ਕੀ ਸੇਵਾ ਵਿਚ ਲਗਾਵਾਂ ਗਾ। ਤੇਰੀ ਦਇਆ ਕਰਕੇ ਮੈ ਨਿਹਾਲੁ ਹੋਇਆ ਹਾਂ। ਫੇਰ ਹੁਕਮੁ ਹੋਆ ਸੁਣਿ ਸਿਖਾ ਤੇਰੇ ਪ੍ਰਵਾਰ ਕੋ ਰਿਜਕ ਪਚਾਵਣ ਵਾਲੇ ਦਸ ਦਰਵਾਜੇ ਸੀ। ਤੇ ਉਹ ਰਿਜਕੁ ਬਿਨਾ ਕੈਸੇ ਰਹਿੰਦੇ ਸੀ। ਪ੍ਰਮੇਸਰ ਜੀਵਾਂ ਕੋ ਰਿਜਕ ਉਥੇ ਪਚਾਂਵਦਾ ਹੈ। ਕਈ ਜੀਵ ਧਰਤੀ ਵਿਚਿ ਪੈਦਾ ਕੀਤੇ ਹੈ। ਉਥੇ ਰਿਜਕ ਪਚਾਂਵਦਾ ਹੈ। ਕਈ ਜੀਵ ਪਥਰਾਂ ਵਿਚਿ ਪੈਦਾ ਕੀਤੇ ਹੈ ਉਥੇ ਰਿਜਕ ਪਚਾਂਵਦਾ ਹੈ। ਕਈ ਜੀਵ ਅਕਾਸ ਵਿਚਿ ਪੈਦਾ ਕੀਤੇ ਹੈ ਉਥੇ ਰਿਜਕੁ ਪਚਾਂਵਦਾ ਹੈ। ਕਈ ਜੀਵ ਜਲ ਵਿਚਿ ਪੈਦਾ ਕੀਤੇ ਹੈ ਉਥੇ ਰਿਜਕ ਪਚਾਂਵਦਾ ਹੈ। ਫੇਰ ਹੁਕਮ ਹੋਆ ਪ੍ਰਮੇਸਰ ਕੇ ਰਿਜਕ ਪਚਾਵਣ ਕੀ ਸਾਖੀ ਸੁਣ। ਇਕ ਸਮੁੰਦਰ ਵਿਚ ਲੋਹੇ ਦਾ ਪਹਾੜ ਹੈ। ਉਥੇ ਅਨਾਜ ਕੀ ਪੈਦਾਵਾਰ ਨਹੀ ਹੁੰਦੀ। ਉਥੇ ਜੰਤਾ ਵਸਦੀ ਹੈ। ਉਹ ਆਨਾਜ ਖਾਂਦੇ ਹੈ। ਸੋ ਉਥੇ ਵਡਾ ਘੋਰ ਸਮੁੰਦਰ ਹੈ। ਹੋਰ ਕੋਈ ਜਹਾਜ ਵੀ ਨਹੀ ਪਹੁਚ ਸਕਦਾ। ਉਨਾ ਜੀਵਾ ਵਾਸਤੇ ਪ੍ਰਮੇਸਰੁ ਸਾਲ ਦੇ ਸਾਲ ਗੈਬ ਹੀ ਜਹਾਜ ਪੈਦਾ ਕਰਦਾ ਹੈ। ਨਾਲ ਰਸਤ ਪੈਦਾ ਕਰਦਾ ਹੈ। ਨਾਲੇ ਬੈਪਾਰੀ ਪੈਦਾ ਕਰਦਾ ਹੈ। ਫੇਰ ਜਹਾਜ ਲੋਹੇ ਕੇ ਪਹਾੜ ਨਾਲ ਜਾ ਖੜੇ ਕਰਦੇ ਹੈ। ਉਹ ਦਿਨ ਰਾਤਿ ਲੋਹਾ ਝਰੀਟਦੇ ਹੈ। ਬੈਪਾਰੀ ਤੋਲਿ ਤੋਲਿ ਲੋਹਾ ਲੈਦੇ ਹੈ। ਤੇ ਰਸਤ ਤੋਲਿ ਤੋਲਿ ਦੇਂਦੇ ਹੈ। ਤੋਲਿ ਤੋਲਿ ਇਸ ਕਰ ਲੈਦੇ ਹੈ। ਜੋ ਕਿਰਤ ਉਨ ਕੀ ਛਡੋਣੀ ਨਹੀ। ਉਹ ਐਸਾ ਜਾਨਤੇ ਹੈ ਜੋ ਅਸੀ ਲੋਹੇ ਵਿਚੋਂ ਰਸਤ ਲੈਤੇ ਹੈ। ਜਬ ਐਸੇ ਜਾਨੇ ਤਬ ਹੀ ਉਨ ਕੋ ਧੰਧਾ ਮਿਠਾ ਲਾਗੇ। ਪ੍ਰਮੇਸਰ ਨਾਲ ਤੋ ਉਨ ਕਾ ਪਰਚਾ ਕੋਈ ਨਾ ਹੋਆ। ਕਿਸੀ ਧੰਧੇ ਨਾਲ ਪਰਚੇ ਹੋਏ ਹੈ। ਜੈਸੇ ਰਿਜਕ ਪਚਾਵਣਾ ਪ੍ਰਮੇਸਰ ਕੋ ਜਰੂਰਤ ਹੈ। ਧੰਧਾ ਮਾਇਆ ਜੀਵਾ ਕੋ ਪਰਚੇ ਨਮਿਤ ਦਿਤਾ ਹੈ। ਜੀਵ ਭੁਲੇ ਹੋਏ ਹੈ ਐਸੇ ਸਮਝਤੇ ਹੈ। ਜੋ ਅਸੀ ਧੰਧੇ ਕਰਕੇ ਰਿਜਕ ਖਾਂਦੇ ਹਾਂ। ਜਿਨਾਂ ਨੇ ਰਿਜਕ ਪ੍ਰਮੇਸਰ ਉਪਰ ਜਾਣ ਲਿਆ ਹੈ। ਸੋ ਪ੍ਰਮੇਸਰ ਕੇ ਸਾਥ ਹੀ ਪੂਰੇ ਹੋਏ ਹੈ। ਓਹ ਧੰਧੇ ਸਾਥਿ ਨਹੀ ਪੂਰੇ ਹੈ। ਤੇ ਰਿਜਕ ਪ੍ਰਮੇਸਰ ਪਚਾਂਵਦਾ ਹੈ।

# ਆਗੇ ਸਾਖੀ ਸ੍ਰੀ ਗੁਰੂ ਹਰਿ ਕ੍ਰਿਸ਼ਨ ਰਾਇ ਜੀ ਕੀ

ਗੁਰੂ ਹਰਿ ਕ੍ਰਿਸ਼ਨ ਰਾਇ ਕੇ ਸਮੇਂ ਔਰੰਗਜੇਬ ਬਾਦਸਾਹ ਨੇ ਇਕ ਦਿਨ ਆਪਣੇ ਮੰਤ੍ਰੀਆਂ ਸੇ ਪੁਛਿਆ। ਜੋ ਹਿੰਦੂਆਂ ਦਾ ਪੀਰ ਸੀ ਰਾਮ ਦਾਸੁ ਜਿਸ ਕੋ ਹਿੰਦੂ ਸਚਾ ਪਾਤਿਸਾਹ ਕਹਿੰਦੇ ਸੀ। ਸੋ ਹੁਣ ਕਹਾਂ ਹੈ। ਤਾਂ ਮੰਤ੍ਰੀਆਂ ਕਿਹਾ ਜੀ ਉਸ ਰਾਮ ਦਾਸ ਤੋ ਬਫਾਤ ਪਾਈ ਹੈ। ਉਸ ਕੀ ਗਦੀ ਉਪਰ ਇਕ ਬਾਲਕਾ ਬੈਠਾ ਹੈ। ਫੇਰ ਬਾਦਸਾਹ ਪੁਛਿਆ ਉਸ ਕੋ ਵੀ ਹਿੰਦੂ ਸਚਾ ਪਾਤਿਸਾਹ ਕਹਤੇ ਹੈਂ। ਤਾਂ ਮੰਤ੍ਰੀਆਂ ਕਿਹਾ ਉਸ ਕੋ ਵੀ ਹਿੰਦੂ ਸਚਾ ਪਾਤਸਾਹ ਕਹਤੇ ਹੈ। ਫੇਰ ਬਾਦਸਾਹ ਕਿਹਾ ਮੈ ਉਸ ਕੋ ਦੇਖਣਾ ਚਾਹਤਾ ਹੂੰ। ਫੌਜ ਭੇਜਕੇ ਬਲਾਵਤਾ ਹਾਂ। ਉਥੇ ਇਕ ਖਤ੍ਰੀ ਦੀਵਾਨ ਵੀ ਬੈਠਾ ਸੀ। ਉਹ ਗੁਰੂ ਜੀ ਕਾ ਸਿਖ ਕਹੌਂਦਾ ਸੀ। ਉਸ ਦੀਵਾਨ ਉਠ ਕੇ ਬਾਦਸਾਹ ਕੋ ਸਲਾਮ ਕੀਆ। ਅਰੁ ਕਿਹਾ ਪਾਤਸਾਹ ਸਲਾਮਤਿ ਤੁਮ ਹੋਰ ਫੌਜ ਕੋਈ ਨਾ ਭੇਜੋ। ਮੈ ਹੀ ਉਨ ਕੋ ਲਿਆਵਤਾ ਹਾਂ। ਤਾਂ ਬਾਦਸਾਹ ਕਿਹਾ ਭਲੀ ਬਾਤ ਤੁਮ ਹੀ ਲਿਆਵੋ। ਤਾ ਗੁਰੂ ਜੀ ਕੇ ਲੀਏ ਦੀਵਾਨ ਪਾਲਕੀ ਲਿਆਂਦੀ। ਤੇ ਸੰਗਤਿ ਕੇ ਵਾਸਤੇ ਰਥ ਬਗੀਆਂ ਲੈ ਆਇਆ। ਲੈ ਕਰਿ ਅਨੰਦ ਪੁਰ ਗੁਰੂ ਜੀ ਕੇ ਪਾਸ ਆਇਆ। ਅਰੁ ਸਭ ਹਕੀਕਤ ਬਾਦਸਾਹ ਕੀ ਗੁਰੂ ਜੀ ਕੋ ਸੁਣਾਈ। ਤਾ ਗੁਰੂ ਜੀ ਨੇ ਕਿਹਾ ਭਲੀ ਬਾਤ ਦਿਲੀ ਚਲਤੇ ਹਾਂ। ਗੁਰੂ ਜੀ ਤੇ ਮਾਤਾ ਜੀ ਪਾਲਕੀ ਮੇ ਚੜੇ। ਤੇ ਸਿਖ ਸੰਗਤਾ ਸਭ ਰੱਥ ਬਗੀਆ ਉਪਰ ਚੜੇ। ਦਿਲੀ ਆਏ ਉਸ ਦੀਵਾਨ ਕੇ ਘਰਿ ਆਏ ਡੇਰਾ ਕੀਆ। ਉਸ ਦੀਵਾਨ ਕੀ ਇਸਤ੍ਰੀ ਨੇ ਆਪਨੇ ਮਨ ਮੇ ਧਾਰਿਆ ਸੀ। ਜਬ ਗੁਰੂ ਜੀ ਮੇਰੇ ਬਿਨਾ ਸਦੇ ਬਿਨਾ ਬਲਾਏ ਮੇਰੀ ਗੋਦ ਮੇ ਆਏ ਬੈਠੇ। ਮੈ ਤਬ ਹੀ ਗੁਰੂ ਕੋ ਸਚਾ ਪਾਤਸਾਹ ਮੰਨੂ ਗੀ। ਫੇਰ ਸੇਵਕ ਹੋਵੂੰ ਗੀ। ਤੇ ਸਰਵੰਸ ਵਾਰੂੰ ਗੀ। ਗੁਰੂ ਜੀ ਆਪ ਜਾਣੀ ਜਾਣ ਸੀ। ਉਸ ਸਿਖਣੀ ਕੀ ਭਾਵਨੀ ਗੁਰੂ ਜੀ ਪੂਰਨ ਕੀਤੀ। ਪਾਲਕੀ ਸੇ ਉਤਰਕੇ ਦੀਵਾਨ ਕੀ ਇਸਤ੍ਰੀ ਕੀ ਗੋਦ ਮੇ ਆਏ ਬੈਠੇ। ਤਬ ਉਸ ਇਸਤ੍ਰੀ ਨੇ ਗੁਰੂ ਜੀ ਕੋ ਗੁਰੂ ਜਾਣਿਆ। ਗੁਰੂ ਜੀ ਕੇ ਚਰਨ ਧੋਇ ਕੇ ਚਰਨਾਮਤੁ ਲੀਤਾ। ਤੇ ਸੇਵਕ ਹੋਈ ਬਹੁਤ ਮਾਇਆ ਭੇਟ ਕੀਤੀ। ਜਿਤਨੇ ਦਿਨ ਸੰਗਤਿ ਉਥੇ ਰਹੀ ਉਤਨੇ ਦਿਨ ਸੰਗਤਿ ਕੀ ਸੇਵਾ ਬਹੁਤ ਭਗਤਿ ਭਾਵ ਕੀਤੀ। ਫੇਰ ਗੁਰੂ ਜੀ ਓਥੇ ਹੀ ਸੀਤਲਾ ਕਾ ਅੰਗੀ ਕਾਰਿ ਕੀਆ। ਸਰੀਰ ਛੋਡਣੇ ਦੀ ਤਿਆਰੀ ਕਰੀ। ਫੇਰ ਮੁਖ ਵਾਕ ਤੇ ਇਹੁ ਬਚਨ ਉਚਾਰਿਆ। ਨ ਤੁਰਕ ਕਉ ਦਰਸਨੁ ਦੇਵਨਾ ਹੈ ਨ ਤੁਰਕ ਕਾ ਦਰਸਨੁ ਲੇਵਨਾ ਹੈ। ਫੇਰ ਸੰਗਤਿ ਨੇ ਅਰਦਾਸ ਕਰੀ। ਸਚੇ ਪਾਤਸਾਹ ਤੂੰ ਗੁਰੂ ਹੈ ਕਰਣ ਕਾਰਣ ਹੈ। ਤੇ ਸਰੀਰ ਤੇਰਾ ਬਾਲਕੁ ਹੈ। ਤੁਮ ਨੇ ਜਗਤ ਕਾ ਕੋਈ ਤਮਾਸਾ ਨਹੀ ਦੇਖਿਆ। ਕ੍ਰਿਪਾ ਕਰਕੇ ਸਰੀਰ ਕੋ ਰਾਖੀਏ ਤੇ ਜਗਤ ਕਾ ਤਮਾਸਾ ਦੇਖੀਏ। ਅਰੁ ਸੰਗਤਿ ਕੋ ਗੁਰੂ ਹਰਿ ਰਾਇ ਤੇਰਾ ਅੰਚਲ ਪਕੜਾਇਆ ਸੀ। ਸੰਗਤਿ ਕਾ ਉਧਾਰ ਕਰੀਏ। ਹੁਕਮ ਹੋਆ ਸੰਗਤਿ ਜੀ ਜਹਾਂ ਹਮ ਜਾਣਾ ਹੈ ਤਹਾਂ ਵੱਡਾ ਰੰਗੁ ਹੈ ਪਰਮ ਬਿਲਾਸ ਹੈ। ਜਗਤ ਕਾ ਤਮਾਸਾ ਤਾਂ ਉਸ ਕੇ ਤੁਲ ਨਹੀ ਹੈ। ਫੇਰ ਹੁਕਮ ਹੋਆ ਪਾਂਚ ਪੈਸੇ ਤੇ ਨਾਲੀਏਰ ਲਿਆਵੋ ਜੋ ਸੰਗਤਿ ਕੋ ਫੇਰ ਗੁਰੂ ਜੀ ਕਾ ਅੰਚਲ ਪਕੜਾ ਦੀਏ। ਤਾਂ ਸਿਖਾਂ ਗੁਰੂ ਜੀ ਕੇ ਬਚਨ ਪਾਏ

ਕਰਿ ਪਾਂਚ ਪੈਸੇ ਤੇ ਨਾਲੀਏਰ ਲੈ ਆਏ। ਤਬ ਗੁਰੂ ਜੀ ਨੇ ਆਪਣੇ ਸਨ ਮੁਖ ਰਖਾਇ ਕੈ ਮਥਾ ਟੇਕਿਆ। ਅਰੁ ਕਹਾ ਬਾਬਾ ਬਕਾਲੇ ਫੇਰ ਸੰਗਤਿ ਨੇ ਪੁਛਿਆ ਸਚੇ ਪਾਤਸਾਹ ਗੁਰੂ ਜੀ ਕਾ ਨਾਮੁ ਭੀ ਕਹਿ ਦੀਜੀਏ। ਹੁਕਮ ਹੋਆ ਗੁਰੂ ਛੁਪਾ ਨ ਰਹੇਗਾ। ਸੰਗਤਿ ਕੀ ਮਰਜੀ ਬਾਤਾਂ ਕਰਨੇ ਕੀ ਸੀ। ਪਰੁ ਸੰਗਤਿ ਕੀ ਤਰਫ਼ ਦੇਖ ਕਰਿ ਗੁਰੂ ਜੀ ਮੁਠ ਕਰੀ। ਅਰਥ ਇਹ ਜੋ ਚੁਪ ਕਰਿ ਜਾਵੋ। ਤਾ ਸੰਗਤਿ ਨੇ ਦੇਖਿਆ ਬਾਤ ਕਰਨੇ ਕੀ ਮਰਜੀ ਨਹੀ ਹੈ। ਤਾਂ ਸੰਗਤਿ ਚੁਪ ਕਰਿ ਗਈ। ਫੇਰ ਦੀਵਾਨ ਕਿਹਾ ਸਚੇ ਪਾਤਸਾਹ ਬਾਦਸਾਹੁ ਕਹਿਦਾ ਸੀ। ਜੋ ਰਾਮਦਾਸ ਕੋ ਮਿਲਾਂ ਗੇ। ਤਬ ਕੋਈ ਬਾਬੇ ਨਾਨਕ ਜੀ ਕਾ ਬਚਨ ਪੁਛਾਂ ਗੇ। ਕੋਈ ਬਚਨ ਆਪਣੀ ਰਸਨਾ ਤੇ ਕ੍ਰਿਪਾ ਕਰਕੇ ਕਹਿ ਦੇਵੋ ਮੈ ਹੀ ਉਸ ਕੋ ਸੁਣਾ ਦੇਵਾਂ ਗਾ। ਹੁਕਮ ਹੋਆ ਭਲੀ ਬਾਤ ਇਹ ਬਚਨ ਬਾਬੇ ਨਾਨਕ ਕਾ ਬਾਦਿਸਾਹ ਕੋ ਸਨਾਇ ਦੇਣਾ। ਕਿਆ ਖਾਧੈ ਕਿਆ ਪੈਧੈ ਹੋਇ। ਜਾ ਮਨਿ ਨਾਹੀ ਸਚਾ ਸੋਇ। ਕਿਆ ਮੇਵਾ ਕਿਆ ਘਿਉ ਗੁੜੁ ਮਿਠਾ ਕਿਆ ਮੈਦਾ ਕਿਆ ਮਾਸੁ। ਕਿਆ ਕਪੜੁ ਕਿਆ ਸੇਜ ਸੁਖਾਲੀ ਕੀਜਹਿ ਭੋਗ ਬਿਲਾਸ। ਕਿਆ ਲਸਕਰ ਕਿਆ ਨੇਬ ਖਵਾਸੀ ਆਵੈ ਮਹਲੀ ਵਾਸੁ। ਨਾਨਕ ਸਚੇ ਨਾਮ ਵਿਣੁ ਸਭੇ ਟੋਲ ਵਿਨਾਸੁ। ਇਹੁ ਸਲੋਕ ਉਚਰਿ ਕੈ ਮਾਤਾ ਕੀ ਗੋਦ ਮੈਂ ਜਾਏ ਪੜੇ ਅਰੁ ਜੋਤੀ ਜੋਤ ਸਮਾਣੇ। ੮।

## ਆਗੇ ਸਾਖੀ ਸ੍ਰੀ ਗੁਰੂ ਤੇਗ ਬਹਾਦਰ ਜੀ ਕੀ

ਜਬ ਗੁਰੂ ਹਰਿ ਕ੍ਰਿਸਨ ਰਾਇ ਇਹ ਬਚਨ ਕੀਤਾ ਬਾਬਾ ਬਕਾਲੇ। ਤਾਂ ਕਿਤਨੇ ਸੋਢੀ ਬਕਾਲੇ ਮਜੀਆਂ ਲਾ ਬੈਠੈ। ਉਹੁ ਕਹੇ ਮੈ ਗੁਰੂ ਹਾਂ ਉਹੁ ਕਹੇ ਮੈ ਗੁਰੂ ਹਾਂ। ਗੁਰੂ ਤੇਗ ਬਹਾਦਰ ਜੀ ਉਥੇ ਹੀ ਸੀ ਪਰ ਛੁਪੇ ਹੋਏ ਸੀ। ਪਰ ਗੁਰੂ ਤੇਗ ਬਹਾਦਰ ਜੀ ਕੋ ਕੋਈ ਕੋਈ ਜਾਣਦਾ ਸੀ। ਜੋ ਭਲੇ ਗੁਰਮੁਖਿ ਸਿਖ ਸੀ ਉਨ ਕਾ ਮਨ ਮੰਜੀਆਂ ਵਾਲਿਆਂ ਤੇ ਨਹੀ ਮਨਦਾ ਸੀ। ਫੇਰ ਸਿਖਾ ਨੇ ਅੰਮ੍ਰਿਤ ਵੇਲੇ ਇਸਨਾਨ ਕਰਕੇ ਜਪੁਜੀ ਸਾਹਿਬ ਦਾ ਪਾਠ ਕਰਕੇ ਇਕ ਮਨ ਨਿਰੰਕਾਰ ਕੇ ਆਗੇ ਅਧੀਨ ਹੋਇ ਕੈ ਅਰਦਾਸ ਕਰੀ। ਫੇਰ ਗਿਰੰਥ ਜੀ ਕਾਢਿਆ। ਗਿਰੰਥ ਜੀ ਸੇ ਗੁਰੂ ਜੀ ਕਾ ਨਾਮ ਪੁਛਿਆ। ਤਬ ਗਿਰੰਥ ਜੀ ਗੁਰੂ ਜੀ ਕਾ ਨਾਮ ਦੇਗਾ ਕਹਿ ਦੀਆ। ਫੇਰ ਸੰਗਤਿ ਮਾਤਾ ਨਾਨਕੀ ਪਾਸ ਆਏ। ਮਾਤਾ ਨਾਨਕੀ ਕੋ ਸੰਗਤਿ ਨੇ ਕਿਹਾ। ਗਿਰੰਥ ਜੀ ਸੇ ਗੁਰੂ ਜੀ ਕਾ ਨਾਮ ਪੁਛਿ ਆਏ ਹਾਂ। ਗਿਰੰਥ ਜੀ ਗੁਰੂ ਜੀ ਕਾ ਨਾਮੁ ਤੇਗਾ ਕਹਿ ਦੀਆ ਹੈ। ਕੋਈ ਸੋਢੀ ਤੁਮਾਰੀ ਕੁਲ ਵਿਖੇ ਤੇਗਾ ਭੀ ਹੈ। ਫੇਰ ਮਾਤਾ ਨਾਨਕੀ ਕਿਹਾ ਤੇਗਾ ਤੋ ਮੇਰਾ ਬੇਟਾ ਹੈ। ਉਹ ਤਾ ਮਸਤਾਨੇ ਤਉਰ ਰਹਤਾ ਹੈ। ਅੰਧੇਰੀ ਕੋਠ ਮੇਂ ਪੜਾ ਰਹਤਾ ਹੈ। ਕਬੀ ਰੋਟੀ ਲੇਤਾ ਹੈ ਕਬੀ ਨਹੀ ਲੇਤਾ। ਨਾ ਬਸਤ੍ਰਾਂ ਕੀ ਸੁਰਤ ਰਖਦਾ ਹੈ ਨਾ ਖਾਣੇ ਕੀ ਸੁਰਤ ਰਖਦਾ ਹੈ। ਨਾ ਕਦੇ ਘਰਿ ਮੇ ਕਦੇ ਮਿਲ ਕੇ ਬੈਠਦਾ ਹੈ। ਨਾ ਚੰਗੀ ਮੰਦੀ ਬਾਤ ਕਰਦਾ ਹੈ। ਫੇਰ ਸੰਗਤਿ ਕਿਹਾ ਮਾਤਾ ਜੀ ਤੇਰੀਆਂ ਬਾਤਾਂ ਤੋ ਪਛਾਣ ਲਿਆ ਹੈ ਉਹੀ ਗੁਰੂ ਹੈ। ਜਿਸ ਕੋ ਕਿਸੀ ਬਾਤ ਕੀ ਖੁਸ਼ੀ ਨਾ ਗਮੀ ਹੈ। ਅਰੁ ਸਭ ਪ੍ਰਕਾਰ ਸਨਤੋਖ ਰੂਪ ਹੈ। ਤੇ ਸੰਸਾਰ ਤੋ ਬੇ ਪਰਵਾਹੁ ਹੈ। ਬਹੁਤ ਤਪੁ ਵਾਨ ਅਰੁ ਭਜਨ ਵਾਨ ਹੈ। ਇਹ ਲਛਣ ਗੁਰੂ ਜੀ ਕੇ ਹੈ। ਫੇਰ ਸਭ ਸੰਗਤਿ ਤੇ ਮਾਤਾ ਨਾਨਕੀ

ਕੱਠੇ ਹੋ ਕੇ ਗੁਰੂ ਜੀ ਪਾਸ ਆਏ। ਅਗੇ ਗੁਰੂ ਜੀ ਅੰਧੇਰੀ ਕੋਠੀ ਮੇ ਬੈਠੇ ਥੇ। ਊਹਾਂ ਗੁਰੂ ਜੀ ਕੋ ਸੰਗਤਿ ਨੇ ਜਾਏ ਲਧਾ। ਸੰਗਤਿ ਨੇ ਕਿਹਾ ਸਚੇ ਪਾਤਸਾਹ ਤੇਰੇ ਛਿਪਿਆਂ ਤਾਂ ਅੰਧੇਰੁ ਪੈ ਗਿਆ ਹੈ। ਆਪ ਬਾਹਰਿ ਆਕੇ ਦਰਸਨ ਦੇਵੋ ਜੋ ਸਭ ਅੰਧੇਰ ਮਿਟ ਜਾਵੇ। ਫੇਰ ਮਾਤਾ ਨਾਨਕੀ ਕਿਹਾ ਬੇਟਾ ਗੁਰੂ ਹਰਿ ਕ੍ਰਿਸਨ ਰਾਇ ਜੀ ਨੇ ਸੰਗਤਿ ਕੋ ਤੇਰਾ ਅੰਚਲੁ ਪਕੜਾਇਆ ਹੈ। ਤੂੰ ਮੰਜੀ ਉਪਰਿ ਬੈਠੁ ਅਰੁ ਸੰਗਤਿ ਕਾ ਉਧਾਰ ਕਰੁ। ਫੇਰ ਗੁਰੂ ਤੇਗ ਬਹਾਦਰ ਜੀ ਕਿਹਾ ਮਾਤਾ ਜੀ ਪੋਟ ਭਾਰੀ ਹੈ ਮੇਰੇ ਚਕਣ ਦੀ ਨਹੀ। ਫੇਰ ਸਿਖਾਂ ਅਰਦਾਸ ਕਰੀ। ਸਚੇ ਪਾਤਸਾਹ ਤੂੰ ਗੁਰੂ ਹੈ ਕਰਣ ਕਾਰਣ ਹੈ ਸਾਨੂ ਭਰਮੌਣ ਦੀਆ ਬਾਤਾਂ ਨ ਕਰੋ। ਆਠਵੇ ਮਹਲੁ ਤੁਮ ਕੋ ਗੁਰੂ ਥਾਪਿਆ ਹੈ। ਗੁਰੂ ਗਿਰੰਥ ਜੀ ਤੁਮ ਕੋ ਗੁਰੂ ਥਾਪਿਆ ਹੈ। ਆਪ ਜੋ ਐਸੀਆਂ ਨਖਿਧ ਬਾਤਾਂ ਕਰਤੇ ਹੋ ਸੋ ਕਿਉਂ ਕਰਤੇ ਹੋ। ਦੂਜ ਕਾ ਚੰਦ੍ਰਮਾ ਛੁਪੇ ਤੋ ਛੁਪੇ ਪੂਰਨ ਮਾਸੀ ਕਾ ਚੰਦ੍ਰਮਾ ਕਿਉ ਛੁਪੇ ਉਹ ਨਹੀ ਛੁਪਦਾ। ਤੁਮ ਕੋ ਗੁਰੂ ਜੀ ਨੇ ਗੁਰੂ ਕਿਹਾ ਹੈ। ਤੇ ਗੁਰੂ ਜੀ ਨੇ ਗੁਰੂ ਜੀ ਕੋ ਛੁਪਿਆ ਲਧਾ ਹੈ। ਅਸੀ ਤੁਮ ਕੋ ਲਭਣ ਜੋਗੇ ਨਹੀ ਸੀ। ਸੰਗਤਿ ਊਪਰਿ ਕ੍ਰਿਪਾ ਕਰੋ ਮੰਜੀ ਊਪਰਿ ਬੈਠੋ। ਕੋਈ ਜੀਵ ਭਰਮੇ ਨਾਹੀ ਗੁਰੂ ਜੀ ਕੋ ਗੁਰੂ ਜਾਣੇ। ਤਾ ਗੁਰੂ ਜੀ ਨੇ ਸੰਗਤਿ ਕੀ ਅਰਦਾਸ ਕ੍ਰਿਪਾ ਕਰਕੈ ਮਾਨੀ। ਕੋਠੇ ਤੋਂ ਬਾਹਰਿ ਆਏ। ਇਸਨਾਨ ਕਰਕੇ ਬਸਤ੍ਰ ਪਹਨੇ ਮੰਜੀ ਉਪਰਿ ਬੈਠੇ। ਸਭ ਸਿਖ ਸੰਗਤਾਂ ਪ੍ਰਸੰਨ ਹੋਏ। ਤਬ ਇਕ ਲੁਬਾਣਾ ਸਿਖੁ ਮਸੰਦੁ ਸੀ। ਮਖਣ ਸਾਹੁ ਨਾਮੁ ਸੀ ਉਹੁ ਗੁਰੂ ਜੀ ਕੀ ਪੰਜ ਸੌ ਮੋਹਰ ਲਕਿ ਬੰਨੀ ਫਿਰਦਾ ਸੀ। ਓਸ ਦੇ ਮਨ ਮੇ ਏਹ ਬਾਤ ਸੀ। ਜੇ ਕਰਿ ਗੁਰੂ ਜੀ ਮੇਰੇ ਪਾਸੋਂ ਆਪੇ ਮੰਗ ਲਵੇਗਾ ਤਾ ਮੈ ਉਸ ਕੋ ਗੁਰੂ ਜਾਣੂ ਗਾ। ਅਰੁ ਉਸ ਕੋ ਮਾਇਆ ਦੇਵਾਂ ਗਾ। ਪੰਜ ਪੰਜ ਮੋਹਰਾਂ ਸਭਨਾ ਮੰਜੀਆਂ ਵਾਲਿਆਂ ਅਗੇ ਰਖਕੇ ਮੱਥਾ ਟੇਕਿਆ ਸੀ। ਫੇਰ ਓਸ ਨੇ ਗੁਰੂ ਤੇਗ ਬਹਾਦਰ ਜੀ ਕੇ ਅਗੇ ਪੰਜ ਮੋਹਰਾਂ ਰਖਕੇ ਮੱਥਾ ਟੇਕਿਆ। ਫੇਰ ਹੁਕਮੁ ਹੋਆ ਮਖਣ ਸਾਹੁ ਮੇਰੀ ਤੋ ਤੇਰੇ ਪਾਸ ਪੰਜ ਸੌ ਮੋਹਰ ਹੈ ਤੂੰ ਪੰਜ ਕਿਉ ਰਖਦਾ ਹੈ। ਤਾ ਮਖਣ ਸਾਹੁ ਪਰਸੰਨ ਹੋਆ ਤੇ ਲਕ ਤੋ ਪੰਜ ਸੌ ਮੋਹਰ ਮਖਣ ਸਾਹੁ ਨੇ ਖੋਲ ਕੇ ਗੁਰੂ ਜੀ ਕੇ ਅਗੇ ਰਖ ਦਿਤੀ। ਅਰੁ ਫੇਰ ਮੱਥਾ ਟੇਕਿਆ। ਫੇਰ ਮਹਲ ਉਪਰਿ ਚੜਿ ਗਿਆ। ਚੜਿ ਕੇ ਕਪੜਾ ਫੇਰਿਆ। ਅਰ ਮਖਣ ਸ਼ਾਹ ਕਾ ਢੰਢੋਰਾ ਸੁਣਿ ਕੇ ਸਾਰੇ ਮੰਜੀਆਂ ਵਾਲੇ ਛੁਪ ਗਏ। ਜੈਸੇ ਸੂਰਜ ਕੇ ਉਦੇ ਹੋਣ ਤੇ ਚੰਦ ਤਾਰੇ ਛਪ ਜਾਂਦੇ ਹੈ। ਤੈਸੇ ਗੁਰੂ ਤੇਗ ਬਹਾਦਰ ਕੇ ਪ੍ਰਗਟ ਹੋਣ ਤੇ ਬਾਈ ਮੰਜੀਆਂ ਸਭੇ ਛੁਪ ਗਈਆ। ੯।

## ਆਗੇ ਸਾਖੀ ਸ੍ਰੀ ਗੁਰੂ ਤੇਗ ਬਹਾਦਰ ਜੀ ਕੀ ਦੂਜੀ

ਇਕ ਵੇਰ ਮਾਤਾ ਜੀ ਤੇ ਸਾਰੇ ਮੰਤ੍ਰੀਆ ਗੁਰੂ ਜੀ ਆਗੇ ਅਰਦਾਸ ਕੀਤੀ। ਸਚੇ ਪਾਤਸਾਹ ਮਸੰਦ ਲਖਾਂ ਰੁਪਈਏ। ਤੇਰੀਆਂ ਸੰਗਤਾਂ ਪਾਸੋਂ ਲਿਆਵਦੇ ਹੈ ਤੇ ਘਰਿ ਲੈ ਜਾਂਦੇ ਹੈ। ਗੁਰੂ ਜੀ ਕੇ ਖਜਾਨ੍ਹੇ ਨਹੀ ਪਾਵਦੇ। ਤੁਮ ਉਨ ਕੋ ਕੁਛ ਤਾੜਨਾ ਕਰੋ। ਜੋ ਮਾਇਆ ਗੁਰੂ ਕੇ ਖਜਾਨੇ ਪਾਵਨਿ। ਤਾ ਹੁਕਮੁ ਹੋਆ ਗੁਰੂ ਭੁਖਾ ਨਹੀ ਬੈਠਾ ਹੈ। ਗੁਰੂ ਵੀ ਪ੍ਰਸਾਦ ਪਾਵਦਾ ਹੈ। ਇਹੁ ਬਚਨੁ ਗੁਰੂ ਕਾ ਸੁਕਰਿ ਸਭ ਚੁਪ ਕਰਿ ਗਏ। ਕੁਛ ਚਿਰ ਪਿਛੋ ਫੇਰ ਮਾਤਾ ਔਰ

ਮੰਤ੍ਰੀਆਂ ਨੇ ਇਹ ਅਰਦਾਸ ਕਰੀ। ਸਚੇ ਪਾਤਸਾਹੁ ਸਰੀਕ ਬਲੁ ਪਾ ਗਏ ਹੈ ਤੁਮ ਉਨ ਕੋ ਤਾੜਨਾ ਕਰੋ। ਫੇਰ ਹੁਕਮੁ ਹੋਆ ਭਾਈ ਅਸੀ ਤਾੜਨਾ ਕਰਨੇ ਕੇ ਜੋਗ ਨਹੀ ਹੈ। ਮਨ ਮੇਰਾ ਕਿਸੇ ਹੋਰ ਸੰਕਲਪ ਮੇ ਖੇਲਤਾ ਹੈ। ਅਰੁ ਸਭ ਸੇ ਸਮਝਣ ਵਾਲਾ ਹੋਆ ਹੈ। ਗੁਰੂ ਗੋਬਿੰਦ ਸਿੰਘ ਆਪ ਸਤਵੀਂ ਭੂਮਕਾ ਕਾ ਵਾਸੀ ਹੋਇਗਾ। ਔਰ ਸਭ ਜਗਤ ਕੋ ਸੁਭ ਮਾਰਗਿ ਲਗਾਵੈ ਗਾ। ਐਸਾ ਪੁਰਖ ਨਿਰੰਕਾਰ ਕਾ ਭੇਜਿਆ ਆਇਆ ਹੈ। ਔਰ ਮੇਰੇ ਪਾਸੋ ਤੋ ਤਾੜਨਾ ਕਾ ਕੋਈ ਕਾਰਜ ਨਹੀ ਹੋਤਾ। ੧੦।

## ਆਗੇ ਸਾਖੀ ਸ੍ਰੀ ਗੁਰੂ ਤੇਗ ਬਹਾਦਰ ਜੀ ਕੀ ਤੀਸਰੀ

ਗੁਰੂ ਤੇਗ ਬਹਾਦਰ ਜੀ ਗੁਰਾਈ ਕੇ ਤਖਤ ਉਪਰਿ ਤੋ ਬੈਠਾ ਪਰ ਮਨ ਉਦਾਸ ਰਹੈ। ਗੋਬਿੰਦ ਕੇ ਰਸ ਬਿਨਾ ਕੋਈ ਹੋਰ ਰਸ ਸਵਾਦ ਨਾ ਦੇਵੈ। ਜਗਤ ਕੇ ਕਿਸੇ ਪਦਾਰਥ ਕਰਕੇ ਪਰਸੰਨ ਨਾ ਹੋਵੈ। ਇਨ ਕੇ ਹਿਰਦੇ ਮੇ ਵਰਾਗ ਕਾ ਸਮੁੰਦਰ ਭਰਿਆ ਹੋਆ ਹੈ। ਕਬੀ ਕਬੀ ਕਿਸੇ ਭੇਦੁ ਵਾਲੇ ਕੋ ਐਸਾ ਕਹੈ ਜੋ ਪੋਟ ਭਾਰੀ ਹੈ ਮੇਰੇ ਚਕਣ ਦੀ ਨਹੀ ਹੈ। ਇਕ ਦਿਨ ਅਧੀ ਰਾਤ ਕੇ ਸਮੇ ਸੰਗਤਿ ਤੋਂ ਚੋਰੀ ਉਦਿਆਨ ਮੇ। ਮੇ ਨਿਕਲ ਗਏ। ਉਦਿਆਨ ਮੇ ਕਮਾਦ ਕੀ ਖੋਰੀ ਕਾ ਢੇਰ ਲਗਾ ਹੋਆ ਸੀ। ਉਸ ਖੋਰੀ ਮੇ ਸਰੀਰ ਕੋ ਦਬਾਏ ਦੀਆ। ਖੋਰੀ ਮੇਂ ਪਾਂਚ ਰਾਤਾਂ ਤੇ ਪਾਂਚ ਦਿਨ ਪੜੇ ਰਹੇ। ਛੇਵੇ ਦਿਨ ਬਲਦ ਖੋਰੀ ਖਾਂਦੇ ਸੀ ਗੁਰੂ ਜੀ ਕਾ ਕੋਈ ਅੰਗ ਦੇਖ ਕਰਿ ਤ੍ਰਸਿਆ। ਤਮ ਜਦ ਸਿਖ ਦਉੜੇ ਆਏ। ਦੇਖੀਏ ਖੋਰੀ ਵਿਚ ਕਿਆ ਹੈ ਬਲਦ ਕਿਉ ਤ੍ਰਸਿਆ ਹੈ। ਉਨਾ ਨੇ ਖੋਰੀ ਕਾ ਢੇਰ ਫੋਲਿਆ। ਫੋਲ ਕਰਿ ਦੇਖਿਆ ਤੋ ਕਿਆ ਦੇਖਿਆ ਜੋ ਵਿਚਿ ਗੁਰੂ ਜੀ ਹੈ। ਫੇਰ ਸਭ ਸਿਖਾਂ ਨੇ ਗੁਰੂ ਜੀ ਕੇ ਆਗੇ ਮੱਥਾ ਟੇਕਿਆ। ਫੇਰ ਮਾਤਾ ਜੀ ਕੋ ਖਬਰ ਪੁਚਾਈ। ਗੁਰੂ ਜੀ ਖੋਰੀ ਵਿਚੋ ਲੱਧਾ ਹੈ। ਅੱਗੇ ਸਿਖ ਘੋੜਿਆਂ ਤੇ ਚੜਕੈ ਦੇਸ ਬਦੇਸ ਫਿਰ ਆਏ ਸੀ। ਗੁਰੂ ਜੀ ਕਾ ਕੋਈ ਪਤਾ ਨਾ ਲਾਗਾ ਥਾ ਔਰ ਬਹੁਤ ਰੁਦਨ ਹੋ ਰਹਾ ਸੀ। ਜਬ ਇਹ ਖਬਰ ਪਹੁਚੀ ਤੋ ਸਭ ਸਿਖ ਸੰਗਤਾਂ ਅਰੁ ਮਾਤਾ ਜੀ ਪ੍ਰਸੰਨ ਹੋਏ। ਮਾਤਾ ਗੁਰੂ ਜੀ ਕੇ ਲੀਏ ਪਾਲਕੀ ਲਿਆਈ। ਸਭ ਸਿਖ ਸੰਗਤਾਂ ਖੋਰੀ ਕੇ ਢੇਰ ਪਾਸ ਕਠੇ ਹੋਏ। ਸਭਨਾ ਕੇ ਮਨ ਮੇ ਗੁਰੂ ਜੀ ਕੇ ਵਿਜੋਗ ਕਾ ਸੋਗ ਥਾ। ਗੁਰੂ ਜੀ ਕੋ ਦੇਖ ਕੈ ਸਭ ਹਰਖ ਮਾਨ ਹੋਇ। ਪਰਸੰਨ ਹੋਇ ਅਰੁ ਖੁਛ ਹੋਇ। ਮਾਤਾ ਜੀ ਕੋ ਵਧਾਈਆਂ ਦੇਣ। ਫੇਰ ਗੁਰੂ ਜੀ ਕੋ ਪਾਲਕੀ ਉਪਰਿ ਚਾੜਿ ਕੈ ਘਰ ਲਿਆਏ। ਮੰਗਲਾ ਚਾਰ ਕੇ ਬਜੰਤਰ ਕਿਤਨੇ ਦਿਨ ਵਜਦੇ ਰਹੇ। ਫੇਰ ਮਾਤਾ ਜੀ ਨੇ ਬਹੁਤ ਵਡਾ ਜੱਗ ਕੀਆ। ਸਭ ਸਿਖਾਂ ਸਾਧਾਂ ਅਬਿਆ ਗਤਾਂ ਕੋ ਤ੍ਰਿਪਤਿ ਕੀਆ। ਫੇਰ ਇਕੰਤ ਹੋ ਕਰਿ ਮਾਤਾ ਕਿਹਾ ਬੇਟਾ ਤੂ ਐਸੀ ਤਾੜਨਾਂ ਆਪਣੇ ਸਰੀਰ ਕੋ ਕਿਉ ਕਰਦਾ ਹੈ। ਭਲੀ ਬਾਤ ਹੋਈ ਹੈ ਨਿਰੰਕਾਰ ਰਖਿਆ ਕਰੀ ਹੈ। ਸਰੀਰ ਨਹੀ ਛੁਟਿ ਗਿਆ। ਅਗੇ ਵੀ ਤਾਂ ਮੇਰੀ ਕੁਲ ਵਿਚੋ ਗੁਰੂ ਹੋਏ ਹੈ। ਉਨ ਕਾ ਤੋ ਐਸਾ ਚਾਲਾ ਨਹੀ ਹੋਆ ਜੈਸਾ ਚਾਲਾ ਤੇਰਾ ਹੈ। ਫੇਰ ਗੁਰੂ ਜੀ ਨੇ ਕਿਹਾ ਮਾਤਾ ਜੀ ਪੋਟ ਭਾਰੀ ਹੈ ਮੇਰੇ ਚਕਣ ਦੀ ਨਹੀ। ੧੧।

# ਆਗੇ ਸਾਖੀ ਸ੍ਰੀ ਗੁਰੂ ਤੇਗ ਬਹਾਦਰ ਜੀ ਕੀ ਚੌਥੀ

ਜਬ ਗੁਰੂ ਜੀ ਨੇ ਆਪਣੇ ਸਰੀਰ ਸਾਥ ਇਹ ਕਾਰਨੁ ਕੀਆ। ਇਕ ਵਾਰ ਸਿਕਾਰ ਕੇ ਬਹਾਨੇ ਕਿਸੇ ਦੇਸ ਬਦੇਸ ਚਲੇ ਗਏ। ਅਨੰਦ ਪੁਰ ਤੋ ਚਲੇ ਤੇ ਆਗਰੇ ਜਾ ਪਹੁਚੇ। ਤਿੰਨ ਸਿਖ ਹੋਰ ਸਾਥ ਸੀ ਤੇ ਚਉਥੇ ਆਪ ਸੀ। ਚਾਰੇ ਅਸਵਾਰ ਸੀ। ਜਬ ਆਗਰੇ ਜਾ ਪਹੁਚੇ ਤਾ ਕਿਸੇ ਬਾਗ ਮੇ ਜਾ ਬੈਠੇ। ਆਗੇ ਬਾਗ ਮੇ ਇਕ ਹਿੰਦੂ ਇਜੜ ਵਾਲਾ ਬਕਰੀਆਂ ਚਾਰਦਾ ਸੀ। ਉਸ ਇਜੜ ਵਾਲੇ ਕੋ ਬੁਲਾ ਕੇ ਗੁਰੂ ਜੀ ਨੇ ਕਿਹਾ। ਜੋ ਹਮਾਰੀ ਮੋਹਰਿ ਤੇ ਪਰਨਾ ਹਲਵਾਈ ਪਾਸ ਲੈ ਜਾਹ। ਮੋਹਰਿ ਗੈਣੇ ਰੱਖ ਕੇ ਦੋ ਰੁਪੈ ਦੀ ਮਿਠਆਈ ਪਰਨੇ ਵਿਚਿ ਪਵਾ ਲਿਆਈ। ਤੇਰੀਆਂ ਬਕਰੀਆਂ ਸਿਖ ਚਾਰੇ ਗਾ। ਤਾ ਇਜੜ ਵਾਲਾ ਮੋਹਰ ਤੇ ਪਰਨਾ ਹਲਵਾਈ ਪਾਸ ਲੈ ਗਿਆ। ਜੋ ਗੁਰੂ ਜੀ ਨੇ ਕਿਹਾ ਸੀ ਤੈਸੇ ਹਲਵਾਈ ਕੋ ਜਾਏ ਕਿਹਾ। ਤੂੰ ਮੋਹਰ ਗੈਣੇ ਰੱਖ ਤੇ ਪਰਨੇ ਵਿਚ ਦੋ ਰੁਪੈ ਦੀ ਮਿਠਆਈ ਪਾ ਦੇ। ਹਲਵਾਈ ਦਾ ਪੜੋਸੀ ਬਾਦਿਸਾਹ ਕੀ ਅਦਾਲਤ ਕਾ ਦਰੋਗਾ ਸੀ। ਨਿਰੰਗ ਸਾਹ ਬਾਦਿਸਾਹੁ ਓਥੇ ਹੀ ਉਤਰਿਆ ਹੋਆ ਸੀ। ਤਬ ਹਲਵਾਈ ਡਰ ਗਿਆ ਸੀ ਜੋ ਮੋਹਰ ਹੈ ਚੋਰੀ ਦੀ ਨ ਹੋਵੇ। ਇਹੁ ਤੋ ਮੋਹਰ ਕੇ ਲਾਇਕ ਨਹੀ ਹੈ। ਤਾ ਦਰੋਗੇ ਦੇ ਕੀਨਾਂ ਵਿਚੋ ਦੀ ਕਢਿ ਕੇ ਗੈਣੇ ਰਖੀਏ। ਜੋ ਪਿਛੋ ਕੋਈ ਝਗੜਾ ਨਾ ਹੋਵੇ। ਤਾਂ ਹਲਵਾਈ ਉਸ ਕੋ ਸਾਥ ਲੇ ਕਰਿ ਦਰੋਗੇ ਪਾਸ ਜਾ ਖੜਾ। ਹਲਵਾਈ ਨੇ ਦਰੋਗੇ ਕੋ ਕਿਹਾ ਤੁਮ ਇਸ ਇਜੜ ਵਾਲੇ ਕੋ ਪੁਛੋ ਇਹ ਕਿਆ ਕਹਤਾ ਹੈ। ਤਾ ਦਰੋਗੇ ਨੇ ਕਿਹਾ ਭਾਈ ਇਜੜ ਵਾਲੇ ਤੂੰ ਕਿਆ ਕਹਤਾ ਹੈ। ਤਾ ਆਜੜੀ ਨੇ ਕਿਹਾ ਜੀ ਚਾਰ ਅਸਵਾਰ ਭਲੇ ਉਮਦੇ ਬਾਗ ਮੇ ਉਤਰੇ ਹੈ। ਮੈ ਓਥੇ ਬਕਰੀਆਂ ਚਾਰਦਾ ਸੀ। ਓਨਾ ਨੇ ਮੈਨੂ ਬੁਲਾ ਕੇ ਕਿਹਾ। ਜੋ ਹਮਾਰੀ ਮੋਹਰ ਪਰਨਾ ਹਲਵਾਈ ਪਾਸ ਲੈ ਜਾਹ। ਮੋਹਰ ਗੈਣੇ ਰੱਖ ਕੇ ਦੋ ਰੁਪੈ ਦੀ ਮਿਠਿਆਈ ਪਰਨੇ ਵਿਚਿ ਪਾ ਲਿਆਵੋ ਤੇਰੀਆਂ ਬਕਰੀਆਂ ਸਿਖ ਚਾਰਦਾ ਹੈ। ਦਰੋਗਾ ਜੋ ਚਲਿਤਰ ਦਿਨੇ ਦੇਖਦਾ ਸੀ ਸੋ ਰਾਤ ਕੋ ਬਾਦਸਾਹ ਕੋ ਦੱਸ ਦਿੰਦਾ ਸੀ। ਦਰੋਗੇ ਇਹ ਸੋਚਿਆ ਇਨ ਅਸਵਾਰੋ ਕੀ ਖ਼ਬਰ ਲਈਏ। ਇਹ ਅਸਵਾਰ ਕੌਣ ਹੈ। ਫੇਰ ਬਾਦਸਾਹ ਕੋ ਖਬਰ ਦੇਵਾਂ ਗਾ। ਤਾ ਦਰੋਗੇ ਨੇ ਆਜੜੀ ਕੋ ਕਹਾ ਮਿਠਿਆਈ ਵੀ ਲੈ ਜਾਹ। ਤੇ ਜੋ ਓਹੁ ਚਾਰੇ ਅਸਵਾਰ ਹੈਨ। ਔਰ ਉਨ ਕੋ ਮੇਰਾ ਸੁਨੇਹਾਂ ਦੇਵੀਂ ਜੋ ਚਾਰਾਂ ਵਿਚੋਂ ਇਕ ਅਸਵਾਰ ਆ ਕੇ ਮੇਰੇ ਨਾਲ ਗਲ ਬਾਤ ਕਰਿ ਜਾਵੋ ਤੁਮ ਕੌਣ ਹੈ। ਇਹ ਸਨੇਹਾਂ ਆਜੜੀ ਨੇ ਦਿਤਾ। ਸਨੇਹਾ ਸੁਣਦੇ ਹੀ ਗੁਰੂ ਜੀ ਉਠਿ ਖੜਾ ਹੋਆ ਤੀਨੋ ਸਿਖ ਵੀ ਉਠ ਖੜੇ ਹੋਏ ਘੋੜਿਆਂ ਸ਼ਸਤ੍ਰਾਂ ਬਸਤ੍ਰਾਂ ਸਮੇਤ ਉਠ ਖੜੇ ਹੋਏ। ਪਾਤਸਾਹੀ ਦਰੋਗੇ ਕੋ ਆਏ ਮਿਲੇ। ਤਾਂ ਦਰੋਗੇ ਨੇ ਪੁਛਿਆ ਤੁਮ ਕੌਣ ਹੋ। ਤਾ ਗੁਰੂ ਜੀ ਨੇ ਜਥਾਰਥ ਕਹਾ ਮੈ ਤੇਗ ਬਹਾਦਰ ਹਾਂ। ਤਾ ਇਹ ਬਾਤ ਸੁਣਕੇ ਦਰੋਗਾ ਬਾਦਿਸਾਹੁ ਪਾਸ ਜਾ ਖੜਾ ਹੋਆ। ਦਰੋਗੇ ਨੇ ਕਹਾ ਪਾਤਿਸਾਹ ਸਲਾਮਤਿ ਗੁਰੂ ਤੇਗ ਬਹਾਦਰੁ ਹਿੰਦੂਆਂ ਕਾ ਪੀਰੁ ਜਿਸ ਕੋ ਹਿੰਦੂ ਸਚਾ ਪਾਤਿਸਾਹ ਕਹਿਦੇ ਹੈ। ਸੋ ਅੱਜ ਹਥ ਆਇਆ ਹੈ। ਤੀਨ ਅਸਵਾਰ ਉਸ ਕੇ ਸਾਥ ਹੈ ਤੇ ਚੋਥਾ ਆਪ ਹੈ। ਮੈ ਆਪਣੀ ਦੁਕਾਨ ਉਪਰ ਉਨ ਕੋ ਬਠਾ ਕੇ ਆਇਆ ਹਾਂ। ਜੈਸਾ ਹੁਕਮ ਹੋਵੇ ਤੈਸਾ ਕਰੀਏ।

ਫੇਰ ਬਾਦਿਸਾਹ ਨੇ ਕਿਹਾ ਉਨ ਕੋ ਕੈਦ ਕਰੋ। ਤਾ ਦਰੋਗਾ ਆਕੇ ਚਾਰਾਂ ਕੋ ਬੰਦੀ ਖਾਨੇ ਮੇ ਲੈ ਗਿਆ। ਤਬ ਚਾਰਾਂ ਕੇ ਹਥਾਂ ਮੇ ਹਥ ਕੜੀਆਂ ਗਲਾਂ ਮੇ ਜੰਜੀਰ ਪਾਇ ਕਰ ਬਾਂਧੇ। ਕਮਰੋ ਮੇ ਜੰਜੀਰ ਬਾਂਧੇ ਪੈਰਾਂ ਮੇ ਜੰਜੀਰ ਬਾਂਧੇ। ਫੇਰ ਦੋਨਾਂ ਸਿਖਾਂ ਕਿਹਾ ਸਚੇ ਪਾਤਿਸਾਹੁ ਕੁਥਾਇ ਮਾਰਿਆ। ਨਾ ਕਿਸੇ ਲੇਖੇ ਨ ਕਿਸੇ ਜੁਮੇ। ਤਬ ਹੁਕਮ ਹੋਆ ਭਾਈ ਸਿਖੋ ਜੇ ਕਿਸੇ ਦੀ ਛੁਟਣੇ ਦੀ ਮਰਜੀ ਹੈ ਤਾ ਛੁਟ ਜਾਵੋ। ਤਾਂ ਸਿਖਾਂ ਨੇ ਕਿਹਾ ਮਿਹਰਵਾਨ ਹੁਣ ਸਾਨੂ ਕੌਣ ਛਡਦਾ ਹੈ। ਸਰੀਰ ਕੇ ਸਭ ਅਗਾਂ ਮੇ ਜੰਜੀਰ ਬਾਂਧੇ ਹੋਏ ਹੈ। ਉਪਰਿ ਪਾਤਸਾਹੀ ਚੋਂਕੀਆਂ ਬੈਠ ਗਈਆਂ ਹੈ। ਹਮਾਰਾ ਛੁਟਣਾ ਕੈਸੇ ਹੋਵੇ ਗਾ। ਫੇਰ ਹੁਕਮੁ ਹੋਆ ਨਾ ਭਾਈ ਤੁਮ ਛੁਟ ਜਾਵੋ ਗੇ। ਤਾ ਗੁਰੂ ਜੀ ਕੇ ਇਹ ਬਚਨ ਕਹਣ ਕਰ ਸਿਖਾਂ ਦੇ ਜੰਜੀਰ ਖੁਲ ਗਏ। ਤਾ ਸਿਖ ਚਲੇ ਗਏ ਉਨ ਕੋ ਕੋਈ ਦੇਖ ਵੀ ਨਾ ਸਕਿਆ। ਫੇਰ ਗੁਰੂ ਜੀ ਨੇ ਤੀਸਰੇ ਸਿਖ ਕੋ ਦੇਖ ਕਰਿ ਕਹਾ ਸਿਖਾ ਤੂੰ ਭੀ ਛੁਟ ਜਾਹੁ। ਪਰ ਉਹ ਸਿਖ ਗੁਰੂ ਕੇ ਭਰੋਸੇ ਵਾਲਾ ਸੀ। ਉਸ ਨੇ ਕਿਹਾ ਸਚੇ ਪਾਤਿਸਾਹ ਸੀਸ ਮੇਰਾ ਤੇਰੀ ਭੇਟ ਹੈ। ਮਾਰਿ ਭਾਵੇ ਰਖੁ ਮੇਰਾ ਪ੍ਰੋਜਨ ਸੀਸ ਕੇ ਸਾਥ ਕੋਈ ਨਹੀ ਹੈ। ਹੁਕਮੁ ਹੋਆ ਨਿਹਾਲ ਸਿਖਾ ਤੂੰ ਪਾਸ ਹੀ ਰਹੋ। ਤੇਰਾ ਸੀਸ ਗੁਰੂ ਕੇ ਲੇਖੇ ਲਾਗਾ ਹੈ। ਤਬ ਇਕ ਸਿਖ ਕੇ ਸਾਥ ਗੁਰੂ ਜੀ ਬੰਦੀ ਖਾਨੇ ਮੇ ਰਹਣ ਲਗਾ। ਫੇਰ ਬਾਦਿਸਾਹ ਕੋ ਮੰਤ੍ਰੀਆਂ ਨੇ ਕਿਹਾ ਪਾਤਿਸਾਹ ਸਲਾਮਤਿ ਇਹ ਕੰਮ ਬਹੁਤ ਭਲਾ ਹੋਆ ਹੈ। ਜੋ ਹਿੰਦੂਆਂ ਕਾ ਪੀਰ ਗੁਰੂ ਤੇਗ ਬਹਾਦਰ ਹੱਥ ਆਇਆ ਹੈ। ਜਬ ਤੁਮ ਇਕ ਕੋ ਆਪਣਾ ਮਜਬ ਕਬੂਲ ਕਰਵਾ ਲਿਆ। ਫੇਰ ਸਭ ਹਿੰਦੂ ਇਸ ਕੋ ਦੇਖ ਕੇ ਆਪੇ ਆਪਿ ਆ ਕਰਿ ਮਜਬੁ ਕਬੂਲ ਕਰਨ ਗੇ। ਫੇਰ ਬਾਦਿਸਾਹ ਕਹਾ ਅਬ ਵੀ ਮਜਬ ਕਬੂਲ ਨਾ ਕਰੇਗਾ ਖੁਦਾ ਨੇ ਬੰਨ ਕੇ ਮੇਰੇ ਹਥ ਫੜਾਇਆ ਹੈ। ਐਸੀ ਸਜ਼ਾ ਦੇਵਾਂ ਗਾ ਜੋ ਆਪ ਬਕੇਗਾ। ਤਾ ਗੁਰੂ ਜੀ ਕੇ ਸ੍ਰੀਰ ਕੋ ਤਾੜਨਾਂ ਕਰਨ ਲਗੇ। ਪਰੁ ਬਹੁਤੁ ਬੁਰੀ ਤਾੜਨਾ ਕਰੀ। ਉਹ ਤਾੜਨਾ ਕਹਣ ਵਿਚਿ ਨਹੀ ਆਵਦੀ। ਐਸੀ ਤਾੜਨਾ ਸੈਹਣੀ ਗੁਰੂ ਜੀ ਕਾ ਕੰਮ ਸੀ। ਹੋਰ ਕਿਸੇ ਜੀਵ ਕੋ ਐਸੀ ਤਾੜਨਾ ਹੋਤੀ। ਤਾ ਇਕ ਪਲ ਮੇ ਜੋ ਮਨੌਂਦੇ ਸੋ ਮੰਨ ਲੈਂਦਾ। ਦੂਸਰੇ ਤੀਸਰੇ ਦਿਨ ਆਪ ਬਾਦਿਸਾਹੁ ਗੁਰੂ ਜੀ ਕੇ ਹਜੂਰ ਜਾ ਖੜਾ ਹੋਵੈ। ਐਸੀਆਂ ਬਾਤਾਂ ਕਰੇ ਜੋ ਤੁਮ ਕੋ ਸੂਬੇਦਾਰੀ ਦੇਵਾਂਗਾ। ਤੇ ਹਿਸਾਬ ਵੀ ਕੋਈ ਨਾ ਲਵਾਂ ਗਾ। ਔਰ ਖਜਾਨਾ ਜਿਤਨਾ ਚਾਹੋ ਉਤਨਾ ਲੇਵੋ। ਔਰ ਮੈ ਬੇਟਿਆਂ ਸਮੇਤ ਮਰੀਦ ਹੋਵਾਂ ਗਾ। ਫੇਰ ਆਪਣੀਆਂ ਬੇਟੀਆਂ ਦੇਵਾਂ ਗਾ। ਤੁਮ ਹਮਾਰਾ ਮਜਬੁ ਕਬੂਲ ਕਰੋ। ਹੁਕਮ ਹੋਆ ਝਖ ਨਾ ਮਾਰਿ ਜੋ ਕੁਛ ਤੈ ਕਰਨਾ ਹੈ ਸੋ ਤੂੰ ਕਰ ਲੈ। ਇਹੁ ਕੰਮ ਹਰਗਿਜ ਨਹੀ ਹੋਣਾ। ਕਰਤੇ ਕਾਰਨੁ ਮੇਟਣ ਵਾਲਾ ਕਉਣੁ ਜੰਮਿਆ ਹੈ। ਜੋ ਕਾਰਨੁ ਕਰਤੇ ਰਚਿਆ ਹੈ ਅਬ ਅਉਰ ਕਛੁ ਨਾਹੀ ਹੋਤਾ। ਤੁਰਕ ਬਹੁਤ ਹੀ ਝਖ ਮਾਰ ਥਕੇ ਸਭ ਪ੍ਰਕਾਰ ਪਰ ਗੁਰੂ ਜੀ ਐਸਾ ਅਚਲ ਅਡੋਲ ਰਹਾ ਜੈਸੇ ਸੁਮੇਰੁ ਪਰਬਤੁ ਅੰਧੇਰੀ ਕੇ ਆਗੇ ਅਚਲ ਅਡੋਲ ਰਹਤਾ ਹੈ। ਉਸੀ ਸਮੇ ਇਕੁ ਸਿਖ ਨੇ ਆ ਕਰ ਅਰਦਾਸਿ ਕੀਤੀ। ਸਚੇ ਪਾਤਿਸਾਹੁ ਬਾਦਿਸਾਹੁ ਕੋ ਸਮੇਤ ਬਾਦਿਸਾਹੀ ਗਰਕ ਕਰਿ ਦੇਵਾਂ। ਉਹ ਕੋਣ ਹਨ ਜੋ ਤੁਮਾਰੀ ਬੇ ਅਦਬੀ ਕਰਦੇ ਹੈ। ਹੁਕਮ ਹੋਆ ਸਿਖਾ ਐਸੀ ਸ਼ਕਤਿ ਤੂ ਕਿਥੋਂ ਪਾਈ ਹੈ। ਤਾ ਸਿਖ ਨੇ ਕਹਾ ਸਚੇ ਪਾਤਸਾਹੁ ਤੇਰੀ ਸੇਵਾ ਸੇ ਪਾਈ ਹੈ। ਫੇਰ ਹੁਕਮੁ ਹੋਆ ਜਿਸ

ਦੀ ਸੇਵਾ ਕਰਕੈ ਤੈ ਸਕਤਿ ਪਾਈ ਹੈ। ਉਸ ਦੇ ਵਿਚਿ ਸਕਤਿ ਕਛੁ ਨਹੀ ਜਾਣਦਾ। ਤਾ ਸਿਖ ਨੇ ਕਿਹਾ ਸਚੇ ਪਾਤਸਾਹੁ ਮੈ ਤੁਮ ਕੌ ਅਨੰਤ ਸਕਤਿ ਜਾਣਦਾ ਹਾਂ। ਫੇਰ ਹੁਕਮੁ ਹੋਆ ਸਿਖਾ ਚੁਪ ਕਰਿ ਜਾਹੁ ਕਾਰਣ ਆਪੇ ਕਰਣੇ ਹੈ। ਗੁਰੂ ਕੇ ਬਚਨ ਸੁਣ ਕਰ ਸਿਖ ਚੁਪ ਕਰਿ ਗਿਆ। ਫੇਰ ਕਿਸੇ ਸਿਖ ਓਸੇ ਸਮੇ ਨੌਵੇਂ ਮਹਲ ਕੇ ਮੁਖ ਥੀ ਦਸਵੇ ਪਾਤਿਸਾਹ ਕੀ ਓਰਿ ਅਰਦਾਸਿ ਕੇ ਬੀਚਿ ਇਹੁ ਦੋਹਰਾ ਲਿਖਿਆ।

*ਬਲੁ ਛਟਕਿਓ ਬੰਧਨ ਪਰੇ ਕਛੂ ਨ ਹੋਤ ਉਪਾਇ॥*
*ਨਾਨਕ ਸਭੁ ਕਿਛੁ ਤੁਮਰੈ ਹਾਥ ਮੈ ਤੁਮ ਹੀ ਹੋਤ ਸਹਾਇ॥*

ਫੇਰ ਦਸਵੇਂ ਪਾਤਸਾਹੁ ਇਸੁ ਦੋਹਰੇ ਕਾ ਜਵਾਬੁ ਇਹੁ ਦੋਹਰਾ ਲਿਖਿ ਭੇਜਿਆ।

*ਬਲੁ ਹੋਆ ਬੰਧਨ ਛੁਟੇ ਸਭੁ ਕਿਛੁ ਹੋਤ ਉਪਾਇ॥*
*ਨਾਨਕ ਸਭੁ ਕਿਛੁ ਤੁਮਰੈ ਹਾਥ ਮੈ ਤੁਮ ਹੀ ਹੋਤ ਸਹਾਇ॥*

ਫੇਰ ਗੁਰੂ ਜੀ ਨੇ ਆਪਣੇ ਸਰੀਰ ਸਾਥ ਇਹ ਕਾਰਨ ਕੀਤਾ। ਕੈਦ ਕੇ ਵਿਚਿ ਸਿਖ ਕੋ ਹੁਕਮੁ ਹੋਆ ਜਬ ਮੈ ਅੰਮ੍ਰਿਤ ਵੇਲੇ ਇਸਨਾਨ ਕਰਕੈ ਜਪੁਜੀ ਪੜ੍ਹੂੰ ਭੋਗ ਪਾਇ ਕੈ ਨਿਰੰਕਾਰ ਆਗੈ ਮਸਤਕੁ ਟੇਕੂੰ। ਤਬ ਤੂੰ ਤਿਸੀ ਸਮੇ ਧੜ ਕੋ ਸੀਸ ਸਿਉ ਜੁਦਾ ਕਰਿ ਛੋਡੁ। ਤਬ ਸਿਖ ਕਿਹਾ ਸਚੇ ਪਾਤਸਾਹ ਮੇਰੇ ਪਾਸੋ ਐਸਾ ਕਰਮ ਕਰਾਵਤੇ ਹੋ। ਮੇਰੀ ਕੀ ਗਤੀ ਕਰੋਗੇ। ਹੁਕਮ ਹੋਆ ਜਹਾਂ ਹਮ ਤਹਾਂ ਤੁਮ। ਜਬ ਗੁਰੂ ਜੀ ਨੇ ਇਹ ਬਚਨੁ ਕੀਤਾ ਤਾ ਸਿਖ ਨੇ ਮੱਥਾ ਟੇਕਿਆ। ਔਰ ਗੁਰੂ ਜੀ ਕੇ ਹੁਕਮੁ ਕੋ ਸਿਰ ਊਪਰਿ ਧਾਰਿਆ ਜਬ ਅੰਮ੍ਰਿਤ ਵੇਲਾ ਹੋਆ। ਤਬ ਗੁਰੂ ਜੀ ਨੇ ਇਸਨਾਨੁ ਕੀਆ। ਜਪੁਜੀ ਪੜਿ ਕਰਿ ਭੋਗੁ ਪਾਇਆ। ਫੇਰਿ ਅਰਦਾਸ ਕਰਿਕੈ ਨਿਰੰਕਾਰ ਆਗੇ ਮਸਤਕੁ ਟੇਕਿਆ। ਹੁਕਮੁ ਹੋਆ ਸਿਖਾ ਕਾਰਜ ਕਰਿ ਲੈ। ਤਬ ਸਿਖ ਗੁਰੂ ਕੇ ਬਚਨ ਪਾਇ ਭਗੌਤੀ ਸੇ ਕਾਰਜ ਕਰਿ ਲੀਆ। ਧੜ ਕੋ ਸੀਸ ਸਿਉ ਜੁਦਾ ਕਰਿ ਛੋਡਿਆ। ਜਬ ਇਹੁ ਖਬਰ ਬਾਦਿਸਾਹ ਕੋ ਪਹੁਚੀ ਤਬ ਬਾਦਿਸਾਹ ਨੇ ਕਹਾ ਮੇਰੀ ਮੁਰਾਦ ਪੂਰੀ ਨਾ ਹੋਈ ਫੇਰ ਉਸ ਸਿਖ ਕੋ ਬਾਦਿਸਾਹ ਨੇ ਹੁਕਮ ਸਤਿ ਕਰਾਇਆ। ਸ਼ਹੀਦ ਕਰਾਇਆ ਔਰ ਗੁਰੂ ਜੀ ਕੀ ਲੋਥ ਉਪ੍ਰ ਪਾਤਿਸ਼ਾਹੀ ਚੌਕੀਆਂ ਬੈਠ ਗਈਆਂ ਲੋਥ ਚੁਕਣ ਨਾ ਦੇਣ। ਗੁਰੂ ਗੋਬਿੰਦ ਸਿੰਘ ਜੀ ਅਨੰਦ ਪੁਰ ਸੀ। ਗੁਰੂ ਜੀ ਨੇ ਸਿਖਾਂ ਨੂ ਹੁਕਮ ਕੀਤਾ। ਗੁਰੂ ਜੀ ਦਾ ਸੀਸ ਦਿੱਲੀ ਤੋਂ ਲਿਆਵੇ ਗੁਰੂ ਸਹਾਈ ਹੋਵੇਗਾ। ਤਾਂ ਭਾਈ ਜੈਤਾ ਜੀ ਗੁਰੂ ਜੀ ਤੋਂ ਆਗਿਆ ਲੈ ਕੇ। ਤੇ ਅਰਦਾਸ ਕਰਕੇ ਦਿੱਲੀ ਨੂ ਚਲ ਪਿਆ। ਤਾਂ ਅਗੇ ਪਹਰੇਦਾਰ ਸੁਤੇ ਪਏ ਸੀ। ਤਾਂ ਭਾਈ ਜੈਤੇ ਨੇ ਵਾਹਿਗੁਰੂ ਜੀ ਦਾ ਜਾਪ ਕਰਦਿਆਂ ਹੀ ਸੀਸ ਉਠਾ ਕੇ ਬੁਕਲ ਵਿਚ ਲੈ ਲਿਆ ਤੇ ਛਾਤੀ ਨਾਲ ਲਾ ਕੇ। ਅਨੰਦ ਪੁਰ ਨੂ ਰਵਾਨਾ ਹੋਇਆ। ਜਾਂ ਆਨੰਦ ਪੁਰ ਪਹੁਚਿਆ ਤਾਂ ਗੁਰੂ ਜੀ ਨੇ ਛਾਤੀ ਨਾਲ ਲਾਇਆ ਤੇ ਬਚਨ ਕੀਤਾ ਰੰਘਰੇਟੇ ਗੁਰ ਕੇ ਬੇਟੇ। ਅਗੇ ਜੋ ਧੜ ਸੀ ਲਖੀ ਸ਼ਾਹ ਸੁਦਾਗਰ ਗੁਰੂ ਜੀ ਕਾ ਬਹੁਤ ਪਿਆਰਾ ਸਿਖ ਸੀ। ਉਸ ਨੂ ਅਕਾਸ਼ ਬਾਣੀ ਹੋਈ ਸੀ। ਸਾਡਾ ਸੰਸਕਾਰ ਕਰਨਾ। ਤੇ ਲਖੀ ਸ਼ਾਹ ਗਡਾ ਲੈਕੇ ਆ ਰਿਹਾ ਸੀ ਤੇ ਅੰਧੇਰੀ ਵੀ ਬਹੁਤੀ ਆਈ। ਤੇ ਗੁਰੂ ਜੀ ਲਾਸ਼

ਪਾਸ ਪਹੁਚੇ ਤਾਂ ਬਲਦ ਤਰਸਿਆ ਤਾਂ ਅਗੇ ਦੇਖਿਆ ਤਾਂ ਗੁਰੂ ਜੀ ਦੀ ਲਾਸ਼ ਸੀ। ਲਖੀ ਸ਼ਾਹ ਨੇ ਚੁਕਕੇ ਗੱਡੇ ਵਿਚ ਪਾ ਲਈ ਤੇ ਘਰ ਲੈ ਆਇਆ। ਤੇ ਘਰ ਵਿਚ ਚਿਖਾ ਬਣਾ ਕੇ ਜੋ ਸਮੱਗਰੀ ਘਰ ਵਿਚ ਸੀ ਸੋ ਉਪਰ ਪਾਕੇ ਅਰਦਾਸ ਕਰਕੇ ਬੈਸੰਤ੍ਰ ਚੁਹਾਈ ਤੇ ਘਰ ਨੂ ਅੱਗ ਲਗਾ ਦਿਤੀ। ਲਖੀ ਸ਼ਾਹ ਨੇ ਦਿੱਲੀ ਗੁਰੂ ਜੀ ਦਾ ਸੰਸਕਾਰ ਇਸ ਪ੍ਰਕਾਰ ਕੀਤਾ। ਤੇ ਸੀਸ ਦਾ ਸੰਸਕਾਰ ਅਨੰਦ ਪੁਰ ਹੋਆ। ਸਿਖਾਂ ਨੇ ਅਨੰਦ ਪੁਰ ਚੰਦਨ ਦੀ ਚਿਖਾ ਬਣਾਈ ਫੁਲੋਂ ਕੇ ਗੁਰੂ ਜੀ ਕੇ ਬਿਬਾਨ ਉਪ੍ਰ ਅੰਬਾਰ ਹੋਏ ਗਏ। ਅਸੰਖ ਠਉੜ ਕੀਰਤਨ ਹੋਆ। ਵੱਡਾ ਜੈਕਾਰ ਹੋਆ ਉਸ ਜੈਕਾਰੇ ਕੇ ਦੇਖਣੇ ਕੋ ਸਿਧ ਸਾਦਿਕ ਆਏ। ਸੁਵਰਗ ਕੇ ਦੇਵਤੇ ਆਏ। ਸਭ ਸਾਧ ਸੰਤ ਆਏ। ਸਭਨਾ ਨੇ ਗੁਰੂ ਜੀ ਕੇ ਬਿਬਾਨ ਉਪ੍ਰ ਫੁਲੋਂ ਕੀ ਵਰਖਾ ਕਰੀ ਗੁਰੂ ਜੀ ਕੀ ਉਸਤਤਿ ਸੁਨਿ ਸੁਨਿ ਪ੍ਰਸੰਨ ਹੋਇ। ੧੨।

## ਆਗੇ ਸਾਖੀਆਂ ਦਸਵੇਂ ਮਹਲ ਕੀਆਂ ਤੁਰੀਆਂ

ਗੁਰੂ ਤੇਗ ਬਹਾਦਰ ਜੀ ਕਾ ਐਸਾ ਕਾਰਨੁ ਹੋਆ ਦੇਖ ਕੇ ਸਿਖ ਰੁਦਨੁ ਕਰਨ ਲਗੇ। ਹੁਕਮ ਹੋਆ ਭਾਈ ਸਿਖੋ ਗੁਰੂ ਜੀ ਕੋ ਤੋ ਜੀਵਨ ਮਰਨੁ ਸਮਾਨੁ ਸੀ। ਜੀਵਦੇ ਵੀ ਨਿਰੰਕਾਰ ਸਰੂਪ ਸੀ। ਅਰੁ ਸਰੀਰ ਕੇ ਛੁਟਿਆਂ ਵੀ ਨਿਰੰਕਾਰ ਸਰੂਪ ਹੈ। ਉਨ ਕੋਈ ਮੂਆ ਜਾਣੇ ਗਾ ਸੋ ਭੁਲਿਆ ਹੈ। ਸਿਖਾ ਗੁਰੂ ਜੀ ਕੇ ਬਚਨ ਮੰਨ ਕੇ ਰੁਦਨ ਛੱਡ ਦਿਤਾ। ਫੇਰ ਹੁਕਮੁ ਹੋਆ ਤੁਰਕਾਂ ਕੋ ਭੜਾ ਭੜਾ ਕਰਿ ਮਾਰਨਾ ਹੈ। ਤੁਰਕ ਕੂੜੇ ਹੋ ਗਏ ਹੈ। ਤੁਰਕਾਂ ਕੋ ਮਾਰਨੇ ਦੀ ਮੇਰੀ ਵਾਰੀ ਆਈ ਹੈ। ਗੁਰੂ ਤੇਗ ਬਹਾਦਰ ਜੀ ਕੇ ਸਾਥ ਓਨਾ ਨੇ ਤੱਦੀ ਕਰੀ ਹੈ। ਗੁਰੂ ਜੀ ਨੇ ਉਨਕਾ ਕੋਈ ਦੇਸ ਨਹੀਂ ਮਾਰਿਆ ਸੀ। ਕੋਈ ਉਨ ਕਾ ਖ਼ੂਨ ਨਾ ਕੀਆ ਥਾ। ਆਪਣੇ ਮਜਬ ਦੇ ਜੋਰ ਕਰਕੇ ਤੱਦੀ ਕਰੀ ਹੈ। ਸੋ ਓਨਾ ਨੇ ਕਮੀਨੀ ਬਾਤ ਕਰੀ ਹੈ। ਕਿਸੇ ਜਥਾਰਥ ਕੇ ਪਖ ਕਰਿ ਤੱਦੀ ਨਹੀ ਕਰੀ। ਏਸ ਬਾਤ ਕਰਿ ਤੁਰਕ ਕੂੜੇ ਹੋਇ ਹੈ। ਐਸੇ ਗ੍ਰਿਆਂਨੀ ਮਹਾਪੁਰਖ ਸਾਥ ਐਸਾ ਜ਼ੁਲਮ ਕੀਆ ਹੈ ਓਨਾ ਨੇ ਆਪਣਾ ਘਾਤ ਕੀਆ ਹੈ। ਤੁਰਕਾਂ ਕੋ ਕੂੜਾ ਗੁਰੂ ਤੇਗ ਬਹਾਦਰ ਜੀ ਨੇ ਕਰਿ ਦਿਤਾ ਹੈ ਔਰ ਮਾਰੂੰ ਗਾ ਮੈ ਇਨ ਕੋ। ਛੋਡਾਂ ਗਾ ਨਹੀ। ਕੁਛ ਸਮਾਂ ਵੀਤਿਆ ਫੇਰ ਖਾਲਸੇ ਕੋ ਹੁਕਮ ਹੋਆ। ਜੋ ਚਲੋ ਖਾਲਸਾ ਜੀ ਤੁਰਕਾਂ ਨਾਲ ਜੁਧ ਕਰੀਏ। ਤੇ ਤੁਰਕਾਂ ਕੋ ਮਾਰੀਏ। ਤਬ ਖਾਲਸੇ ਕਿਹਾ ਸਚੇ ਪਾਤਸਾਹ ਤੁਰਕ ਮਹਾਂ ਬੁਰੇ ਹੈ। ਔਰ ਤੁਰਕ ਸਾਥ ਦਸ ਲਖ ਘੋੜਾ ਚੜਦਾ ਹੈ। ਆਗੇ ਜਿਉ ਰਜਾਇ। ਫੇਰ ਹੁਕਮ ਹੋਆ ਜੋ ਖਤੁ ਲਿਖ ਕੈ ਤੁਰਕ ਕੋ ਮਾਰਤੇ ਹੈ। ਮੇਰਾ ਖਤੁ ਪੜ ਕੈ ਮਰਿ ਜਾਵੇਗਾ ਫੇਰ ਖਾਲਸੇ ਕਿਹਾ ਸਚੇ ਪਾਤਸਾਹ ਤੂ ਕਰਣ ਕਾਰਣ ਗੁਰੂ ਹੈ। ਜੇ ਐਸੇ ਮਰੈ ਤੋ ਭਲੀ ਬਾਤ ਹੈ। ਫੇਰ ਗੁਰੂ ਜੀ ਨੇ ਨਿਰੰਗ ਸਾਹ ਕੋ ਖਤੁ ਲਿਖਿਆ। ਖਤੁ ਕਾ ਨਾਮ ਜਫਰ ਨਮਾ ਰਖਿਆ। ਖਤੁ ਵਡੇ ਵਿਸਥਾਰ ਕਾ ਲਿਖਿਆ। ਪਰ ਇਹ ਖਤੁ ਕੁਛ ਨਮੂਨੇ ਮਾਤਰ ਲਿਖਦੇ ਹਾਂ। ਉਸ ਖਤੁ ਮੇ ਕਿਤਨੇ ਫਰਦ ਲਿਖੇ ਹੈ। ਕਿਤਨੀਆਂ ਬਦਿਸਾਈਆਂ ਲਿਖੀਆਂ ਕਿਤਨੀਆਂ ਬਾਦਿਸਾਹ ਕੀਆਂ ਸਾਖੀਆਂ ਲਿਖੀਆਂ। ਫੇਰ ਕੁਛ ਆਪਣੀ ਹਕੀਕਤ ਲਿਖੀ। ਸੋ ਆਪਣੀ ਹਕੀਕਤ ਇਸ ਤਰਾਂ ਲਿਖੀ। ਜੋ ਤੇਰੇ ਕੋ ਸਾਹਿਬ ਪਾਤਸਾਹੀ ਕੇ ਤਖਤ

ਉਪਰਿ ਬਿਠਾਇਆ ਸੀ ਤੂੰ ਇਨਸਾਫ ਕਰਦਾ ਬੇ ਇਨਸਾਫੀ ਨਾ ਕਰਦਾ। ਸੋ ਜਬ ਕਾ ਤੂੰ ਪਾਤਸਾਹ ਹੋਆ ਹੈ ਤਬ ਕਾ ਤੂੰ ਬੇ ਇਨਸਾਫੀ ਕਰਦਾ ਰਿਹਾ ਹੈ। ਇਨਸਾਫ ਤੁਮ ਨੇ ਕੋਈ ਨਹੀ ਕੀਆ। ਪਹਲੇ ਤੈ ਮੇਰੇ ਸਾਥ ਬੇ ਇਨਸਾਫੀ ਕਰੀ ਹੈ। ਮੈ ਇਕ ਪਥਰ ਦੇ ਵੱਟੇ ਤੇ ਬਸੇਰਾ ਕਰਦਾ ਸੀ। ਕੋਈ ਤੇਰਾ ਦੇਸ ਨਹੀਂ ਖਾਂਦਾ ਸੀ। ਕੋਈ ਤੇਰਾ ਪਿੰਡ ਨਹੀ ਖਾਂਦਾ ਸੀ। ਰਿਜਕ ਸਾਹਿਬੁ ਕਾ ਦਿਤਾ ਖਾਂਦਾ ਸੀ। ਭੁਖਾ ਰਹਿ ਕੇ ਫਕੀਰੀ ਗੁਜਰਾਨ ਕਰਦਾ ਸੀ। ਸੋ ਬੇ ਕਸੂਰ ਪਹਲੇ ਤੈ ਮੇਰਾ ਬਾਪੁ ਮਾਰਿਆ ਹੈ। ਫੇਰ ਮੇਰੇ ਵਲ ਫੌਜਾਂ ਭੇਜੀਆਂ। ਰਾਜਿਆ ਸਾਥ ਰਲਕੇ। ਜੈਸਾ ਤੂੰ ਬੇ ਇਨਸਾਫ ਹੈ ਤੈਸੇ ਰਾਜੇ ਵੀ ਬੇ ਇਨਸਾਫ ਹੈ। ਰਲ ਮਿਲ ਕੇ ਤੁਮ ਨੇ ਮੇਰੇ ਬੇਟੇ ਮਾਰੇ। ਅਉਰਤਾਂ ਮਾਰੀਆਂ। ਮੇਰੀਆਂ ਸੰਗਤਾਂ ਸਿਖ ਮਾਰੇ। ਮੇਰੇ ਖਜਾਨੇ ਲੁਟੇ। ਸੋ ਤੇਰੀ ਬੇ ਇਨਸਾਫੀ ਕਰਕੇ ਮੇਰੇ ਸਾਥ ਐਸਾ ਕੰਮ ਹੋਆ ਹੈ। ਇਹੁ ਬੇ ਇਨਸਾਫੀ ਤੇਰੇ ਘਰਿ ਹੈ। ਸਾਹਿਬ ਕੇ ਘਰਿ ਤਾ ਇਨਸਾਫ ਹੈ। ਉਹਾਂ ਐਸਾ ਇਨਸਾਫ ਹੈ ਨ ਕਿਸੇ ਕੀ ਭਲਾਈ ਗਵੋਂਦਾ ਹੈ। ਨਾ ਕਿਸੇ ਕੀ ਬੁਰਾਈ ਗਵੋਂਦਾ ਹੈ। ਦੋਨਾਂ ਕਾ ਫਲ ਦੇਤਾ ਹੈ। ਜਬ ਸਾਹਿਬ ਅਦਾਲਤ ਪਰ ਬੈਠੇ ਗਾ ਤੇਰੇ ਪਾਸੋ ਪੁਛੇਗਾ ਗੁਰੂ ਰਾਮਦਾਸ ਤੇਰਾ ਕੀ ਫੇੜਿਆ ਸੀ। ਉਨ ਕੇ ਸਾਥ ਐਸਾ ਜੁਲਮ ਕੀਆ ਹੈ। ਫੇਰ ਤੂੰ ਕੀ ਜਵਾਬ ਦੇਵੇਗਾ। ਖਬਰ ਦਾਰੁ ਹੋ ਉਹ ਵਖਤੁ ਆਇਆ ਖੜਾ ਹੈ। ਦੂਰਿ ਨਾ ਜਾਣ। ਉਸ ਵਖਤੁ ਮੈ ਦਾਵਨ ਗੀਰ ਹੋਵੇਂਗਾ। ਕੋਈ ਜਵਾਬ ਆਗੇ ਸਹੇੜਿ ਰਖੁ ਨਹੀ ਤਾਂ ਦੋਜਕ ਦੀ ਸਜਾ ਮੁਲੇਗੀ। ਜਿਤਨੇ ਦੋਜਕ ਬਣਾਏ ਹੈ ਸਭ ਬੇ ਇਨਸਾਫਾਂ ਕੇ ਲੀਏ ਬਣਾਏ ਹੈ। ਉਥੇ ਬਾਦਿਸਾਹੁ ਤੇ ਕੀੜਾ ਬਰਾਬਰਿ ਹੈ। ਕੀੜੇ ਕੀ ਪੁਕਾਰ ਪਹਲਾਂ ਸੁਣਦਾ ਹੈ। ਅਰੁ ਬਾਦਿਸਾਹ ਕੀ ਪੁਕਾਰ ਪਿਛੋ ਸੁਣਦਾ ਹੈ। ਤੇਰੇ ਹਿਰਦੇ ਮੇ ਇਹੁ ਗੁਮਾਨੁ ਹੋਵੇਂ ਮੈ ਮਿਹਨਤ ਕਰਕੇ ਖਾਂਦਾ ਹੂੰ ਏਸ ਕਰਕੇ ਬਖਸਿਆ ਜਾਵੂੰ ਗਾ। ਇਹੁ ਗੁਮਾਨੁ ਤੇਰਾ ਝੂਠਾ ਹੈ। ਜਿਤਨੇ ਘੋੜੇ ਹੈ ਸਭ ਮਿਹਨਤ ਕਰਕੇ ਖਾਦੇ ਹੈਂ। ਸੋ ਘੋੜੇ ਕੇੜੇ ਅਉਲੀਏ ਹੋਏ ਹੈ। ਜੋ ਤੂੰ ਅਉਲੀਆ ਹੋ ਜਾਵੇ ਗਾ ਜੋ ਤੇਰੇ ਹਿਰਦੇ ਮੇ ਇਹ ਗੁਮਾਨ ਹੋਵੇ ਮੈ ਕੁਰਾਨ ਪੜਦਾ ਹਾਂ ਇਸ ਕਰਕੇ ਬਖਸਿਆ ਜਾਵਾਂ ਗਾ। ਇਹ ਗੁਮਾਨ ਵੀ ਤੇਰਾ ਝੂਠਾ ਹੈ। ਜੋ ਕੁਰਾਨ ਜਬਾਨ ਸਾਥ ਪੜਿਆ ਤੋ ਕਿਆ ਹੋਆ। ਅਮਲਾਂ ਬਿਨਾਂ ਨਹੀ ਬਖਸੀ ਦਾ। ਦਗਰਾ ਪੰਖੀ ਦੇ ਪਰਾਂ ਉਪਰ ਕੁਰਾਨੁ ਲਿਖਿਆ ਹੋਆ ਹੈ। ਦਗਰਾ ਪੰਖੀ ਕੇੜਾ ਅਉਲੀਆ ਹੈ। ਜੋ ਤੂੰ ਅਉਲੀਆ ਹੋ ਜਾਵੇਗਾ। ਜੇ ਤੇਰੇ ਹਿਰਦੇ ਮੇ ਇਹ ਗੁਮਾਨ ਹੋਵੇ ਜੋ ਮੈ ਬੰਦਗੀ ਕਰਦਾ ਹਾਂ ਇਸ ਕਰਕੇ ਬਖਸਿਆ ਜਾਵਾਂ ਗਾ। ਸੋ ਇਸ ਗੁਮਾਨ ਤੇਰਾ ਝੂਠਾ ਹੈ। ਬੰਦਗੀ ਨਹੀ ਹੈ ਜੋ ਚਾਰ ਰਵਾਇਤਾ ਮੁਖ ਸੇ ਪੜ ਛਡੀਆਂ। ਖਾਸੀ ਬੰਦਗੀ ਨਫਸ ਕੀ ਮੁਖਾਲਫਤ ਹੈ। ਅਰਥ ਇਹਿ। ਜੋ ਮਨ ਕਾ ਕਿਹਾ ਨ ਮੰਨਣਾ। ਖਾਸੀ ਬੰਦਗੀ ਇਹ ਹੈ। ਸੋ ਤੂੰ ਉਲਟਾ ਮਨ ਕੋ ਫਰੇਬ ਕਰਦਾ ਰਿਹਾ ਹੈਂ। ਮਨ ਕੀ ਖੁਛੀ ਕੇ ਲੀਏ ਆਪਣੇ ਭਾਈ ਮਾਰੇ। ਮਨ ਦੀ ਖੁਛੀ ਕੇ ਲੀਏ ਆਪਣਾ ਬਾਪੁ ਮਾਰਿਆ। ਸੋ ਤੈ ਬੰਦਗੀ ਕੌਨ ਸੀ ਕਰੀ ਹੈ। ਇਹ ਗੁਮਾਨ ਤੇਰਾ ਝੂਠਾ ਹੈ। ਜੋ ਤੇਰੇ ਹਿਰਦੇ ਮੇ ਇਹ ਗੁਮਾਨ ਹੋਵੇ ਜੋ ਮੈ ਉਮਤਿ ਪੈਕੰਬਰ ਕੀ ਹੋ ਮੇਰੀ ਸਿਫਾਤ ਪੈਕੰਬਰੁ ਭਰੇਗਾ। ਸੋ ਪੈਕੰਬਰੁ ਕਿਹਾ ਹੈ ਮੈ ਉਨ ਕੀ ਸਿਫਾਤ ਭਰੂਗਾ ਜਿਨਾ ਨੇ ਮੇਰੀ ਅਮਰ ਮਾਨੀ ਹੈ। ਅਰਥ ਇਹ। ਜੋ ਬਾਤਾਂ ਮੈ ਛਡਣੀਆਂ ਕਹੀਆਂ ਹੈ

ਸੋ ਛਡੀਆਂ ਹੈ। ਅਰੁ ਜੋ ਬਾਤਾਂ ਪਕੜਨੀਆਂ ਕਹੀਆਂ ਹੈਂ ਸੋ ਪਕੜੀਆਂ ਹੈ। ਸੋ ਭਲੀਆਂ ਸਿਫਤਾਂ ਪਕੜਨੀਆਂ ਕਹੀਆਂ ਹੈ। ਤੇ ਬੁਰੀਆਂ ਸਿਫਤਾਂ ਛਡਣੀਆਂ ਕਹੀਆਂ ਹੈ। ਜਿਨਾ ਨੇ ਇਹ ਘਾਲ ਘਾਲੀ ਹੈ ਤਿਨਾਂ ਕੀ ਸਿਫਾਤ ਪੈਕੰਬਰ ਭਰੇਗਾ। ਅਰੁ ਜੋ ਦੁਨੀਆ ਦਾ ਪਿਆਰ ਹਿਰਦੇ ਮੇ ਰਖਦਾ ਹੈ। ਦੁਨੀਆ ਦੇ ਪਿਆਰ ਵਾਲੇ ਕੋ ਪੈਕੰਬਰ ਕੁਤਾ ਕਿਹਾ ਹੈ। ਕੁਤਿਆ ਦੀ ਸਿਫਾਤ ਕਬ ਭਰਦਾ ਹੈ। ਜੇ ਤੇਰੇ ਹਿਰਦੇ ਮੇ ਇਹ ਗੁਮਾਨ ਹੋਵੇ ਮੈ ਹਿੰਦੂਆ ਦੀ ਬੁਤ ਪਰਸਤੀ ਦੂਰ ਕਰਨੀ ਹੈ ਏਸ ਕਰਿ ਬਖਸਿਆ ਜਾਵਾਂਗਾ। ਇਹ ਗੁਮਾਨ ਤੇਰਾ ਝੂਠਾ ਹੈ। ਜੋ ਇਕੁ ਬੁਤ ਤੈ ਭਨਿਆ ਹੈ। ਅਰੁ ਹਜਾਰ ਬੁਤ ਤੈ ਤਿਆਰ ਕਰੇ ਹੈ। ਸਭ ਹਿੰਦੂਆ ਕਾ ਇਹ ਨੇਮ ਸੀ ਜੋ ਠਾਕੁਰ ਦੁਆਰੇ ਆਕੇ ਬੁਤ ਆਗੇ ਮਥਾ ਟੇਕ ਕੇ ਫੇਰ ਰੋਟੀ ਖਾਦੇ ਸੀ। ਜਬ ਤੂੰ ਉਹ ਬੁਤ ਭਨਿਆ ਤਾ ਘਰਿ ਘਰਿ ਬੁਤੁ ਬਣੇ ਕਿਸੇ ਨੇ ਮੋਮ ਦਾ ਬੁਤੁ ਬਣਾ ਕੇ ਮਥਾ ਟੇਕਿਆ। ਕਿਸੇ ਨੇ ਆਟੇ ਦਾ ਬੁਤ ਬਣਾਇਆ। ਕਿਸੇ ਨੇ ਮਿਟੀ ਦਾ ਬੁਤ ਬਣਾਇਆ। ਕਿਸੇ ਨੇ ਪਥਰ ਆਗੇ ਮਥਾ ਟੇਕਿ ਕੇ ਰੋਟੀ ਖਾਈ। ਸੋ ਹਜ਼ਾਰ ਬੁਤ ਬਣੇ ਇਕ ਬੁਤ ਭਨਿਆ ਤੇ ਹਜ਼ਾਰ ਬੁਤ ਬਣੇ। ਅਰੁ ਖਾਸਾ ਬੁਤੁ ਖੁਦੀ ਹੈ ਜਿਨਾ ਨੇ ਖੁਦੀ ਕੋ ਮਾਰਿਆ ਹੈ ਬੁਤੁ ਉਨਾ ਨੇ ਭਨਿਆ ਹੈ। ਇਸ ਉਪਰਿ ਇਕੁ ਰੁਬਾਈ ਗੁਰੂ ਜੀ ਨੇ ਉਚਰੀ। ਬਿਸਕੰਨ ਖੁਦਾਰਾ ਕਿਬੁਤ ਸ੍ਰਿਕਸਤਨ ਈਨਸ। ਬੁਗ ਜਰ ਜਿ ਖੁਦੀ ਜਿਕੈ ਦਰਸ ਤਨ ਦੀਨਸ। ਤਿਸ ਕਾ ਪ੍ਰਮਾਰਥ ਭੰਨੁ ਆਪਣੇ ਆਪ ਨੂ ਜੋ ਬੁਤਾ ਦਾ ਭਨਣਾ ਏਹੋ ਹੈ। ਤੇਗੁ ਜਰੁ ਇਸੁ ਖੁਦੀ ਆਪਣੀ ਥੀ ਜੋ ਕੈਦ ਚੋ ਛੁਟਣਾ ਏਹੋ ਹੈ। ਤੇ ਸਾਹਿਬ ਲੋਕਾਂ ਦੇ ਹਿਰਦੇ ਨਾਲਿ ਹਿਰਦਾ ਮਿਲਾਵੋ ਇਕਾਂਤ ਬਹਣਾ ਵਿਚਿ ਪੰਥ ਸਾਡੇ ਦੇ ਏਹੋ ਹੈ। ਅਰੁ ਜੋ ਤੇਰੇ ਹਿਰਦੇ ਮੇ ਇਹ ਗੁਮਾਨ ਹੋਵੇ ਜੋ ਮੈ ਆਪਨੀ ਸ਼ਰਾ ਉਪਰ ਕਾਇਮ ਹਾਂ ਏਸ ਕਰਿ ਬਖਸਿਆ ਜਾਵਾਂਗਾ। ਸੋ ਇਹ ਗੁਮਾਨ ਵੀ ਤੇਰਾ ਝੂਠਾ ਹੈ। ਜੈਸੇ ਤੂੰ ਆਪਣੀ ਸ਼ਰਾ ਉਪਰ ਕੈਮ ਹੈ। ਤੈਸੇ ਸਭ ਪੰਥ ਆਪੋ ਆਪਣੀ ਸ਼ਰਾ ਉਪਰ ਕੈਮ ਹੈ। ਜੋ ਪੰਥ ਸ਼ਰਾ ਕਰਕੇ ਬਖਸੇ ਜਾਣ ਤਾ ਸਾਹਿਬ ਕਾ ਭਜਨ ਕੋਈ ਨਾ ਕਰਦਾ। ਅਰੁ ਸਾਹਿਬ ਕਾ ਮੁਹਤਾਜ ਭੀ ਕੋਈ ਨਾ ਹੁੰਦਾ। ਜੋ ਸਾਹਿਬ ਕੇ ਭਜਨ ਬਿਨਾ ਅਰੁ ਸਾਹਿਬ ਕੀ ਖੁਛੀ ਬਿਨਾ ਮੁਕਤਿ ਹੋਆ ਚਾਹਤਾ ਹੈ। ਤਿਸ ਕਾ ਦਾਅਵਾ ਝੂਠਾ ਹੈ। ਜੇ ਤੇਰੇ ਹਿਰਦੇ ਮੇ ਇਹ ਗੁਮਾਨ ਹੋਵੇ ਜੋ ਲੋਕ ਮੇਰਾ ਜਸ ਕਰਤੇ ਹੈ। ਮੈ ਏਸ ਕਰਿ ਬਖਸਿਆ ਜਾਵਾਗਾ। ਸੋ ਇਹ ਗੁਮਾਨ ਵੀ ਤੇਰਾ ਝੂਠਾ ਹੈ। ਜਸ ਤੋ ਆਪਣੇ ਪ੍ਰੋਜਨ ਕੇ ਲੀਏ ਕਰਤੇ ਹੈ। ਫੇਰ ਉਨ ਕੋ ਸਾਹਿਬ ਦੋਜਕ ਮੈ ਜਲਾਇਆ ਸੀ। ਅਰੁ ਖਾਸ ਜਸੁ ਇਹ ਹੈ ਜਿਸ ਕਾ ਹਿਰਦਾ ਸਾਹਿਬ ਕਾ ਹਜੂਰ ਹੋਆ ਹੈ। ਜੋ ਉਸ ਕਾ ਲੋਕ ਜਸ ਕਰਤੇ ਹੈ ਤਾ ਉਹ ਜਸੁ ਦੇ ਲੈਕ ਹੈ। ਜੇ ਲੋਕ ਉਸ ਕੀ ਸਿਧ ਕਾਰਿ ਕਰਦਾ ਹੈ ਤੋ ਵੀ ਜਸੁ ਦੇ ਲੈਕ ਹੈ। ਜੋ ਤੇਰੇ ਹਿਰਦੇ ਮੇ ਇਹ ਗੁਮਾਨੁ ਹੈ ਜੋ ਸਾਹਿਬ ਸਤਾਰੁ ਹੈ ਉਸ ਕੀ ਸਤਾਰੀ ਕਰਕੇ ਮੈ ਬਖਸਿਆ ਜਾਵਾ ਗਾ। ਸੋ ਸਾਹਿਬ ਕੀਆਂ ਦੋਨੋ ਸਿਫਤਾਂ ਹੈ। ਦੋਨੋ ਉਸਕੇ ਹਾਥ ਮੇ ਹੈ। ਸਤਾਰੀ ਕੀ ਵੀ ਤੇ ਕਹਾਰੀ ਕੀ ਵੀ। ਜੋ ਤੈ ਕਿਸੇ ਉਪਰਿ ਸਤਾਰੀ ਕਰੀ ਹੋਵੇ ਗੀ। ਤਬ ਤੇਰੇ ਉਪਰ ਵੀ ਸਤਾਰੀ ਕੀ ਕੜਛੀ ਡਾਰੇਗਾ। ਜਬ ਤੈ ਕਿਸੇ ਉਪਰਿ ਕਾਹਾਰੀ ਕਰੀ ਹੋਵੇ ਗੀ। ਤੇਰੇ ਉਪਰਿ ਵੀ ਕਹਾਰੀ ਕੀ ਕੜਛੀ ਡਾਰੇਗਾ। ਏਹ ਨਹੀ ਹੋਤਾ ਜੋ ਬੀਜੈ ਅੱਕ ਤੇ ਫਲ ਅੰਬ ਕਾ

ਹੋਵੇ। ਜੈਸਾ ਬੀਜੀਏ ਆਗੈ ਤੈਸਾ ਮਿਲਦਾ ਹੈ। ਫੇਰ ਗੁਰੂ ਜੀ ਨੇ ਇਹੁ ਬਚਨੁ ਖਤ ਮੇ ਲਿਖਿਆ। ਖਬਰ ਦਾਰ ਹੋ ਖਾਲਸਾ ਪੈਦਾ ਹੋਆ ਹੈ। ਬੁਤਾ ਕੇ ਭੰਨਣ ਵਾਲਾ ਖਾਲਸਾ ਹੋਆ ਹੈ। ਮੂਰਖ ਰੂਪੀ ਜੋ ਕਾਠ ਹੈ ਤਿਸ ਕੇ ਲੀਏ ਮੈ ਖਾਲਸੇ ਰੂਪੀ ਆਰਾ ਪੈਦਾ ਕੀਤਾ ਹੈ। ਬੁਤਾ ਕੋ ਅਰੁ ਮੂਰਖਾਂ ਕੋ ਭਨੇਗਾ ਛਡੇਗਾ ਨਹੀ। ਖਾਲਸਾ ਤੁਮ ਸੇ ਵੀ ਆਪਨਾ ਵੈਰ ਲਵੇ ਗਾ। ਜੋ ਸਿਖ ਗੁਰੂ ਜੀ ਕਾ ਖਤ ਲੈਕੇ ਗਿਆ ਸੀ ਉਸ ਕਾ ਨਾਮ ਭਾਈ ਦਇਆ ਸਿੰਘ ਸੀ। ਜਬ ਨਿਰੰਗ ਸ਼ਾਹ ਨੇ ਖਤ ਕੀ ਇਕ ਪਾਲ ਵਾਚੀ ਫੇਰ ਨਿਰੰਗ ਸ਼ਾਹ ਭਾਈ ਦਇਆ ਸਿੰਘ ਕਉ ਦੇਖਿਆ। ਦੇਖ ਕੇ ਕਹਾ ਖਾਲਸਾ ਪੈਦਾ ਹੋਆ ਹੈ। ਫੇਰ ਭਾਈ ਦਇਆ ਸਿੰਘ ਨੇ ਕਿਹਾ ਹਾਂ ਜੀ ਖਾਲਸਾ ਪੈਦਾ ਹੋਆ ਹੈ। ਫੇਰ ਨਿਰੰਗ ਸਾਹ ਨੇ ਕਿਹਾ ਹੁਣ ਤਾ ਖਾਲਸੇ ਨੇ ਪੈਦਾ ਨਹੀ ਹੋਣਾ ਸੀ ਦੁਖ ਪਾਵੇ ਗਾ। ਜਬ ਇਹ ਗਲ ਨਿਰੰਗ ਸਾਹ ਕੀ ਸੁਣੀ। ਤਬ ਮੁਖ ਪੀਲਾ ਹੋ ਗਿਆ ਤੇ ਮਰਿ ਗਿਆ। ਸੋ ਮੈ ਵਡਾ ਵਿਸਥਾਰ ਕਾ ਖਤ ਲਿਖਿਆ ਸੀ ਇਸ ਨੇ ਕੁਛ ਭੀ ਨਹੀ ਜਾਣਿਆ ਇਸ ਕੇ ਮਨ ਮੇ ਗੁਮਾਨੁ ਹੈ। ੧੩।

## ਆਗੇ ਸਾਖੀ ਬਹਾਦਰ ਸ਼ਾਹ ਕੀ

ਨਿਰੰਗ ਸਾਹੁ ਤੋ ਪਿਛੋ ਨਿਰੰਗ ਸਾਹੁ ਦਾ ਬੇਟਾ ਬਹਾਦਰ ਸਾਹੁ ਪਾਤਸਾਹੀ ਕੇ ਤਖਤ ਉਪਰ ਬੈਠਾ। ਫੇਰ ਬਹਾਦਰ ਸਾਹੁ ਪਾਸੋਂ ਪਾਤਸਾਹੀ ਉਸ ਦੇ ਭਾਈਆਂ ਨੇ ਖੋਹ ਲਈ। ਬਹਾਦਰ ਸਾਹੁ ਭਜਿਆ ਜਾਂਦਾ ਸੀ। ਤਬ ਗੁਰੂ ਜੀ ਜਾਣੀ ਜਾਣ ਸੀ। ਆਪਣੀ ਸਕਤੀ ਸੇ ਜਹਾਂ ਬਹਾਦਰ ਸਾਹੁ ਜਾਂਦਾ ਸੀ ਓਥੇ ਜਾ ਪਹੁਚੇ। ਫੇਰ ਬਹਾਦਰ ਸਾਹੁ ਕੋ ਹੌਸਲਾ ਦਿਤਾ ਬਹਾਦਰ ਸਾਹੁ ਤੂੰ ਕਿਥੇ ਚਲਿਆ ਹੈ। ਮੈ ਤੇਰੀ ਮੱਦਤ ਆਇਆ ਹਾਂ। ਤੂੰ ਮੇਰੇ ਸਾਥ ਚਲ ਤੇਰੇ ਭਾਈਆਂ ਸਾਥ ਜੁਧ ਕਰੀਏ। ਅਰ ਪਾਤਸਾਹੀ ਤੁਮਕੋ ਲੈ ਦੇਵਾਂ। ਫੇਰ ਗੁਰੂ ਜੀ ਨੇ ਗੈਬ ਹੀ ਫਉਜਾਂ ਪੈਦਾ ਕੀਤੀਆਂ। ਬਹਾਦਰ ਸਾਹ ਕੇ ਭਾਈ ਦੇਖ ਕਰ ਡਰ ਗਏ। ਸਭ ਭੱਜ ਗਏ। ਪਾਤਸਾਹੀ ਕੇ ਤਖਤ ਉਪਰ ਬਹਾਦਰ ਸਾਹੁ ਕੋ ਬਿਠਾਇਆ। ਕਿਸੇ ਸਿਖ ਨੇ ਪੁਛਿਆ ਸਚੇ ਪਾਤਿਸਾਹੁ ਤੁਮ ਬਹਾਦਰ ਸਾਹੁ ਉਪਰ ਵਡੀ ਕ੍ਰਿਪਾ ਕਰੀ ਹੈ। ਹੁਕਮ ਹੋਆ ਪਿਛਲੇ ਜਨਮ ਪਾਤਸਾਹੀ ਕੀ ਕਾਮਨਾ ਕਰਕੇ ਏਸ ਨੇ ਗੁਰੂ ਜੀ ਕੀ ਸੇਵਾ ਕਰੀ ਸੀ। ਏਸ ਕਰਕੇ ਏਸ ਦੀ ਸਹਾਇਤਾ ਕਰੀ ਹੈ। ਓਸ ਦਿਨ ਤੋਂ ਬਹਾਦਰ ਸਾਹੁ ਗੁਰੂ ਜੀ ਕਾ ਬਹੁਤ ਸਨਮਾਨ ਕਰੇ। ਅਰ ਡਾਲੀਆਂ ਮੇਵੇ ਦੀਆ ਭੇਜੇ। ਅਰੁ ਬਹੁਤ ਪ੍ਰੇਮ ਕੇ ਖਤ ਲਿਖੇ। ਜੋ ਤੁਮਾਰੇ ਦਰਸਨ ਕੋ ਮੇਰਾ ਮਨ ਬਹੁਤ ਲੋਚਦਾ ਹੈ। ਤੁਮ ਕ੍ਰਿਪਾ ਕਰਕੇ ਦਰਸਨ ਦੇਵੋ। ਫੇਰ ਗੁਰੂ ਜੀ ਨੇ ਪੂਰਬ ਦੇਸੁ ਜਾਣਾ ਸੀ। ਮਾਰਗ ਮੇ ਆਗਰਾ ਆਇਆ। ਆਗੇ ਬਹਾਦਰ ਸਾਹੁ ਵੀ ਆਗਰੇ ਸੀ ਏਸ ਵਜਾ ਬਹਾਦਰ ਸਾਹੁ ਸੇ ਮੇਲਾ ਹੋਆ। ਬਾਦਿਸਾਹੁ ਨੇ ਬਹੁਤ ਮਾਇਆ ਭੇਟ ਚਾੜੀ। ਬਾਦਸਾਹੁ ਕਾ ਦੀਵਾਨ ਤੁਰਕ ਸੀ ਉਸ ਨੇ ਇਹੁ ਬਾਤ ਪੁਛੀ। ਗੁਰੂ ਜੀ ਮਜਬੁ ਤੁਮਾਰਾ ਚੰਗਾ ਹੈ ਕੇ ਹਮਾਰਾ। ਹੁਕਮ ਹੋਆ ਤੁਮ ਕੋ ਤੁਮਾਰਾ ਹਮ ਕੋ ਹਮਾਰਾ। ਫੇਰ ਦੀਵਾਨ ਨੇ ਕਿਹਾ ਗੁਰੂ ਜੀ ਹਮਾਰਾ ਮਜਬੁ ਤੋ ਐਸਾ ਹੈ ਮੁਸਲਮਾਨ ਹੋਵੇ ਤੇ ਕਲਮਾ ਪੜੇ ਫੇਰ ਸਾਡੇ ਨਾਲ ਰਲਕੇ ਖਾਵੇ ਕਿਸੇ ਬਾਤ ਕਾ ਖਤਰਾ ਨਾ ਮਨੇ। ਤੁਮਾਰਾ ਮਜਬ

ਐਸਾ ਹੈ ਜੋ ਮੁਸਲਮਾਨ ਤਾਂ ਉਸ ਤੋ ਰਾਮ ਰਾਮ ਕਹਾ ਕੇ ਉਸ ਕੇ ਸਾਥ ਰਲਕੇ ਖਾਵੋਗੇ ਕੇ ਨਾ ਖਾਵੋਗੇ। ਹੁਕਮੁ ਹੋਆ ਜਬ ਪਾਤਸਾਹੀ ਮੇਰੀ ਹੋਈ ਫੇਰ ਮੈ ਭੀ ਜਿਉ ਭਾਵੈ ਤੈਸੇ ਹੀ ਕਰਾਂਗਾ। ਇਹ ਬਾਤ ਸੁਣ ਕੇ ਦੀਵਾਨ ਚੁਪ ਕਰ ਗਿਆ ਤੇ ਕਾਜੀ ਬੋਲਿਆ ਕਾਜੀ ਨੇ ਇਹ ਪ੍ਰਸਨ ਕੀਆ। ਗੁਰੂ ਜੀ ਸਾਹਿਬ ਨੇ ਫਰਮਾਇਆ ਹੈ ਮੈ ਬੰਦਾ ਬੰਦਗੀ ਕਰਨੇ ਕੋ ਪੈਦਾ ਕੀਆ ਹੈ। ਸੋ ਬੰਦਾ ਕਉਨਸੀ ਬੰਦਗੀ ਕਰੇ। ਹੁਕਮੁ ਹੋਆ ਬੰਦਾ ਗੁਨਾਗਾਰ ਨਾ ਹੋਵੇ। ਫੇਰ ਆਪ ਕੋ ਗੁਨਾਗਾਰ ਮੰਨੇ ਬੰਦਾ ਇਹ ਬੰਦਗੀ ਕਰੇ। ਤਾ ਕਾਜੀ ਨੇ ਫੇਰ ਪ੍ਰਸਨ ਕੀਆ ਗੁਰੂ ਜੀ ਜੋ ਗੁਨਾਗਾਰ ਨਾ ਹੋਵੇ ਗਾ ਤੋ ਦਿਲ ਉਸ ਕਾ ਤੋਂ ਗੁਨਾਗਾਰ ਨਾ ਮੰਨੇਗਾ। ਮੁਖ ਸੇ ਗੁਨਾਗਾਰ ਮੰਨੇ ਤਾ ਮੰਨੇ। ਸੋ ਸਾਹਿਬ ਦਿਲ ਕੋ ਦੇਖੇ ਗਾ ਕੇ ਮੁਖ ਕੋ ਦੇਖੇ ਗਾ। ਹੁਕਮੁ ਹੋਆ ਸਾਹਿਬ ਦਿਲ ਕੋ ਦੇਖੇ ਗਾ। ਫੇਰ ਕਾਜੀ ਕਿਹਾ ਗੁਰੂ ਜੀ ਦਿਲ ਤੋ ਇਸ ਕਾ ਚਿੰਤਨ ਹੈ ਜਾਨਤਾ ਹੈ ਮੈ ਗੁਨਾਗਾਰ ਨਹੀ ਹਾਂ। ਦਿਲੁ ਕਿਉ ਗੁਨਾਗਾਰ ਮੰਨਦਾ ਹੈ। ਹੁਕਮੁ ਹੋਆ ਗੁਨਾਗਾਰ ਦੋ ਪ੍ਰਕਾਰ ਕਾ ਹੈ। ਇਕ ਤਨ ਕਾ ਗੁਨਾਗਾਰ ਹੈ ਇਕ ਮੰਨ ਗੁਨਾਗਾਰ ਹੈ। ਤਨ ਜੋ ਗੁਨਾਗਾਰ ਐਸੇ ਹੈ। ਜਬ ਜਗਿਆਸੀ ਜਤਨੁ ਕਰਦਾ ਹੈ ਤਨ ਕੋ ਪਾਪ ਕਰਨ ਤੋ ਰੋਕਦਾ ਹੈ। ਅਰੁ ਮਨ ਗੁਨਾਗਾਰ ਇਹ ਹੈ। ਜੋ ਮਨ ਕੋ ਪਾਪਾਂ ਤੋਂ ਗੁਨਾਹਾਂ ਤੋਂ ਰੋਕਣਾ। ਸੋ ਗੁਨਾਹਾਂ ਤੋਂ ਪਾਪਾਂ ਤੋਂ ਆਪਣੇ ਜਤਨ ਕਰਕੇ ਖਲਾਸ ਨਹੀ ਹੋ ਸਕਦਾ। ਜਬ ਪ੍ਰਮੇਸਰ ਕ੍ਰਿਪਾ ਕਰਦਾ ਹੈ ਅਰ ਪੀਰ ਮਰੀਦ ਕੀ ਸੋਬਤਿ ਹੋਤੀ ਹੈ। ਤਾਂ ਹੀ ਗੁਨਾਹਾਂ ਤੋ ਖਲਾਸ ਹੋਤਾ ਹੈ। ਜਬ ਜਗਿਆਸੀ ਜਤਨ ਕਰਦਾ ਹੈ। ਤਬ ਤਨ ਕੇ ਪਾਪਾਂ ਤਕ ਪਹੁਚਦਾ ਹੈ। ਤਨ ਕੋ ਤੋ ਗੁਨਾਹਾਂ ਤੋ ਰੋਕਿਆ ਅਰੁ ਮਨ ਗੁਨਾਗਰ ਹੋਆ ਕੇ ਹੋਆ ਤੋ ਦਿਲੋਂ ਗੁਨਾਗਾਰ ਮਾਨੇ ਕੇ ਨਾ ਮਾਨੇ। ਫੇਰ ਕਾਜੀ ਕਿਹਾ ਗੁਰੂ ਜੀ ਤਬ ਤੋਂ ਦਿਲੋਂ ਗੁਨਾਗਾਰ ਮੰਨੇ। ਹੁਕਮੁ ਹੋਆ ਇਹ ਬਾਤ ਜਥਾ ਰਥ ਹੈ। ਅਨ ਹੋਈ ਤੋ ਨਹੀ ਹੈ। ਜਬ ਜਗਿਆਸੀ ਜਤਨ ਕਰਕੇ ਤਨ ਕੇ ਗੁਨਾਂਹਾਂ ਤੋ ਖਲਾਸ ਹੋਤਾ ਹੈ। ਫੇਰ ਮਨ ਕੀ ਖੁਦੀ ਕੋ ਦੇਖ ਕਰਿ ਆਪ ਕੋ ਫੇਰ ਗੁਨਾਗਾਰ ਮੰਨਦਾ ਹੈ। ਤਬ ਇਸ ਬਾਤ ਕਰਕੇ ਸਾਹਿਬ ਰਾਜੀ ਹੋਤਾ ਹੈ। ਸੋ ਰਾਜੀ ਇਸ ਕਰਿ ਹੋਤਾ ਹੈ ਜੋ ਸਾਹਿਬ ਕੇ ਪੰਥ ਮੇ ਤੁਰਨ ਵਾਲਾ ਹੋਆ। ਬੈਠਾ ਰਹਣ ਵਾਲਾ ਨਹੀ ਹੈ। ਸਾਹਿਬ ਕਿਹਾ ਹੈ ਜੋ ਬੰਦਾ ਮੇਰੀ ਦਰਗਾਹ ਮੇ ਗੁਨਾਗਾਰ ਹੋਇ ਕੈ ਆਵਦਾ ਹੈ। ਉਸ ਕੋ ਮੈ ਪਾਕੀ ਕਾ ਮਰਾਤਬ ਦੇਤਾ ਹੂ। ਅਰਥ ਇਹ ਜੋ ਉਸ ਕੋ ਖੁਦੀ ਸੇ ਖਲਾਸ ਕਰਦਾ ਹੂੰ। ਤਬ ਕਾਜੀ ਕੋ ਗੁਰੂ ਜੀ ਨੇ ਇਹੁ ਉਤਰ ਦਿਤਾ ਤਬ ਕਾਜੀ ਪ੍ਰਸੰਨ ਹੋਆ। ਫੇਰ ਬਹਾਦਰ ਸਾਹੁ ਪਾਸੋ ਰਵਾਨਾ ਹੋਏ। ੧੪।

## ਆਗੇ ਸਾਖੀ ਕਾਂਸ਼ੀ ਦੇ ਪਾਂਡਿਆਂ ਦੀ

ਇਕ ਵਾਰ ਗੁਰੂ ਜੀ ਨੇ ਕਾਂਸੀ ਕੇ ਪਾਂਡੇ ਬਲਾਏ। ਤਿਨ ਸੇ ਹੋਮ ਕਰਾਇਆ। ਖਾਲਸੇ ਕਾ ਪੰਥ ਚਲਾਇਆ। ਤਬ ਉਨ ਪਾਡਿਆਂ ਕਿਹਾ ਗੁਰੂ ਜੀ ਜੇ ਆਗਿਆ ਹੋਵੇ ਤੋ ਕੋਈ ਬਚਨ ਪਛੀਏ। ਹੁਕਮੁ ਹੋਆ ਪਾਂਡੇ ਜੀ ਪੂਛੋ ਕੋਈ ਛੰਕਾ ਨਾ ਕਰੋ। ਤਬ ਪਾਂਡਿਆਂ ਨੇ ਇਹ ਪ੍ਰਸਨ ਕੀਆ। ਗੁਰੂ ਜੀ ਵੇਦੋ ਮੇ ਆਪੋ ਆਪਣੇ ਵਰਨੋ ਕੇ ਧਰਮ ਲਿਖੇ ਹੈ। ਉਸ ਵਰਨ ਕੀ ਕਿਰਿਆ

ਉਹ ਵਰਨ ਨਾ ਕਰੇ। ਉਸ ਵਰਨ ਕੀ ਕਿਰਿਆ ਉਹ ਵਰਨ ਨਾ ਕਰੇ। ਬ੍ਰਹਮਣਾਂ ਕਾ ਧਰਮ ਦਾਨ ਲੈਣਾ ਲਿਖਿਆ ਹੈ। ਅਰੁ ਖਤ੍ਰੀਆ ਕਾ ਧਰਮ ਦਾਨ ਦੇਣਾ ਲਿਖਿਆ ਹੈ। ਸੋ ਤੁਮਾਰਾ ਵਰਨ ਖਤ੍ਰੀ ਕਾ ਹੈ। ਤੁਮ ਦਾਨ ਜਗਤ ਕਾ ਕਿਉ ਲੇਤੇ ਹੋ। ਤੁਮ ਕੋ ਤੋ ਲੈਣਾ ਪ੍ਰਵਾਨ ਨਹੀ ਹੈ। ਤੁਮ ਕੋ ਦਾਨ ਦੇਣਾ ਪ੍ਰਵਾਨ ਹੈ। ਤੁਮ ਕਿਸ ਵਜਾ ਸੇ ਦਾਨ ਜਗਤ ਕਾ ਲੇਤੇ ਹੋ। ਹਮਾਰੇ ਹਿਰਦੇ ਮੇ ਇਹ ਸੰਕਾ ਹੈ। ਕ੍ਰਿਪਾ ਕਰਕੇ ਉਤਰ ਦੇਵੋ। ਹੁਕਮੁ ਹੋਆ ਪਾਂਡੇ ਜੀ ਭਲਾ ਪੁਛਿਆ। ਅਬ ਇਸ ਪ੍ਰਸਨ ਕਾ ਮੇਰੇ ਪਾਸੋ ਉਤਰ ਸੁਣੋ। ਦੋ ਪ੍ਰਕਾਰ ਕਾ ਲੈਣਾ ਹੈ। ਦੂਸਰਾ ਅਮਾਨਤ ਕਾ ਲੈਣਾ ਹੈ। ਜੋ ਕਿਸੇ ਕੀ ਅਮਾਨਤ ਰਖਦਾ ਹੈ ਸੋ ਭੀ ਲੈਦਾ ਦਿਸਦਾ ਹੈ ਪਰ ਉਹ ਲੈਦਾ ਨਹੀ ਹੈ। ਸਗੋ ਉਪਕਾਰ ਕਰਦਾ ਹੈ। ਇਸੀ ਉਪਰ ਇਕ ਦ੍ਰਿਸਟਾਂਤੁ ਹੈ। ਕੋਈ ਵਡਾ ਮਹਾਂ ਰਾਜਾ ਸੀ। ਉਸ ਕੇ ਪਾਸ ਜੋਤਸੀ ਸੀ ਪਰ ਉਹ ਜੋਤਸੀ ਪੂਰਨ ਸੀ। ਜੋ ਕੁਛ ਉਹ ਜੋਤਸੀ ਕਹਤੇ ਸੋ ਸਤਿ ਸਤਿ ਹੁਦਾ ਸੀ। ਰਾਜੇ ਨੇ ਉਨ ਕਾ ਬਹੁਤ ਵੇਰ ਪ੍ਰਤਿਆਵਾ ਲਿਆ ਸੀ। ਇਕ ਵਾਰ ਜੋਤਸੀਆਂ ਨੇ ਜੋਤਿਸ ਲਗਾਇਆ ਇਹ ਬਚਨ ਕਿਹਾ। ਰਾਜਾ ਜੀ ਤੇਰੇ ਨਗਰ ਕੋ ਅਗਨ ਲਗਣੀ ਹੈ। ਐਸ ਮਹੀਨੇ ਐਸ ਦਿਨ ਅਗਨ ਲਗੇ ਗੀ। ਪ੍ਰ ਬਹੁਤ ਭਾਰੀ ਅਗਨ ਲਗੇ ਗੀ। ਫੇਰ ਰਾਜੇ ਨੇ ਪੁਛਿਆ ਨਗਰ ਕਾ ਕੋਈ ਅਸਥਾਨ ਬਚੇਗਾ ਕੇ ਸਭ ਜਲ ਜਾਵੇ ਗੇ। ਫੇਰ ਜੋਤਸੀਆਂ ਨੇ ਕਿਹਾ ਇਕ ਤੇਰੀ ਹਵੇਲੀ ਬਚੇਗੀ। ਹੋਰ ਸਭ ਨਗਰ ਜਲ ਜਾਵੇ ਗਾ। ਫੇਰ ਉਹ ਸਮਾ ਆਇਆ ਰਾਜੇ ਨੇ ਦੋ ਦਿਨ ਆਗੇ ਨਗਰ ਮੇ ਢੰਢੋਰਾ ਫਿਰਾਇਆ। ਜੈਸੇ ਜੋਤਸੀਆਂ ਨੇ ਕਿਹਾ ਸੀ ਐਸ ਮਹੀਨੇ ਐਸ ਦਿਨ ਨਗਰ ਕੋ ਅਗਨ ਲਗੇ ਗੀ ਅਰੁ ਸਭ ਜਲ ਜਾਵੇਗਾ। ਇਕ ਤੇਰੀ ਹਵੇਲੀ ਬਚੇਗੀ। ਸੋ ਹੁਣ ਸਭ ਕਿਸੇ ਨੇ ਐਸੇ ਕਰਨਾ ਜੋ ਆਪਣੀ ਚੀਜ਼ ਵਸਤੂ ਮੇਰੀ ਹਵੇਲੀ ਮੇ ਰਖ ਜਾਣੀ ਫੇਰ ਸੁਖ ਕੇ ਸਮੇ ਲੈ ਜਾਣੀ। ਸੋ ਰਾਜੇ ਨੇ ਉਨ ਕੀ ਅਮਾਨਤ ਰਖੀ ਸੀ ਸੋ ਉਨ ਕੇ ਉਪਰ ਉਪਕਾਰ ਕੀਆ ਸੀ। ਤੈਸੇ ਜਗਤੁ ਜੋ ਮੁਝ ਕੋ ਮਾਇਆ ਦੇਤਾ ਹੈ। ਮੈ ਉਸ ਰਾਜੇ ਕੀ ਨਿਆਈ ਅਮਾਨਤ ਰਖਦਾ ਹਾਂ। ਜਗਤੁ ਮੇ ਕਾਮ ਕ੍ਰੋਧ ਆਦਿਕ ਅਗਨ ਲਗੀ ਹੋਈ ਹੈ। ਜੋ ਮਾਇਆ ਕਾਮ ਕ੍ਰੋਧ ਕੇ ਕਾਰਜ ਵਿਖੇ ਲਗਦੀ ਹੈ ਸੋ ਮਾਇਆ ਬਿਰਥੀ ਜਾਂਦੀ ਹੈ। ਅਰੁ ਜੋ ਮਾਇਆ ਗੁਰੂ ਜੀ ਕੇ ਆਗੇ ਭੇਟਾ ਕਰਤੇ ਹੈ। ਸੋ ਇਨਕੇ ਜੀਵਾਂ ਕੇ ਕੰਮ ਆਵੇ ਗੀ। ਜਿਸ ਜਿਸ ਭਾਵਨੀ ਕਰਕੇ ਭੇਟ ਕਰਤੇ ਹੈ ਸੋ ਸੋ ਭਾਵਨੀ ਗੁਰੂ ਜੀ ਪੂਰਨ ਕਰੇਗਾ। ਇਹ ਸਾਖੀ ਸੁਣ ਕਰਿ ਪਾਂਡੇ ਪ੍ਰਸੰਨ ਹੋਏ। ਤੇ ਗੁਰੂ ਜੀ ਕੇ ਚਰਨੀ ਢੈ ਪਏ ਤੇ ਕਿਹਾ ਗੁਰੂ ਜੀ ਭਲਾ ਉਤਰ ਦੀਆ। ੧੫।

## ਆਗੇ ਸਾਖੀ ਬਾਦਸ਼ਾਹ ਕੇ ਪੀਰ ਜੀ

ਇਕ ਵਾਰ ਗੁਰੂ ਜੀ ਕਹਾਂ ਜਾਤੇ ਥੇ। ਗ੍ਰਿਖਮ ਰੁਤ ਸੀ। ਦੁਪੈਹਰ ਕੇ ਸਮੇ ਮਾਰਗ ਮੇ ਇਕ ਬਾਗ ਆਇਆ। ਉਸ ਬਾਗ ਮੇ ਗੁਰੂ ਜੀ ਨੇ ਉਤਾਰਾ ਕੀਆ। ਆਗੇ ਉਸ ਬਾਗ ਮੇ ਪਾਤਸਾਹ ਕਾ ਪੀਰ ਉਤਰਿਆ ਹੋਆ ਸੀ। ਗੁਰੂ ਜੀ ਕੇ ਸਾਥ ਉਸ ਪੀਰ ਕਾ ਮਲਾਪ ਹੋਆ। ਗੁਰੂ ਜੀ ਨੇ ਉਸ ਪੀਰ ਕੋ ਆਪਨੇ ਪਾਸ ਬਿਠਾਇਆ ਅਰੁ ਬਹੁਤ ਅਦਬ ਕੀਆ। ਉਸ ਬਾਗ ਦੇ ਪਾਸ ਹੀ

ਕੋਈ ਵਡਾ ਨੱਗਰ ਸੀ। ਉਸ ਨੱਗਰ ਮੇ ਸਿਖ ਲੋਕ ਖਤ੍ਰੀ ਲੋਕ ਬਹੁਤ ਰਹਿਦੇ ਸੀ। ਤਬ ਗੁਰੂ ਜੀ ਕੇ ਦਰਸਨ ਕੋ ਸਭ ਸਿਖ ਸੰਗਤਾ ਆਈਆਂ। ਮਾਇਆ ਤੇ ਬੱਸਤ੍ਰ ਅਰੁ ਪ੍ਰਸਾਦ ਬਹੁਤ ਹੀ ਭੇਟ ਲਿਆਏ। ਫੇਰ ਅਰਦਾਸੀਏ ਸਿਖ ਨੇ ਗੁਰੂ ਜੀ ਕੇ ਸਨਮੁਖ ਕਿਹਾ ਸਚੇ ਪਾਤਸਾਹ ਸਿਖ ਕਾਰਾਂ ਭੇਟਾ ਮੰਨਤਾ ਲਿਆਏ ਹੈ। ਅਰੁ ਪ੍ਰਸਾਦ ਲਿਆਏ ਹੈ। ਸਿਖਾਂ ਕੋ ਖੁਛੀਆਂ ਬਖਸ਼ੋ ਅਰੁ ਸਿਖਾਂ ਦੇ ਕਾਰਜ ਸੰਪੂਰਨ ਕਰੋ। ਐਸੀਆਂ ਬਾਤਾਂ ਸਾਰਾ ਦਿਨ ਸੁਣ ਸੁਣ ਪੀਰ ਨੇ ਪ੍ਰਸਨ ਕੀਆ। ਗੁਰੂ ਜੀ ਹਮਾਰੇ ਲਿਖੇ ਮੇ ਜੋ ਸਾਹਿਬ ਲੋਕਾਂ ਕਿਹਾ ਹੈ। ਜੋ ਕੁਛੁ ਤਕਦੀਰ ਪ੍ਰਵਦ ਗਾਰ ਕੀ ਵਿਚ ਲਿਖਿਆ ਹੈ ਸੋ ਹੋ ਚੁਕਾ ਹੈ। ਹੋਰ ਕੁਛੁ ਨਹੀ ਹੋਤਾ। ਅਰੁ ਜੋ ਕੁਛੁ ਹੋਰ ਕੀਆ ਚਾਹਤਾ ਹੈ। ਸੋ ਭੁਲ ਕਰਕੇ ਚਾਹਤਾ ਹੈ। ਜੋ ਕੁਛੁ ਆਗੇ ਭੁਲਕੇ ਕੀਤਾ ਹੋਵੇ ਤਬ ਕੁਛੁ ਹੋਰ ਕੈਸੇ ਹੋਏ। ਜੋ ਕੁਛੁ ਹੋਆ ਹੈ ਸੋ ਹੋਆ ਹੈ। ਤਬ ਹੋਰ ਕੁਛ ਨਹੀ ਹੋਤਾ। ਸੋ ਏਹ ਸਿਖ ਜੋ ਅਰਦਾਸ ਕਰਤੇ ਹੈ ਜੋ ਖੁਛੀਆਂ ਕਰੀਏ ਸਿਖਾਂ ਕੇ ਕਾਰਜ ਸੰਪੂਰਨ ਕਰੋ। ਅਬ ਤੋ ਹੋਰ ਕੁਛੁ ਨਹੀ ਹੋਤਾ ਇਹ ਸਿਖ ਅਰਦਾਸਾਂ ਕਿਉਂ ਕਰਤੇ ਹੈ। ਤਬ ਪੀਰ ਕਾ ਪ੍ਰਸਨ ਸੁਣ ਕਰਿ ਗੁਰੂ ਜੀ ਨੇ ਛਾਪ ਕੱਡੀ। ਛਾਪ ਕੇ ਊਪਰ ਸਿਆਹੀ ਲਗਾਈ। ਫੇਰ ਕਾਗਤ ਉਪਰ ਮੁਹਰ ਲਗਾਈ। ਹੁਕਮੁ ਹੋਆ ਪੀਰ ਜੀ ਹਮ ਤੇਰੇ ਸੁਆਲ ਕਾ ਜਵਾਬ ਦੀਆ ਹੈ। ਛਾਪ ਊਪਰ ਜੋ ਅਖਰ ਸੀ ਸੋ ਅਗਲੇ ਸੀ। ਹੁਣ ਕਿਸੇ ਨੇ ਨਹੀ ਲਿਖੇ। ਅਖਰ ਲਿਖਣ ਵਾਲੇ ਕੀ ਇਹ ਕਾਮਨਾ ਸੀ। ਜਬ ਇਹ ਛਾਪ ਸਿਰ ਟੇਕੇਗੀ। ਤਬ ਕਾਗਤ ਉਪਰ ਮੁਹਰ ਲਗ ਜਾਵੇ ਗੀ। ਅਰੁ ਪੁਠੇ ਅਖਰ ਸਿਧੇ ਹੋ ਜਾਣ ਗੇ। ਤੈਸੇ ਪ੍ਰਵਦ ਗਾਰ ਇਹ ਬਾਤ ਤਕਦੀਰ ਮੇ ਰੱਖ ਛਡੀ ਹੈ। ਜਬ ਇਹ ਮਨੁਖ ਗੁਰੂ ਪੀਰ ਮੁਰਸਦ ਕੇ ਅੱਗੇ ਅਧੀਨ ਹੋਵੇ ਗਾ। ਅਰੁ ਬਹੁਤ ਸੇਵਾ ਭਾਉ ਕਰੇਗਾ। ਤਬ ਇਸਕੇ ਪੁਠੇ ਲੇਖ ਜੋ ਹੈ। ਸੋ ਸਿਧੇ ਹੋ ਜਾਣ ਗੇ। ਅਰੁ ਸਭ ਕਾਰਜ ਇਸ ਕੇ ਸੰਪੂਰਨ ਹੋ ਜਾਣ ਗੇ। ਜੋ ਕੁਛੁ ਇਹ ਹੋਤਾ ਹੈ ਸੋ ਉਸੀ ਪ੍ਰਵਦ ਗਾਰ ਕੀ ਤਕਦੀਰ ਅਨਸਾਰ ਹੋਤਾ ਹੈ। ਤੁਮਾਰੇ ਲਿਖੇ ਮੇ ਜੋ ਸਾਹਿਬ ਲੋਕਾਂ ਕਿਹਾ ਹੈ ਸੋ ਠੀਕ ਕਿਹਾ ਹੈ। ਇਹ ਉਤਰ ਸੁਣ ਕਰਿ ਪੀਰ ਪ੍ਰਸੰਨ ਹੋਆ। ੧੬।

## ਆਗੇ ਸਾਖੀ ਸੂਬੇਦਾਰ ਦੀ

ਇਕ ਦਿਨ ਗੁਰੂ ਜੀ ਕੇ ਪਾਸ ਇਕ ਸੂਬੇਦਾਰ ਆਇਆ। ਓਸ ਨੇ ਬੇਨੰਤੀ ਕੀਤੀ। ਜੋ ਗੁਰੂ ਜੀ ਜਿਸ ਸਿਖ ਉਪਰ ਤੁਮ ਮੇਹਰਵਾਨ ਹੋਤੇ ਹੋ ਉਸ ਕੋ ਕਿਆ ਦੇਤੇ ਹੋ। ਹੁਕਮੁ ਹੋਆ ਜਿਸ ਸਿਖ ਉਪਰ ਹਮ ਮੇਹਰਵਾਨ ਹੋਤੇ ਹਾਂ। ਤਿਸ ਸਿਖ ਕੇ ਘਰ ਇਕ ਪਿਆਰਾ ਭੇਜ ਦੇਤੇ ਹਾਂ। ਫੇਰ ਸੂਬੇਦਾਰ ਨੇ ਕਿਹਾ ਗੁਰੂ ਜੀ ਜਿਸ ਸਿਖ ਉਪਰ ਤੁਮ ਬਹੁਤ ਮੇਹਰਵਾਨ ਹੋਤੇ ਹੋ ਤਿਸ ਸਿਖ ਕੋ ਕਿਆ ਦੇਤੇ ਹੋ। ਹੁਕਮੁ ਹੋਆ ਜਿਸ ਸਿਖ ਉਪਰ ਹਮ ਬਹੁਤ ਮੇਹਰਵਾਨ ਹੋਤੇ ਹੈ ਤਿਸ ਸਿਖ ਕੇ ਘਰਿ ਦੋ ਪਿਆਰੇ ਭੇਜ ਦੇਤੇ ਹੈ। ਫੇਰ ਸੂਬੇਦਾਰ ਨੇ ਕਿਹਾ ਏਸੇ ਤਰਾਂ ਗੁਰੂ ਜੀ ਦਸਾਂ ਪਿਆਰਿਆਂ ਤਕ ਗਏ। ਜਿਸ ਸਿਖ ਕੇ ਉਪਰ ਹਮ ਬਹੁਤ ਬਹੁਤ ਮੇਹਰਵਾਨ ਹੋਤੇ ਹਾਂ ਤਿਸ ਸਿਖ ਕੇ ਘਰਿ ਦਸ ਪਿਆਰੇ ਭੇਜ ਦੇਤੇ ਹਾਂ। ਫੇਰ ਸੂਬੇਦਾਰ ਨੇ ਕਿਹਾ ਗੁਰੂ ਜੀ ਜਿਸ ਸਿਖ ਕੇ ਘਰਿ ਦਸ ਪਿਆਰੇ ਭੇਜ ਦੀਏ ਤਿਸ ਸਿਖ ਕੋ ਕਿਆ ਹਾਸਲ ਹੋਆ। ਹੁਕਮੁ ਹੋਆ ਜਿਤਨੇ

ਬਹੁਤ ਪਿਆਰੇ ਸਿਖ ਕੇ ਘਰਿ ਜਾਣਗੇ। ਉਤਨਾਂ ਹੀ ਬ੍ਰਹਮ ਵੀਚਾਰ ਹੋਵੇਗਾ। ਅਰੁ ਬਹੁਤ ਹੀ ਹਰਿ ਜਸ ਹੋਵੇਗਾ। ਸੰਤਾਂ ਦੇ ਵਿਚ ਸਹਜੇ ਹੀ ਸਤਿ ਵੀਚਾਰ ਕਾ ਉਪਦੇਸ ਹੋਤਾ ਹੈ। ਸਿਖ ਕੇ ਕਨੀ ਸਹਜੇ ਹੀ ਕੋਈ ਬਚਨ ਪਵੇਗਾ। ਸਿਖ ਬਚਨ ਕੋ ਹਿਰਦੇ ਮੇ ਧਾਰੇ ਗਾ। ਫਿਰ ਸਿਖ ਕਾ ਜਨਮ ਮਰਨ ਕਟਿਆ ਜਾਵੇਗਾ। ਫੇਰ ਸੰਤਾਂ ਕੇ ਸਾਥ ਖਾਨ ਪਾਨ ਕਾ ਭਗਤ ਭਾਉ ਕਰੇਗਾ। ਏਸ ਕਰਕੇ ਸਿਖ ਕਾ ਰਿਜਕ ਵਧੇਗਾ। ਜੋ ਸਿਖ ਦਾ ਪ੍ਰਵਾਰ ਸੰਤਾਂ ਕੀ ਸੇਵਾ ਕਰੇ ਗਾ। ਫੇਰ ਸਿਖ ਕਾ ਗਰਿਸਤੁ ਸੁਫਲ ਹੋਵੇ ਗਾ। ਅਰਥ। ਜੋ ਗ੍ਰਿਸਤ ਕਾ ਲੇਖਾ ਸਿਖ ਕੋ ਨਾ ਦੇਣਾ ਪਵੇਗਾ। ਸੰਤੋਂ ਕੇ ਮਿਲਿਆਂ ਸਿਖ ਕੋ ਇਤਨੇ ਲਾਭ ਪ੍ਰਾਪਤ ਹੋਤੇ ਹੈ। ਇਹ ਉਤਰ ਸੁਣ ਕਰ ਸੂਬੇਦਾਰ ਪ੍ਰਸੰਨ ਹੋਆ। ੧੭।

## ਆਗੇ ਸਾਖੀ ਗੁਰ ਜੀ ਨੇ ਸਿਖਾਂ ਨੂ ਸਿਖਾਂ ਜੁਧ ਸਖੌਣਾ

ਇਕ ਵਾਰ ਗੁਰੂ ਜੀ ਲਖੀ ਜੰਗਲ ਸੀ। ਕਿਸੇ ਸਿਖ ਨੇ ਆ ਕੇ ਕਿਹਾ ਸਚੇ ਪਾਤਿਸਾਹ ਸੰਗਤਾਂ ਗੁਰੂ ਜੀ ਕੇ ਦਰਸਨ ਕੋ ਆਂਵਦੀਆਂ ਸੀ। ਸੂਬੇ ਨੇ ਖੋਹ ਲਈਆਂ ਹੈ। ਸੁਨ ਕਰਿ ਗੁਰੂ ਜੀ ਚੁਪ ਚਾਪ ਹੀ ਰਹੇ ਕੋਈ ਉਤਰ ਨਾ ਦੀਆ। ਫੇਰ ਦੂਸਰੇ ਦਿਨ ਕਿਸੇ ਹੋਰ ਸਿਖ ਨੇ ਆਨ ਕਿਹਾ। ਸਚੇ ਪਾਤਿਸਾਹ ਸੰਗਤਾਂ ਗੁਰੂ ਜੀ ਕੇ ਦਰਸਨ ਕੋ ਆਂਵਦੀਆਂ ਸੀ। ਤੇ ਸੂਬੇ ਨੇ ਖੋਹ ਲਈਆਂ ਹੈ। ਹੁਕਮੁ ਹੋਆ ਦੇਖੋ ਭਾਈ ਇਉ ਕੋਈ ਨਹੀ ਕੈਹਦਾ ਸੰਗਤਾਂ ਨੇ ਖੋਹ ਲਿਆ ਹੈ। ਸਭ ਕੋਈ ਇਉ ਹੀ ਕੈਹਦਾ ਹੈ ਸੰਗਤਾਂ ਕੋ ਸੂਬੇ ਨੇ ਖੋਹ ਲਿਆ ਹੈ। ਭਾਈ ਸੰਗਤਾਂ ਸਚੀਆਂ ਹੈ ਸੰਗਤਾਂ ਕੋ ਨਵਾਂ ਪਾਤਿਸਾਹੀਆਂ ਨੇ ਸਿਮਰਣੀਆਂ ਫੜਾਈਆਂ ਹੈ। ਅਰੁ ਮੈਂ ਸੰਗਤਾਂ ਕੋ ਭਗੌਤੀ ਫੜਾਵਾਂ ਗਾ। ਅਰੁ ਚਿੜੀਆਂ ਤੋਂ ਬਾਜ ਤੁੜਾਵਾਂ ਗਾ। ਫੇਰ ਹੁਕਮੁ ਹੋਆ ਜੋ ਮੇਰਾ ਸਿਖ ਹੋਵੇਗਾ ਸੋ ਕੇਸਾਂ ਬਿਨਾ ਅਰ ਸ਼ਸਤਰਾਂ ਬਿਨਾ ਨਾ ਰਹੇਗਾ। ਕੇਸਾਂ ਬਿਨਾ ਅਰੁ ਸ਼ਸਤ੍ਰਾਂ ਬਿਨਾ ਅਧਾ ਮਾਣਸੁ ਹੈ। ਸਾਰਾ ਮਾਣਸੁ ਕੇਸਾਂ ਸ਼ਸਤ੍ਰਾਂ ਸਮੇਤ ਹੋਤਾ ਹੈ। ਫੇਰ ਹੁਕਮੁ ਹੋਆ ਸੰਗਤਾਂ ਕੋ ਜੁੱਧ ਕਰਨ ਸਿਖਾਂਦੇ ਹਾਂ। ਦੋ ਤਿੰਨ ਕੋਹਾਂ ਤੇ ਸੰਗਤਾਂ ਆਈਆਂ। ਗੁਰੂ ਜੀ ਨੇ ਡਲੇ ਬਰਾੜ ਨੂ ਬਲਾਇਆ ਹੁਕਮ ਹੋਆ ਡਲਿਆ ਆਪਣੀ ਸੈਨਾ ਬੁਲਾ ਤੇ ਲਾਠੀਆਂ ਹਥ ਫੜਾ ਸੰਗਤਾਂ ਆਂਵਦੀਆਂ ਹੈ ਸੰਗਤਾਂ ਕੋ ਖੋਹ ਲਿਆਵੋ। ਪਰ ਮਾਰਨਾ ਕਿਸੇ ਕੋ ਨਹੀ ਤੇ ਚੀਜ ਕੋਈ ਗਵੌਣੀ ਨਹੀ ਹੈ। ਜੋ ਸੰਗਤਾਂ ਕੋ ਫੇਰ ਦੇਣੀ ਹੋਵੇ ਗੀ। ਸੰਗਤਿ ਕੋ ਜੁਧ ਕਰਨ ਸਿਖਾਦੇ ਹਾਂ। ਡੱਲਾ ਬਰਾੜੁ ਸੈਨਾ ਕੋ ਸਾਥ ਲੈ ਕਰਿ ਜਾ ਸੰਗਤਾਂ ਕੋ ਖੋਣ ਪਿਆ। ਤੇ ਸੰਗਤਾਂ ਕੋ ਗੁਰੂ ਜੀ ਨੇ ਪਹਲਾਂ ਹੀ ਕਹਿ ਭੇਜਿਆ ਸੀ। ਜੋ ਏਥੇ ਜੰਗਲ ਹੈ ਆਪਾਂ ਮੁਸਾਫਰ ਹਾਂ। ਜੇ ਕੋਈ ਜਟ ਸਿਖ ਤੁਹਾਨੂ ਖੋਣ ਪੈਣ ਤਾਂ ਤੁਸੀ ਤਕੜੇ ਰਹਣਾ ਕੋਈ ਚੀਜ ਖਹੋਣੀ ਨਹੀਂ। ਤਾਂ ਗੁਰੂ ਜੀ ਕੇ ਬਚਨ ਸੁਣ ਕੇ ਸੰਗਤਾਂ ਤਕੜੀਆਂ ਹੋਈਆਂ। ਡਲੇ ਦੀ ਸੈਨਾ ਖੋਹੇ ਤੇ ਸੰਗਤਾਂ ਖੋਣ ਨਾ ਦੇਣ ਸੰਗਤ ਵੀ ਬਹੁਤ ਸੀ। ਬਹੁਤ ਸ਼ੋਰ ਪਿਆ ਕੋਹਾਂ ਤੱਕ ਸ਼ੋਰ ਸੁਣਿਆਂ। ਤਾਂ ਗੁਰੂ ਜੀ ਭੀ ਉਚੇ ਅਸਥਾਨ ਆਨ ਖੜੇ ਹੋਏ। ਸ਼ੋਰ ਸੁਣ ਸੁਣ ਕੇ ਕਹੈ ਸੰਗਤਾਂ ਕੋ ਜੁਧ ਕਰਨ ਏਸੇ ਤਰਾਂ ਸਿਖਾਲਣਾ ਸੀ। ਫੇਰ ਪ੍ਰਸਾਦ ਕਰਾਇਆ ਜਬ ਪ੍ਰਸਾਦ ਤਿਆਰ ਹੋਆ ਫੇਰ ਹੁਕਮੁ ਹੋਆ ਜਾਵੋ ਖਾਲਸਾ ਜੀ ਪ੍ਰਸਾਦ

ਲੁਟ ਲਵੋ ਤਾ ਪ੍ਰਸਾਦ ਲੁਟਿਆ ਜਾਵੇ। ਬਹੁਤੀ ਵੇਰ ਏਵੇ ਹੀ ਕੀਤਾ। ਇਕ ਵੇਰ ਬਹੁਤਾ ਪ੍ਰਸਾਦ ਕਰਾਇਆ। ਹੁਕਮੁ ਹੋਆ ਜਾਵੋ ਖਾਲਸਾ ਜੀ ਲੁਟ ਲਵੋ। ਤਬ ਬਹੁਤੇ ਸਿਖ ਲੁਟਣ ਗਏ। ਤੇ ਕਿਤਨੇ ਸਿਖ ਗੁਰੂ ਜੀ ਪਾਸ ਬੈਠੇ ਰਹੇ ਲੁਟਣ ਨਾ ਗਏ। ਤਾਂ ਹੁਕਮੁ ਹੋਆ ਭਾਈ ਸਿਖੋ ਤੁਸੀ ਪ੍ਰਸਾਦਿ ਲੁਟਣ ਕਿਉ ਨਾ ਗਏ। ਤਾਂ ਸਿਖਾਂ ਨੇ ਕਿਹਾ ਸਚੇ ਪਾਤਿਸਾਹ ਜੇ ਵੰਡਾ ਮਿਲਦਾ ਤਾਂ ਖਾ ਲੈਦੇ ਤੇ ਅਸੀ ਲੁਟਣ ਵਾਲਿਆਂ ਵਿਚੋ ਨਹੀ। ਫੇਰ ਹੁਕਮੁ ਹੋਆ ਨਿਹਾਲ ਭਾਈ। ਖਾਲਸੇ ਵਿਚਿ ਲੁਟ ਵੀ ਹੋਵੇ ਗੀ। ਤੇ ਸਿਖੀ ਵੀ ਹੋਵੇ ਗੀ। ਸ਼ਸਤ੍ਰ ਦੇਖ ਕਰਿ ਬਹੁਤ ਪ੍ਰਸੰਨ ਹੋਵੈ। ਜੋ ਸਿਖ ਮਾਇਆ ਭੇਟ ਲਿਆਵੇ ਉਸ ਕੋ ਐਸੀ ਖੁਛੀ ਨਾ ਮਿਲੇ ਜੈਸੀ ਸ਼ਸਤ੍ਰ ਭੇਟ ਲਿਆਵਣ ਕੋ ਮਿਲੇ। ਸ਼ਸਤ੍ਰਾਂ ਕੀ ਪੂਜਾ ਕਰੈ। ਅਰੁ ਧੂਫ ਕਰੈ ਫੇਰ ਇਕ ਦਿਨ ਡਲੇ ਕੋ ਹੁਕਮੁ ਹੋਆ ਡਲਿਆ ਰੋਜ ਲਇਆ ਕਰੋ ਸਰਕਾਰੋ। ਤਾ ਫੇਰ ਡਲੇ ਨੇ ਕਿਹਾ ਸਚੇ ਪਾਤਿਸਾਹ ਮੁਝੇ ਮੀਹ ਮਿਲੇ। ਤਾਂ ਗੁਰੂ ਜੀ ਨੇ ਫੇਰ ਨਾ ਸੁਣੀ। ਓਥੇ ਜੰਗਲ ਵਿਚਿ ਬਹੁਤੇ ਚਿਰ ਦੀ ਅਉੜ ਸੀ। ਤਾ ਫੇਰ ਕਿਤਨੇ ਦਿਨ ਵੀਤ ਗਏ। ਤਾ ਗੁਰੂ ਜੀ ਨੇ ਫੇਰ ਕਿਹਾ ਡਲਿਆ ਰੋਜ ਲਇਆ ਕਰ ਸਰਕਾਰੋ। ਤਾ ਫੇਰ ਡਲੇ ਨੇ ਕਿਹਾ ਸਚੇ ਪਾਤਿਸਾਹ ਮੁਝੇ ਮੀਹੁ ਮਿਲੇ। ਹੁਕਮੁ ਹੋਆ ਜਟੁ ਪਿੰਨੇ ਤਾ ਕੰਧ ਥੀ ਭੀ ਘਿੰਨੇ। ਅਸਾ ਤਾਂ ਬਹੁਤ ਘੁਸਾਇਆ ਸੀ ਪਰ ਇਹ ਘੁਸਣੁ ਦਿੰਦਾ ਨਹੀਂ। ਜਾਹ ਛਪੜ ਸਾਫ ਕਰਵਾ। ਤਾ ਡਲਾ ਬਹੁਤ ਪ੍ਰਸੰਨ ਹੋਆ ਪ੍ਰਸੰਨ ਹੋ ਕਰ ਕਿਤਨੇ ਢੋਲ ਇਕਠੇ ਕੀਤੇ। ਅਰੁ ਬਹੁਤੇ ਜਟ ਸਿਖ ਕੱਠੇ ਕਰੇ ਤੇ ਛਪੜ ਸਾਫ ਕਰਾਏ। ਤਾਂ ਗੁਰੂ ਜੀ ਨੇ ਜਟਾਂ ਕੋ ਵਡਾ ਬਹੁਤ ਮੀਂਹ (ਮੇਘ) ਬਖਸ਼ਿਆ। ਜਟ ਥੱਕ ਕੇ ਗੁਰੂ ਜੀ ਪਾਸ ਆਏ ਤੇ ਫੇਰ ਮੀਹ ਬੰਦ ਕਰਾਇਆ। ੧੮।

## ਆਗੇ ਸਾਖੀ ਮਾਤਾ ਜੀ ਦੇ ਮਸੰਦਾਂ ਸਾਥ ਬਚਨ

ਇਕ ਵੇਰ ਮਾਤਾ ਜੀ ਨੇ ਮਸੰਦਾਂ ਨੂ ਕਿਹਾ ਜੋ ਮਾਇਆ ਸੰਗਤਾਂ ਪਾਸੋ ਤੁਮ ਲਿਆਵਦੇ ਹੈਂ ਤੇ ਗੁਰੂ ਜੀ ਕੇ ਖਜਾਨੇ ਵਿਚ ਨਹੀ ਪਾਵੰਦੇ। ਇਹ ਬਾਤ ਚੰਗੀ ਨਹੀ ਹੈ। ਫੇਰ ਮਸੰਦਾਂ ਨੇ ਕਰੋਧ ਸੇ ਮਾਤਾ ਜੀ ਕੋ ਕਿਹਾ ਪਹਲਾਂ ਪੁਤ੍ਰ ਕੋ ਪੜਾ ਤਾਂ ਲੈ। ਜੇ ਪੁਤ੍ਰ ਤੇਰਾ ਪੜ ਲਵੇਗਾ ਤਾਂ ਸਾਡੇ ਨਾਲ ਲੇਖਾ ਸਮਝ ਲਵੇਗਾ। ਆਮਦਨ ਕਾ ਤੇ ਖਰਚ ਦਾ। ਤਾਂ ਮਾਤਾ ਜੀ ਨੇ ਮਸੰਦਾਂ ਦੀਆਂ ਸਾਰੀਆਂ ਬਾਤਾ ਗੁਰੂ ਜੀ ਨੂ ਸੁਣਾਈਆਂ ਜੋ ਮਸੰਦ ਇਹ ਬਾਤਾਂ ਕਰਦੇ ਹੈਨ। ਹੁਕਮੁ ਹੋਆ ਭਾਈ ਮਸੰਦਾਂ ਨਾਲ ਲੇਖਾ ਸਮਝਣਾ ਹੈ। ਤੇ ਲੇਖਾ ਸਮਝਣ ਵਾਸਤੇ ਪੜਨਾ ਵੀ ਹੈ। ਤਾਂ ਗੁਰੂ ਜੀ ਨੇ ਫਟੀ ਤੇ ਬਾਲ ਉਪਦੇਸ ਮੰਗਾਇਆ। ਤਾਂ ਸਿਖਾਂ ਨੇ ਫਟੀ ਬੈਸੰਤਰ ਕੀ ਭੇਟ ਕੀਤੀ। ਤੇ ਸਿਖਾਂ ਨੇ ਗੁਰੂ ਜੀ ਕੋ ਕਿਹਾ ਸਚੇ ਪਾਤਿਸਾਹ ਬਿਧਾਤਾ ਜੋ ਜੀਵਾਂ ਦੇ ਮਸਤਕ ਉਪਰ ਲੇਖ ਲਿਖਦਾ ਹੈ ਸੋ ਤੁਮਾਰੇ ਪਾਸੋ ਪੁਛਕੇ ਲੇਖ ਲਿਖਦਾ ਹੈ। ਤੂੰ ਨਿਰੰਕਾਰ ਸਰੂਪ ਹੈ ਤੂੰ ਅਣ ਪੜਿਆ ਕੈਸੇ ਹੋਇਆ। ਸਚੇ ਪਾਤਿਸਾਹ ਤੂੰ ਗੁਰੂ ਕਰਣ ਕਾਰਣ ਹੈ ਜੋ ਤੁਮ ਕੋ ਅਣ ਪੜਿਆ ਕਹੰਦੇ ਹੈ ਉਨਾਂ ਦਾ ਮੂਹ ਕਾਲਾ। ਹੁਕਮੁ ਹੋਆ ਭਾਈ ਮਸੰਦ ਮੇਰੇ ਸਰੀਕ ਹੈ ਆਪ ਨੂ ਗੁਰੂ ਕਹਾਂਵਦੇ ਹਨ। ਉਨਕਾ ਅਦਬ ਕਰਨਾਂ। ਤਾਂ ਫੇਰ ਸਿਖਾਂ ਕਿਹਾ ਸਚੇ ਪਾਤਿਸਾਹ ਤੇਰੇ ਸਰੀਕਾਂ

ਦਾ ਮੁਹ ਕਾਲਾ। ਜੋ ਤੇਰੇ ਸਾਥ ਸਰੀਕਤ ਕਰੇਗਾ ਤੇ ਬਰਾਬਰੀ ਕਰੇਗਾ ਉਸ ਦਾ ਦਰਗਾਹ ਵਿਚ ਵੀ ਮੁਹ ਕਾਲਾ ਹੋਵੇ ਗਾ। ਫੇਰ ਹੁਕਮੁ ਹੋਆ ਭਾਈ ਸਿਖ ਡਾਢੇ ਹੈਨ। ਇਹ ਬਚਨ ਮਸੰਦ ਪਾਸ ਹੀ ਸੁਣਦੇ ਸੀ। ਫੇਰ ਹੁਕਮੁ ਹੋਆ ਭਾਈ ਮਸੰਦੋ ਮੈ ਤੁਹਾਡਾ ਕਿਹਾ ਮੰਨਿਆ ਸੀ। ਪੜਿਦਾ ਸੀ ਤੇ ਸਿਖ ਮੈਨੂ ਪੜਨ ਨਹੀ ਦਿੰਦੇ। ਹੁਣ ਤੁਸੀ ਐਸੇ ਕਰੋ ਜੋ ਸਿਖ ਪੜੇ ਹੋਏ ਮੇਰੇ ਪਾਸ ਹੈ ਉਨ ਕੇ ਸਾਥ ਲੇਖਾ ਸਮਝ ਲਵੋ। ਆਮਦਨ ਕਾ ਵੀ ਤੇ ਖਰਚ ਕਾ ਵੀ। ਜਬ ਗੁਰੂ ਜੀ ਨੇ ਇਹ ਬਚਨ ਕਿਹਾ ਤਾਂ ਮਸੰਦ ਰੁਸ ਗਏ। ਪ੍ਰਸਾਦ ਗੁਰੂ ਜੀ ਕੇ ਪਾਵਦੇ ਸਨ ਪ੍ਰਸਾਦ ਪਾਵਣ ਨਾ ਆਏ। ਤਾ ਗੁਰੂ ਜੀ ਭੀ ਪ੍ਰਸਾਦ ਮੁਖ ਮੇ ਨਾ ਪਾਵੈ। ਮਸੰਦ ਆਪਣੀ ਸੰਗਤ ਕੋ ਪ੍ਰਸਾਦ ਵਰਤਾਇ ਦੇਵੈ ਤੇ ਗੁਰੂ ਜੀ ਕੀ ਸੰਗਤ ਕੋ ਪ੍ਰਸਾਦ ਨਾ ਵਰਤਾਵੈ। ਲਾਂਗਰੀ ਸਿਖ ਗੁਰੂ ਜੀ ਕੇ ਪਾਸ ਅਰਦਾਸ ਕਰੈ ਸਚੇ ਪਾਤਿਸਾਹ ਮਸੰਦ ਤਾਂ ਆਪਣੀ ਸੰਗਤ ਕੋ ਪ੍ਰਸਾਦ ਵਰਤਾ ਲੈਂਦੇ ਹਨ। ਸਚੇ ਪਾਤਿਸਾਹ ਕ੍ਰਿਪਾ ਕਰੋ ਪ੍ਰਸਾਦ ਪਾਏ ਲਈਏ। ਹੁਕਮੁ ਹੋਆ ਭਾਈ ਉਸ ਕੀ ਉਹ ਜਾਣੇ ਹਮ ਤੋ ਆਪਣਾ ਪ੍ਰਨ ਪੂਰ ਪਾਲਣਾ ਹੈ। ਜਬ ਹਮਾਰਾ ਥਾਲ ਲਗਾ ਕੇ ਆਵੇਗਾ ਹਮ ਤਬ ਹੀ ਪ੍ਰਸਾਦ ਪਾਵੇਂ ਗੇ। ਫੇਰ ਲਾਂਗਰੀ ਸਿਖ ਤੇ ਹੋਰ ਭਲੇ ਉਮਦੇ ਜੋ ਸਿਖ ਸੀ ਸਭ ਮਸੰਦਾਂ ਕੋ ਜਾ ਜਾ ਕਹੈ ਜੋ ਗੁਰੂ ਕੇ ਵਾਸਤੇ ਤੁਮ ਚਲੋਂ ਤੁਮਾਰੇ ਬਿਨਾ ਗੁਰੂ ਜੀ ਕੋ ਚਾਰ ਦਿਨ ਪ੍ਰਸਾਦ ਮੁਖ ਪਾਏ ਬਿਨਾਂ ਬੀਤ ਗਏ ਹੈ। ਜਬ ਤੁਮ ਪ੍ਰਸਾਦ ਜਾ ਕਰਿ ਪਾਵੋ ਗੇ ਤਬ ਗੁਰੂ ਜੀ ਪ੍ਰਸਾਦ ਮੁਖ ਪਾਵੇਂ ਗੇ। ਜਿਵੇ ਜਿਵੇ ਸਿਖ ਬੇਨਤੀਆਂ ਕਰਨ ਤਿਵੇ ਤਿਵੇ ਮਸੰਦ ਬਹੁਤਾ ਬੋਲੈ। ਮਸੰਦਾਂ ਨੇ ਗੁਰੂ ਜੀ ਕਾ ਅਦਬੁ ਛੱਡ ਦਿਤਾ। ਜੇ ਕਰ ਪ੍ਰਸਾਦ ਪਾਵਣ ਔਣ ਤਾਂ ਗੁਰੂ ਜੀ ਕੋ ਬੁਰੀ ਨਿਗਾ ਦੇਖਣ। ਅਰੁ ਐਸੇ ਬਚਨ ਕਹੈ ਜੋ ਗੁਰੂ ਤਾਂ ਅਸੀ ਕੀਤਾ ਹੈ। ਸਾਡੇ ਬਗ਼ੈਰ ਗੁਰੂ ਕਾ ਕੋਈ ਕਦਰ ਨਹੀ ਹੈ। ਜੇ ਅਸੀ ਰੁਸ ਜਾਈਏ ਤਾਂ ਉਸੇ ਦਿਨ ਗੁਰੂ ਕੋ ਪ੍ਰਲੌਂ ਆਇ ਜਾਵੈ। ਪ੍ਰ ਅਸੀ ਭੈ ਕਰਦੇ ਹਾਂ ਜੇ ਗੁਰੂ ਕੇ ਲਛਣ ਨਹੀ ਤਾਂ ਗੁਰੂ ਕਾ ਨਾਮ ਤੋ ਹੈ। ਨਾਮ ਕੇ ਪਿਛੇ ਝੁਕਦੇ ਹਾਂ। ਮਸੰਦਾਂ ਕੇ ਬਚਨ ਗੁਰੂ ਜੀ ਨੇ ਸੁਣੇ ਤੇ ਬੋਲੇ ਕੁਛ ਨਹੀ ਬੈਠੇ ਰਹੇ। ਤਾਂ ਮਸੰਦਾਂ ਕੋ ਭਲੀ ਪ੍ਰਕਾਰ ਗੁਰੂ ਜੀ ਨੇ ਟੋਹੁ ਟਾਹ ਦੇਖਿਆ ਅਰੁ ਮਸੰਦ ਕੂੜੇ ਕੀਤੇ। ਮਸੰਦਾਂ ਨੂ ਐਸੇ ਜਾਣਿਆ ਜੋ ਮਸੰਦਾਂ ਦਾ ਦੁਧ ਫਿਟਿਆ ਹੈ। ਇਸ ਫਿਟੇ ਦੁਧ ਵਿਚੋ ਗੁਰੂ ਕਾ ਭਰੋਸਾ ਮੱਖਣ ਨਹੀ ਨਿਕਲਦਾ ਹੈ। ਇਨਾ ਦਾ ਬੀਜ ਖੋਟਾ ਹੈ। ਇਹ ਸਜਾਏ ਦੇ ਲੈਕ ਹੈ। ਇਨ ਕੀ ਮੱਤ ਮਾਰੀ ਗਈ ਹੈ। ਇਨ ਕੀ ਮੱਤ ਜੋ ਮਾਰੀ ਗਈ ਹੈ ਸੋ ਪੂਜਾ ਕਾ ਧਾਨ ਖਾਧਿਆਂ ਮਾਰੀ ਹੈ। ਨਵਾਂ ਪਾਤਸਾਹੀਆਂ ਤਕ ਇਹ ਪੂਜਾ ਖਾਂਦੇ ਰਹੇ ਹੈ। ਇਨਾ ਪੂਜਾ ਖਾਂਦਿਆ ਨੂ ਬਹੁਤ ਚਿਰ ਹੋ ਗਿਆ ਹੈ। ਇਨਾ ਤੋਂ ਪਿਛਲਾ ਹਿਸਾਬ ਵੀ ਲੈਣਾ ਹੈ ਤੇ ਅਗੇ ਨੂ ਵੀ ਪੂਜਾ ਖਾਣ ਨਹੀ ਦੇਵਾਂ ਗਾ। ਗੁਰੂ ਜੀ ਨੇ ਆਪਣੇ ਹਿਰਦੇ ਮੇ ਮਸੰਦਾਂ ਕੋ ਸਜਾ ਕੀ ਤਿਆਰੀ ਕੀਤੀ। ਤਾਂ ਗੁਰੂ ਜੀ ਦਮ ਦਮੇ ਉਪਰ ਬੈਠੇ ਹੈ ਦਵਾਨ ਲਗਾ ਹੋਆ ਸੀ। ਤਬ ਨਕਲੀਏ ਆਏ ਗਏ ਓਨਾਂ ਦੂਰੋਂ ਪੁਕਾਰਿਆ ਕਿਹਾ ਸਚੇ ਪਾਤਿਸਾਹ ਸਾਨੂ ਹੁਕਮ ਹੋਵੈ ਤਾਂ ਕੋਈ ਨਕਲ ਕਰਕੇ ਦਿਖਾਈਏ। ਤਾਂ ਗੁਰੂ ਜੀ ਨੇ ਅਰਦਾਸੀਏ ਸਿਖ ਕੋ ਹੁਕਮ ਕੀਆ ਨਕਲੀਆਂ ਕੋ ਮੇਰੇ ਪਾਸ ਲਿਆਵੋ। ਤਾਂ ਅਰਦਾਸੀਆ ਸਿਖ ਨਕਲੀਆਂ ਕੋ ਗੁਰੂ ਜੀ ਕੇ ਪਾਸ ਲੈ ਆਇਆ। ਨਕਲੀਆਂ ਕੋ ਦੇਖ ਕਰਿ ਹੁਕਮੁ ਹੋਆ

ਮਸੰਦਾਂ ਕੀ ਨਕਲ ਉਤਾਰੋ। ਪਰ ਭੈ ਨਾ ਕਿਸੇ ਦਾ ਮੰਨਣਾ ਨਕਲ ਪੂਰੀ ਉਤਾਰੋ। ਗੁਰੂ ਜੀ ਕਾ ਮਨ ਜੋ ਮਸੰਦਾਂ ਕੋ ਸਜਾ ਦੇਣ ਕਾ ਫੁਰਿਆ ਸੀ ਨਕਲੀਆਂ ਨੇ ਭੀ ਐਸੀ ਹੀ ਨਕਲ ਉਤਾਰੀ। ਇਕ ਮਸੰਦ ਬਣਿਆ ਸਜੇ ਹਥ ਸਿਮ੍ਰਨੀ ਫੜੀ। ਮਗਰ ਮੱਧ ਦਾ ਪਿਆਲਾ ਭਰ ਕੇ ਦੇਣ ਵਾਲਾ ਬਣਿਆ। ਘੋੜਾ ਨਫਰ ਦੇ ਹਥ ਫੜਾਇਆ ਸੀ। ਮਸੰਦ ਕਿਸੇ ਨਿਰ ਧਨ ਸਿਖ ਕੇ ਘਰਿ ਜਾ ਵੜਿਆ। ਸਿਖ ਕੇ ਘਰ ਉਤਾਰਾ ਕੀਤਾ ਤੇ ਮਸੰਦ ਸਿਖ ਦੇ ਘਰ ਨਚਿਆ ਗਾਵਿਆ। ਫੇਰ ਸਿਖ ਨੇ ਪ੍ਰਸਾਦ ਕੀਤਾ ਦਾਲ ਪ੍ਰਸਾਦੀ ਮਸੰਦ ਚੌਕੇ ਮੇ ਜਾਏ ਬੈਠਾ। ਪ੍ਰਸਾਦ ਦੇਖ ਕਰ ਕ੍ਰੋਧ ਕੀਤਾ। ਪ੍ਰਸਾਦੀਆਂ ਕਿਦਰੇ ਸਿਟੀਆਂ ਦਾਲ ਕਿਦਰੇ ਸਿਟੀ। ਤੇ ਉਠ ਆਇਆ ਮੁਖ ਮੇ ਗਰਾਸ ਕੋਈ ਨਾ ਪਾਇਆ। ਫੇਰ ਸਿਖ ਨੇ ਆਕੇ ਕਿਹਾ ਮੇਹਰਵਾਨ ਪ੍ਰਸ਼ਾਦ ਤੁਸੀ ਕੈਸਾ ਛੰਕਦੇ ਹੋ ਕੈਸਾ ਪ੍ਰਸਾਦ ਕਰੀਏ। ਫੇਰ ਮਸੰਦ ਨੇ ਕਿਹਾ ਹਤਿਆਰਿਆ ਤੇਰੇ ਗੁਰੂ ਘਰਿ ਆਇਆ ਹੈ ਪ੍ਰਸਾਦ ਏਹਾ ਕੀਤਾ ਹੈ। ਇਹ ਪ੍ਰਸਾਦ ਤਾਂ ਸਾਡੇ ਕੁਤੈ ਭੀ ਨਹੀ ਖਾਂਦੇ। ਜੇ ਸਾਡੇ ਲਾਇਕ ਦਾ ਪ੍ਰਸਾਦ ਕਰੇਂ ਤਾਂ ਅਸੀ ਪ੍ਰਸਾਦ ਮੁਖ ਪਾਈਏ। ਖੰਡ ਦਾ ਕੜਾਹ ਕਰਕੇ ਨਾਲ ਸਲੂਣਾਂ ਮਾਂਹ ਪ੍ਰਸਾਦ ਕਰ। ਸਿਖ ਨਿਰ ਧਨ ਸੀ ਕੋਈ ਸਿਖਣੀ ਕਾ ਭੂਖਣ ਵੇਚ ਕੇ ਪ੍ਰਸਦ ਕੀਤਾ ਜੇਹਾ ਮਸੰਦ ਨੇ ਕਿਹਾ ਸੀ। ਫੇਰ ਉਹ ਪ੍ਰਸਾਦ ਮਸੰਦਾਂ ਨੇ ਮੁਖ ਪਾਇਆ। ਫੇਰ ਰਾਤ ਬੀਤੀ ਦਿਨ ਹੋਆ ਤਾਂ ਮਸੰਦ ਨੇ ਕਿਹਾ ਸਿਖਾ ਤੁਰਤ ਭੇਟ ਲਿਆਵੋ। ਤਾਂ ਸਿਖ ਲੇਫ ਗਹਣੇ ਰਖਕੇ ਰੁਪਈਆ ਭੇਟ ਲਿਆਇਆ। ਭੇਟ ਅੱਗੇ ਰਖਕੇ ਸਿਖ ਨੇ ਮਥਾ ਟੇਕਿਆ। ਤਾਂ ਮਸੰਦ ਨੇ ਸਿਖ ਦੇ ਪੰਜ ਚਾਰ ਲਤਾਂ ਮਾਰੀਆਂ। ਰੁਪਈਆ ਦੂਸਰੇ ਵਲ ਸੁਟਿਆ ਤੇ ਕਿਹਾ ਗੁਰੂ ਦਿਆ ਮਾਰਿਆ ਭੇਟ ਥੋੜੀ ਲਿਆਇਆ ਹੈ। ਤਾਂ ਇਹ ਮਸੰਦਾਂ ਦੀ ਨਕਲ ਦੇਖ ਕਰਿ ਹੁਕਮ ਹੋਆ ਮੇਰੇ ਸਿਖਾਂ ਕੋ ਮਸੰਦ ਐਸਾ ਦੁਖ ਦਿੰਦੇ ਫਿਰਦੇ ਹੈ। ਫੇਰ ਨਕਲੀਆਂ ਨੇ ਕਿਹਾ ਸਚੇ ਪਾਤਿਸਾਹ ਅਸੀ ਤਾਂ ਛੋਟੀ ਜਿਹੀ ਨਕਲ ਕਰੀ ਹੈ। ਏਸ ਤੋ ਦਸ ਗੁਣਾ ਵਧ ਦੁਖ ਦਿਦੇ ਹੈਨ। ਸਿਖਾਂ ਕੋ ਨੰਗ ਮਲੰਗ ਕਰਦੇ ਫਿਰਦੇ ਹੈਨ। ਫੇਰ ਹੁਕਮੁ ਹੋਆ ਖਾਲਸਾ ਜੀ ਮਸੰਦ ਜਾ ਣਾ ਪਾਵੇ। ਤਤਕਾਲ ਫੜ ਲਿਆਵੋ। ਗੁਰੂ ਜੀ ਕੇ ਬਚਨ ਪਾਏ ਕਰ ਉਸੀ ਵਕਤ ਸੈਕੜੇ ਮਸੰਦ ਫੜ ਲੀਏ। ਹੁਕਮ ਹੋਆ ਕੋਠਿਆਂ ਵਿਚ ਬੰਦ ਕਰਕੇ ਜਿੰਦਰੇ ਮੇਲ ਛਡੋ ਤਾਂ ਸਿਖਾਂ ਨੇ ਏਵੇ ਕੀਤਾ। ਪੰਜ ਦਿਨ ਤੇ ਪੰਜ ਰਾਤਾਂ ਮਸੰਦਾਂ ਦੀ ਖਬਰ ਨਾ ਲਈ ਬੰਦ ਰੱਖੇ। ਫੇਰ ਧਰਤੀ ਮੇ ਥੰਮ ਗਡਾਏ। ਥਮਾਂ ਸਾਥ ਬਾਹਾਂ ਤੇ ਲਤਾ ਸਭ ਨਰੜ ਲਏ। ਇਕ ਇਕ ਮਸੰਦ ਉਪਰ ਇਕ ਇਕ ਪੋਟ ਛਮਕਾਂ ਤੁੜਾਈਆਂ। ਕੇਤੇ ਦਿਨ ਏਸੇ ਤਰਾਂ ਮਾਰ ਹੁੰਦੀ ਰਹੀ। ਕੇਤੇ ਮਸੰਦ ਛਮਕਾਂ ਦੀ ਮਾਰ ਸੇ ਮਰ ਗਏ। ਕੇਤੇ ਮਸੰਦ ਭੁਖੇ ਤੇ ਤਿਹਾਏ ਮਰ ਗਏ। ਕੇਤਿਆਂ ਮਸੰਦਾਂ ਸਾਥ ਇਉ ਹੋਈ। ਜੋ ਤੇਲ ਤਪਾ ਕਰ ਤਤੇ ਤੇਲ ਕੀ ਕੜਛੀ ਸਿਰ ਵਿਚ ਪਵਾਈ ਤੇ ਇਹ ਤੁਕ ਸਬਦ ਦੀ ਪੜੀਏ। ਦਰਿ ਲਏ ਲੇਖਾ ਪੀੜਿ ਛੁਟੈ ਨਾਨਕਾ ਜਿਉ ਤੇਲੁ। ਏਕ ਹੀ ਕੜਛੀ ਸੇ ਜਿੰਦੁ ਨਿਕਸ ਜਾਵੈ। ਫੇਰ ਹੁਕਮ ਹੋਆ ਲੜਾਂ ਸ਼ੇਰ ਹੋਵੇ ਤੇ ਲੜੇ ਸ਼ੇਰ ਕੇ ਹੱਥ ਛਕਾਰ ਆਵੇ ਤਾਂ ਹਡੀ ਬੋਟੀ ਭੀ ਨਹੀ ਛਡਦਾ। ਸਭ ਕੁਛ ਜੇਵ ਜਾਦਾ ਹੈ। ਜਿਤਨੇ ਮਸੰਦ ਫੜੇ ਸੀ ਸਭੇ ਮਾਰ ਛਡੇ। ਜੀਵਦਾ ਕੋਈ ਨਾ ਛੋਡਿਆ। ਜਿਸ ਵੇਲੇ ਗੁਰੂ ਜੀ ਦਮ ਦਮੇ ਉਪਰ ਆਏ ਬੈਠੇ ਤਬ ਪ੍ਰਿਥਮੇ

ਇਹ ਢੰਢੋਰਾ ਅਰਦਾਸੀਏ ਸਿਖ ਪਾਸੋ ਦਿਵਾਇਆ। ਜੋ ਮੜੋ ਮਸੰਦੋਂ ਭੈੜਿਓ ਭਾਈਹੋ ਚਾਕਰੋਂ ਚੋਬਰੋ ਫਕੀਰੋ ਫੁਕਰਿਓ ਸਿੰਘੋ ਸਰਦੂਲੋ ਸਿਖੋ ਸਾਹਿਬੋ। ਕੋ ਗੁਰੂ ਪੂਰੇ ਕਾ ਇਹ ਹੁਕਮੁ ਹੈ। ਜੋ ਮੇਰਾ ਸਿਖ ਹੋਵੈਗਾ ਸੋ ਮਸੰਦ ਮਸੰਦੀਏ ਕੇ ਮਰਨੇ ਪਰਨੇ ਨਾ ਜਾਵੈਗਾ। ਜੋ ਮੇਰਾ ਸਿਖ ਹੋਵੈਗਾ ਸੋ ਮਸੰਦ ਮਸੰਦੀਏ ਸਾਥ ਬੇਟੀ ਬੇਟੇ ਕਾ ਸਾਕ ਨਾ ਕਰੇਗਾ। ਜੋ ਮੇਰਾ ਸਿਖ ਹੋਵੈਗਾ ਸੋ ਮਸੰਦ ਮਸੰਦੀਏ ਸਾਥ ਰਲਕੇ ਨਾ ਰਹੇਗਾ। ਇਕ ਗਲੀ ਆਵੇ ਖੂਨੀ ਹਾਥੀ ਅਰੁ ਇਕ ਗਲੀ ਆਵੈ ਮਸੰਦੁ। ਤਬ ਜੋ ਮੇਰਾ ਸਿਖ ਹੋਵੇਗਾ ਸੋ ਖੂਨੀ ਹਾਥੀ ਕੇ ਸਨ ਮੁਖ ਜਾਵੈਗਾ। ਮਸੰਦ ਕੇ ਸਨ ਮੁਖ ਨਾ ਜਾਵੈਗਾ। ਫੇਰ ਇਕ ਦਿਨ ਗੁਰੂ ਜੀ ਊਚੇ ਅਸਥਾਨ ਬੈਠੇ ਸੀ। ਕਿਸੇ ਸਿਖ ਨੇ ਆਨ ਕਿਹਾ ਸਚੇ ਪਾਤਿਸਾਹ ਮੈ ਗਊ ਹਤਿਆਰਾ ਹਾਂ। ਹੁਕਮੁ ਹੋਆ ਤੂੰ ਕਿਆ ਕਹਤਾ ਹੈ। ਤਾਂ ਉਸ ਨੇ ਕਿਹਾ ਸਚੇ ਪਾਤਿਸਾਹ ਮੈ ਗਊ ਹਤਿਆਰਾ ਹੂੰ। ਤਾਂ ਹੁਕਮੁ ਹੋਆ ਮੂਰਖਾ ਅਸੀ ਕਿਹਾ ਕਿਸੇ ਮਸੰਦ ਮਸੰਦੀਏ ਕੇ ਮੁਹ ਲਾਗਾ ਹੈ। ਜੋ ਐਸਾ ਦੁਖ ਭਰਿਆ ਪਕਾਰਤਾ ਹੈ। ਗਊ ਮੂਈ ਤਾਂ ਕੀ ਹੋਆ ਜਾਹੁ ਘਰਿ ਬੈਠ। ਜੀਆਂ ਮਾਰ ਜੀਵਾਲੈ ਸੋਈ ਅਵਰੁ ਨ ਕੋਈ ਰਾਖੈ। ੧੯।

## ਆਗੇ ਸਾਖੀ ਸਿਖ ਨੂ ਤੁਰਕ ਕਰਨ ਦੀ

ਇਕ ਦਿਨ ਗੁਰੂ ਜੀ ਊਚੇ ਅਸਥਾਨ ਬੈਠੇ ਹੈਂ। ਕਿਸੇ ਸਿਖ ਨੇ ਕਿਹਾ ਜੋ ਸਚੇ ਪਾਤਸਾਹ ਹਮ ਕੋ ਤੁਰਕਾਂ ਤੁਰਕ ਕਰ ਛੋਡਿਆ ਹੈ। ਹੁਕਮੁ ਹੋਆ ਤੁਰਕਾਂ ਤੇਰੇ ਕੋ ਕੈਸੇ ਤੁਰਕ ਕੀਤਾ ਹੈ। ਤਾਂ ਉਸ ਕਿਹਾ ਸਚੇ ਪਾਤਸਾਹ ਤੁਰਕਾਂ ਨੇ ਮੇਰੀ ਇਦ੍ਰੀ ਵਡ ਦਿਤੀ ਹੈ। ਹੁਕਮੁ ਹੋਆ ਇਦ੍ਰੀ ਵਢਿਆਂ ਤਾਂ ਤੁਰਕ ਨਹੀ ਹੋਂਦਾ। ਹੋਰ ਉਨਾ ਨੇ ਕਿਆ ਕਰਿਆ ਹੈ। ਫੇਰ ਉਸ ਨੇ ਕਿਹਾ ਸਚੇ ਪਾਤਸਾਹ ਮੇਰੇ ਮੁਖ ਮੇ ਉਨਾ ਨੇ ਭਸੁ ਛਾਈ ਪਾਈ ਹੈ। ਹੁਕਮੁ ਹੋਆ ਏਸ ਕਰਕੇ ਭੀ ਤੁਰਕ ਨਹੀ ਹੋਦਾ। ਹੋਰ ਉਨਾ ਨੇ ਕਿਆ ਕੀਤਾ ਹੈ। ਤਾਂ ਫੇਰ ਉਸ ਸਿਖ ਨੇ ਕਿਹਾ ਸਚੇ ਪਾਤਸਾਹ ਉਨਾ ਨੇ ਮੇਰੇ ਕੋ ਆਪਣਾ ਮੰਤ੍ਰ ਪੜਾਇਆ ਹੈ। ਹੁਕਮੁ ਹੋਆ ਮੰਤ੍ਰ ਪੜਿਆਂ ਭੀ ਤੁਰਕ ਨਹੀ ਹੋਂਦਾ। ਉਨਾ ਨੇ ਹੋਰ ਕਿਆ ਕੀਆ ਹੈ। ਤਾਂ ਉਸ ਨੇ ਕਿਹਾ ਜੀ ਹੋਰ ਤੋ ਕੁਛ ਨਹੀ ਕੀਆ। ਫੇਰ ਹੁਕਮੁ ਹੋਆ ਜਾਹ ਤੂੰ ਘਰ ਬੈਠ ਤੂੰ ਤੁਰਕ ਨਹੀ ਹੋਆ। ਤਾਂ ਕਿਸੇ ਹੋਰ ਸਿਖ ਨੇ ਕਿਹਾ ਸਚੇ ਪਾਤਸਾਹ ਤੁਰਕ ਕੈਸੇ ਹੁੰਦਾ ਹੈ। ਕੈਸੇ ਨਹੀ ਹੋਂਦਾ। ਹੁਕਮੁ ਹੋਆ ਜੇ ਤੁਰਕਣੀ ਸਾਥ ਸੰਗੁ ਕਰਦਾ ਹੈ ਤਾਂ ਹੀ ਤੁਰਕ ਹੋਂਦਾ ਹੈ। ੨੦।

## ਆਗੇ ਸਾਖੀ ਠਗਾਂ ਨੇ ਖੀਸਾ ਕੱਟਣਾ

ਇਕ ਦਿਨ ਗੁਰੂ ਜੀ ਊਚੇ ਅਸਥਾਨ ਬੈਠੇ ਸੱਨ। ਕਿਸੇ ਸਿਖ ਨੇ ਆਣ ਕਿਹਾ ਸਚੇ ਪਾਤਸਾਹ ਮੇਰਾ ਖੀਸਾ ਠਗਾਂ ਨੇ ਵੱਡ ਲਿਆ ਹੈ। ਤਾਂ ਅਰਦਾਸੀਏ ਸਿਖ ਕੋ ਹੁਕਮੁ ਹੋਆ ਇਸ ਕੋ ਦਮ ਦਮੇ ਪਾਸ ਬਿਠਾ ਦੇਹ। ਉਸ ਕੋ ਅਰਦਾਸੀਏ ਸਿਖ ਨੇ ਦਮ ਦਮੇ ਪਾਸ ਬਠਾ ਦੀਆ। ਫੇਰ ਦੂਸਰੇ ਸਿਖ ਨੇ ਆਣ ਕਿਹਾ ਸਚੇ ਪਾਤਸਾਹ ਮੇਰਾ ਖੀਸਾ ਠਗਾਂ ਨੇ ਵੱਡ ਲਿਆ ਹੈ। ਫੇਰ ਅਰਦਾਸੀਏ ਸਿਖ ਕੋ ਹੁਕਮ ਹੋਆ ਓਸੇ ਜਗਾ ਹੀ ਇਸ ਕੋ ਬਿਠਾ ਦੇ। ਤਾਂ ਅਰਦਾਸੀਏ ਸਿਖ

ਨੇ ਦੋਨੋ ਅਕਠੇ ਬਠਾਏ। ਫੇਰ ਤੀਸਰੇ ਸਿਖ ਨੇ ਆਣ ਕਿਹਾ ਸਚੇ ਪਾਤਸਾਹ ਮੇਰਾ ਖੀਸਾ ਠਗਾਂ ਨੇ ਵੱਡ ਲਿਆ ਹੈ। ਫੇਰ ਅਰਦਾਸੀਏ ਸਿਖ ਕੋ ਹੁਕਮ ਹੋਆ ਓਥੇ ਹੀ ਇਸ ਕੋ ਬਠਾ ਦੇ। ਤਾਂ ਅਰਦਾਸੀਏ ਸਿਖ ਨੇ ਤਿੰਨਾ ਨੂ ਅਕੱਠੇ ਬਿਠਾਇਆ। ਫੇਰ ਚੌਥੇ ਸਿਖ ਨੇ ਆਣ ਕਿਹਾ ਸਚੇ ਪਾਤਸਾਹ ਮੇਰਾ ਖੀਸਾ ਠਗਾਂ ਨੇ ਵੱਡ ਲਿਆ ਹੈ। ਤਾਂ ਉਸ ਕੋ ਭੀ ਤਿੰਨਾ ਦੇ ਨਾਲ ਬਠਾਇਆ। ਫੇਰ ਗੁਰੂ ਜੀ ਨੇ ਅਰਦਾਸੀਏ ਸਿਖ ਕੋ ਆਪਣੇ ਪਾਸ ਬੁਲਾ ਕਰ ਠੱਗ ਕਾ ਪਤਾ ਬਤਾਇਆ। ਤਾਂ ਅਰਦਾਸੀਆ ਸਿਖ ਠੱਗ ਕੋ ਪਕੜ ਤੁਰੰਤ ਹਜੂਰ ਦੇ ਪਾਸ ਲਿਆਇਆ। ਹੁਕਮੁ ਹੋਆ ਠੱਗ ਦਾ ਖੀਸਾ ਫੋਲੋ। ਜਾਂ ਠੱਗ ਦਾ ਖੀਸਾ ਫੋਲਿਆ ਤਾਂ ਚਾਰੇ ਖੀਸੇ ਠੱਗ ਦੇ ਖੀਸੇ ਵਿਚੋਂ ਨਿਕਲੇ। ਜੋ ਚਾਰੇ ਖੀਸਿਆਂ ਵਾਲੇ ਬੈਠੇ ਸੀ ਉਨਾ ਨੇ ਚਾਰੇ ਖੀਸੇ ਆਪਣੇ ਆਪਣੇ ਪਛਾਣ ਲੀਏ। ਖੀਸੇ ਲੈ ਕਰ ਚਲੇ ਗਏ। ਹੁਕਮੁ ਹੋਆ ਸੁਣ ਠੱਗਾ ਜਿਸ ਵੇਲੇ ਤੁਮ ਸਾਰੇ ਕੁਟੰਬ ਨੇ ਮਿਲ ਕੇ ਬੈਠ ਕਰ ਤੂੰ ਮੇਰੇ ਆਗੇ ਅਰਦਾਸ ਕਰੀ ਸੀ। ਅਰੁ ਤੂੰ ਮੇਰੇ ਸਾਥ ਬੋਲ ਪੱਕਾ ਰੱਖਿਆ। ਜੋ ਅਸਾਂ ਤੇਰੀ ਸੰਗਤਿ ਕੇ ਤਰੈ ਖੀਸੇ ਵੱਡਣੇ ਹੈ ਤੂੰ ਸਾਡਾ ਪੜਦਾ ਢਕਣਾ। ਸੋ ਉਹ ਅਰਦਾਸ ਤੇਰੀ ਮੈ ਮੰਨ ਲਈ ਸੀ ਮੈ ਕਿਹਾ ਜੇ ਠੱਗ ਆਪਣੇ ਪਰਨ ਤੇ ਪੂਰੇ ਉਤਰੇ ਤਾਂ ਏਨਾ ਦਾ ਪੜਦਾ ਢਕਣਾ ਹੈ। ਪਰ ਤੁਸਾਂ ਆਪਣਾ ਕੰਮ ਆਪ ਵਿਗਾੜਿਆ ਹੈ। ਚੌਥਾ ਖੀਸਾ ਵੱਡਕੇ ਹੁਣ ਚਲਾ ਜਾਹ ਨਹੀ ਤਾ ਆਪਣਾ ਕੀਤਾ ਪਾਵੇਂਗਾ। ਫੇਰ ਠੱਗ ਨੇ ਕਿਹਾ ਸਚੇ ਪਾਤਸਾਹ ਤੂੰ ਪੂਰਨ ਪ੍ਰਮੇਸਰ ਹੈਂ। ਅਰੁ ਸਹੀ ਸਚਾ ਪਾਤਸਾਹ ਹੈ ਸਭ ਦੇ ਦਿਲਾਂ ਦੀ ਜਾਨਣ ਵਾਲਾ ਹੈ। ਜੈਸੇ ਤੈ ਕਿਹਾ ਹੈ ਤੈਸੇ ਹੀ ਇਹ ਬਾਤ ਹੋਈ ਹੈ। ਅਸੀ ਸਾਰੇ ਕੁਟੰਬ ਨੇ ਮਿਲਕੇ ਤੇਰੇ ਸਾਥ ਤਿੰਨ ਖੀਸੇ ਵੱਡਣ ਦਾ ਪਰਨ ਕੀਤਾ ਸੀ। ਅਸੀ ਚੌਥਾ ਖੀਸਾ ਵੱਡ ਕੇ ਆਪਣਾ ਕੰਮ ਆਪ ਵਿਗਾੜਿਆ ਹੈ। ਤੇਰੇ ਸਾਥ ਪਰਨ ਪੂਰਾ ਨਾ ਪਾਲਿਆ ਘਾਟ ਤਾਂ ਸਾਡੇ ਵਿਚ ਹੈ। ਹੁਕਮੁ ਹੋਆ ਇਸੀ ਕਰ ਤੁਮਕੋ ਛਡ ਦਿਤਾ ਹੈ ਨਹੀ ਤਾਂ ਤੈਨੂ ਕੈਦ ਰਖਦੇ। ੨੧।

## ਆਗੇ ਸਾਖੀ ਗੁਰੁ ਪੁਰਬ ਦੀ ਤੇ ਸਿਖਾਂ ਦਾ ਕਪਟ ਜਾਹਿਰ

ਇਕ ਦਿਨ ਗੁਰੂ ਜੀ ਊਚੇ ਅਸਥਾਨ ਬੈਠੇ ਹੈ ਕੋਈ ਵਡਾ ਗੁਰ ਪੁਰਬ ਲਗਾ ਹੋਆ ਹੈ। ਤੇ ਦੂਸਰੇ ਦਿਨ ਹੋਰ ਗੁਰਪੁਰਬ ਸੀ। ਗੁਰੂ ਜੀ ਨੇ ਕਿਹਾ ਖਾਲਸਾ ਜੀ ਸੰਗਤਾਂ ਕੋ ਜਾਣ ਨਹੀ ਦੇਣਾ ਗੁਰੂ ਜੀ ਕਾ ਹੁਕਮ ਹੈ। ਦੂਸਰੇ ਦਿਨ ਵਾਲਾ ਗੁਰ ਪੁਰਬ ਦੇਖ ਕੇ ਜਾਣਾ। ਜਿਥੇ ਜਿਥੇ ਸੰਗਤਾਂ ਬੈਠੀਆਂ ਹੈ ਬੈਠੇ ਰਹਿਣਾ। ਜਾਣਾ ਕਿਸੇ ਨੇ ਨਹੀ। ਇਕ ਸੰਗਤ ਨੇ ਜਰੂਰ ਜਾਣਾ ਸੀ। ਓਨਾ ਨੇ ਇਹ ਕਪਟ ਕੀਆ। ਮਿਰਤਕ ਕਾ ਬਿਬਾਨੁ ਬਨਾਇਆ। ਜੀਵਦਾ ਮਨੁਖ ਬਿਬਾਨੁ ਵਿਚ ਪਾਇਆ। ਇਹ ਸਬਦ ਗਾਵਦੇ ਵਜਾਵਦੇ ਤੁਰੇ ਜਾਣ। ਸੇਵਕ ਕੀ ਓੜਕ ਨਿਬਹੀ ਪ੍ਰੀਤ। ਜੀਵਤ ਸਾਹਿਬੁ ਸੇਵਿਓ ਅਪਨਾ ਚਲਤੇ ਰਾਖਿਓ ਚੀਤ। ਉਨਕੇ ਮਨ ਮੇ ਇਹ ਬਾਤ ਸੀ। ਐਵੇ ਤੋ ਜਾਣਾ ਨਹੀ ਮਿਲਦਾ। ਮਿਰਤਕ ਕੇ ਸ਼ੰਸਕਾਰ ਕਰਨ ਕੇ ਬਹਾਨੇ ਚਲੇ ਜਾਵਾਂ ਗੇ। ਜਬ ਗਾਵਦੇ ਵਜਾਵਦੇ ਗੁਰੂ ਜੀ ਕੇ ਪਾਸ ਆਏ। ਗੁਰੂ ਜੀ ਦਮ ਦਮੇ ਉਪਰ ਬੈਠੇ ਹੈ ਦਿਵਾਨ ਲਗਾ ਹੋਆ ਹੈ। ਫੇਰ ਅਰਦਾਸੀਏ ਸਿਖ ਕੋ ਹੁਕਮ ਹੋਆ ਇਨ ਕੋ ਕਹੋ ਬਿਬਾਨ ਕੋ

ਏਥੇ ਉਤਾਰੋ ਤੇ ਗੁਰੂ ਜੀ ਕੋ ਕੀਰਤਨ ਸੁਣਾਵੋ। ਤਾਂ ਅਰਦਾਸੀਏ ਸਿਖ ਨੇ ਉਨ ਕੋ ਗੁਰੂ ਜੀ ਕਾ ਸਨੇਹਾਂ ਪਹੁਚਾਇਆ। ਸਿਖ ਬਿਬਾਨ ਉਤਾਰ ਕੇ ਕੀਰਤਨ ਕਰਨ ਲਗੇ। ਫੇਰ ਅਰਦਾਸੀਏ ਸਿਖ ਕੋ ਹੁਕਮ ਹੋਆ ਇਕ ਚੁਆਤੀ ਬੁਕਲ ਵਿਚ ਲਕੋ ਕੇ ਲੈ ਜਾਹਿ ਬਿਬਾਨ ਵਾਲੇ ਮਨੁਖ ਕੋ ਲਗਾ ਤੇ ਤਮਾਸ਼ਾ ਦੇਖ। ਤਾਂ ਅਰਦਾਸੀਏ ਸਿਖ ਨੇ ਚੁਆਤੀ ਬਿਬਾਨ ਵਾਲੇ ਮਨੁਖ ਕੋ ਲਗਾਈ। ਤਾਂ ਓਹ ਉਠ ਕੇ ਦੌੜ ਗਿਆ। ਆਗੇ ਉਹ ਮਨੁਖ ਪਿਛੇ ਅਰਦਾਸੀਆ ਤੀਰ ਵਾਹ ਉਸ ਕੋ ਦੂਰ ਛਡ ਆਇਆ ਤਾਂ ਲੋਕ ਸਾਰੇ ਬਹੁਤ ਹੱਸੇ ਤੇ ਗੁਰੂ ਜੀ ਭੀ ਬਿਗਸਿਆ। ਹੁਕਮੁ ਹੋਆ ਸਿਖੋ ਮਿਰਤਕੁ ਤਾਂ ਸਣ ਦੇਹਾ ਪਹੁਚਿਆ ਜਿਥੇ ਪਹੁਚਣਾ ਸੀ। ਤੁਸੀਂ ਸ਼ੰਸਕਾਰ ਕਿਸ ਦਾ ਕਰਨ ਚਲੇ ਹੋ। ਤਾਂ ਉਹੁ ਸਿਖ ਬਹੁਤ ਸ਼ਰਮਿੰਦੇ ਹੋਏ। ਕਿਸੇ ਸਿਖ ਨੇ ਅਰਦਾਸ ਕਰੀ ਸਚੇ ਪਾਤਸਾਹ ਸਿਖ ਬਹੁਤ ਸ਼ਰਮਿੰਦੇ ਤੋ ਹੋਏ ਹੈਨ। ਹੁਕਮੁ ਹੋਆ ਭਾਈ ਸਿਖ ਸ਼ਰਮਿੰਦੇ ਤੋ ਹੋਏ ਹੈ ਇਹ ਇਨ ਕੀ ਭਲਾਈ ਵਾਸਤੇ ਇਨ ਕਾ ਕਪਟ ਜਾਹਰ ਕੀਤਾ ਹੈ। ਜੇ ਇਨ ਕਾ ਕਪਟ ਜਾਹਰ ਨਾ ਕਰਦੇ ਤਾਂ ਘਰ ਜਾ ਕੇ ਕਹਿੰਦੇ। ਜੈਸੇ ਸਾਡਾ ਕਪਟੁ ਸਾਰੀ ਸੰਗਤ ਨਾ ਜਾਣ ਸਕੀ ਤੈਸੇ ਗੁਰੂ ਜੀ ਭੀ ਨਾ ਜਾਣ ਸਕਿਆ। ਤੇ ਗੁਰੂ ਜੀ ਕੋ ਭੀ ਹੋਰਨਾ ਮਨੁਖਾਂ ਜੈਸਾ ਜਾਨਤੇ। ਫੇਰ ਇਨ ਕੋ ਦੂਸਨ ਕਰੇ ਦਾ ਕਿਆ ਫਲ ਹੁੰਦਾ। ਹੁਣ ਇਨਾ ਦਾ ਕਪਟੁ ਜਾਹਰ ਕਰਨ ਕਰਕੇ ਏਨਾ ਦੀ ਸਭ ਤਰਾਂ ਭਲਾਈ ਹੈ। ਗੁਰੂ ਜੀ ਕੋ ਭੀ ਗੁਰੂ ਜਾਨਣ ਗੇ। ੨੨।

## ਆਗੇ ਇਹ ਸਾਖੀ ਨੌਜਵਾਨ ਇਸਤ੍ਰੀ ਦੀ

ਇਕ ਦਿਨ ਗੁਰੂ ਜੀ ਊਚੇ ਅਸਥਾਨ ਬੈਠੇ ਹੈ। ਦਵਾਨ ਲਗਾ ਹੋਆ ਹੈ। ਲਖਾਂ ਹੀ ਸਿਖ ਦਰਸਨ ਕੋ ਆਏ। ਦਰਸਨ ਕਰਕੇ ਪ੍ਰਸੰਨ ਹੋਵਨ। ਤਬ ਇਕ ਇਸਤ੍ਰੀ ਜੁਬਾ ਅਵਸਤਾ ਤੇ ਕਪੜੇ ਤੇ ਗੈਣੇ ਪਹਨੇ ਹੋਏ ਸੀ। ਗੁਰੂ ਜੀ ਕੇ ਸਨ ਮੁਖ ਆਣ ਖੜੀ ਹੋਈ। ਤਬ ਗੁਰੂ ਜੀ ਉਸ ਕੋ ਦੇਖ ਕਰਿ ਹੁਕਮ ਕੀਆ। ਅਰਦਾਸੀਏ ਸਿਖ ਕੋ ਕਿਹਾ ਇਸ ਕੋ ਦੂਰ ਕਰੋ ਦੂਰ ਕਰੋ ਦੂਰ ਕਰੋ। ਚਾਰ ਪੰਜ ਵਾਰ ਗੁਰੂ ਜੀ ਨੇ ਛੇਤੀ ਛੇਤੀ ਕਿਹਾ। ਅਰਦਾਸੀਏ ਸਿਖ ਨੇ ਦੌੜ ਕੇ ਇਸਤ੍ਰੀ ਕਾ ਹਥ ਪਕੜਿਆ। ਅਰੁ ਦੂਰ ਛਡ ਆਇਆ। ਫੇਰ ਕਿਸੇ ਸਿਖ ਨੇ ਅਰਦਾਸ ਕਰੀ। ਸਚੇ ਪਾਤਸਾਹ ਇਹ ਇਸਤ੍ਰੀ ਤਾਂ ਗੁਰੂ ਜੀ ਕਾ ਦਰਸਨ ਕਰਦੀ ਸੀ। ਇਸ ਕੋ ਦੂਰ ਕਿਉਂ ਛੱਡ ਆਏ ਹੋ। ਹੁਕਮੁ ਹੋਆ ਲੱਖ ਰੁਪੈ ਕੇ ਐਰਾਕੀ ਖੜੇ ਹੋਣ ਓਥੇ ਦਸ ਰੁਪਏ ਕੀ ਟਟਵਾਣੀ ਜਾ ਖੜੇ। ਤਬ ਸਭਨਾਂ ਐਰਾਕੀਆਂ ਕੀ ਆਬ ਘਟ ਜਾਤੀ ਹੈ। ਟਟਵਾਣੀ ਕਾ ਕਦਰੁ ਕੋਈ ਨਹੀ ਅਰੁ ਵਿਗਨ ਵਡਾ ਪਾਵਦੀ ਹੈ। ਤੈਸੇ ਗੁਰੂ ਜੀ ਕਾ ਦਵਾਨ ਲਗਾ ਹੋਆ ਹੈ। ਸਭ ਜੀਵਾਂ ਕੀ ਭਾਵਨੀ ਗੁਰੂ ਕੇ ਚਰਨਾ ਵਿਚ ਵਸਦੀ ਹੈ। ਅਰ ਸਭ ਜੀਵਾ ਕੀਆਂ ਭਾਵਨੀਆਂ ਗੁਰੂ ਪੂਰਨ ਕਰਦਾ ਹੈ। ਜਬ ਜੀਵਾਂ ਕੇ ਮਨ ਇਕਾਗਰ ਹੋਤੇ ਹੈ ਤਬ ਹੀ ਇਨਕੇ ਕਾਰਜ ਰਾਸ ਹੋਤੇ ਹੈ। ਸੋ ਇਹ ਇਸਤ੍ਰੀ ਜਾਤ ਮਨ ਇਕਾਗਰ ਕਾ ਸਤਰੂ ਹੈ। ਭਾਵਨੀਆਂ ਕਾ ਵੀ ਸਤਰੂ ਹੈ। ਜਬ ਇਹ ਠਹਰ ਜਾਂਦੀ ਤੋ ਕਿਸੀ ਕੀ ਭਾਵਨੀ ਪੂਰਨ ਨਾ ਹੋਤੀ। ਇਸ ਕੇ ਏਥੇ ਔਣ ਦਾ ਸਮਾਂ ਨਹੀ ਸੀ। ਏਸੇ ਵਾਸਤੇ ਉਸ ਕੋ ਦੂਰ ਕੀਆ ਹੈ। ੨੩।

## ਆਗੇ ਸਾਖੀ ਸਿਖਾਂ ਦੀ ਪ੍ਰਥ ਸਿਖ ਸਿਖਣੀਆਂ ਦੇ

ਇਕ ਦਿਨ ਗੁਰੂ ਜੀ ਊਚੇ ਅਸਥਾਨ ਬੈਠੇ ਹੈ। ਵਡਾ ਗੁਰਪੁਰਬ ਲਗਾ ਹੋਆ ਹੈ। ਦਵਾਨ ਲਗਾ ਹੋਆ ਹੈ। ਦੂਰੋ ਦੂਰੋ ਸੰਗਤਾਂ ਕਠੀਆ ਹੋਈਆਂ ਹੈ। ਕਿਸੇ ਸਿਖ ਨੇ ਕਿਹਾ ਸਚੇ ਪਾਤਸਾਹ ਏਸ ਗੁਰਪੁਰਬ ਤੇ ਲਖਾਂ ਸਿਖ ਆਏ ਹੈ। ਹੁਕਮੁ ਹੋਆ ਭਾਈ ਸਿਖ ਦੁਰਲਭ ਹੈ। ਲੱਖ ਸਿਖ ਕਬ ਪਾਈਦਾ ਹੈ। ਫੇਰ ਸਿਖ ਨੇ ਕਿਹਾ ਸਚੇ ਪਾਤਸਾਹ ਜੋ ਗੁਰੂ ਜੀ ਕੇ ਦਰਸਨ ਕੋ ਆਵਦੇ ਹੈ ਸੋ ਸਾਰੇ ਸਿਖ ਕਹਾਵੰਦੇ ਹੈ। ਹੁਕਮੁ ਹੋਆ ਭਾਈ ਸਿਖ ਸਿਖਣੀਆਂ ਦੇ ਤੇ ਸਿਖਣੀਆਂ ਸਿਖਾਂ ਦੀਆਂ। ਗੁਰੂ ਕੇ ਸਿਖ ਦੁਰਲਭ ਹੈ। ਇਹ ਤਮਾਸਾ ਤੁਮਕੋ ਪ੍ਰਤਖ ਦਿਖਾ ਦੇਤੇ ਹੈ। ਇਕ ਸਿਖਣੀ ਗੁਰੂ ਜੀ ਕੇ ਪਾਸ ਖੜੀ ਸੀ ਗੁਰੂ ਜੀ ਨੇ ਸਿਖਣੀ ਕੋ ਕਿਹਾ ਸਿਖਣੀਏ ਤੇਰਾ ਸਿਖ ਕਹਾਂ ਹੈ। ਤਾਂ ਸਿਖਣੀ ਨੇ ਕਿਹਾ ਸਚੇ ਪਾਤਸਾਹ ਮੇਰਾ ਸਿਖ ਉਹ ਖੜਾ ਹੈ। ਹੁਕਮੁ ਹੋਆ ਆਪਣੇ ਸਿਖ ਕੋ ਬੁਲਾ ਲਿਆ। ਤਾਂ ਸਿਖਣੀ ਗੁਰੂ ਜੀ ਕੇ ਪਾਸ ਸਿਖ ਕੋ ਤੁਰਤ ਬੁਲਾ ਲਿਆਈ। ਤਾਂ ਸਿਖ ਕੋ ਦੇਖ ਕਰ ਗੁਰੂ ਜੀ ਨੇ ਕਿਹਾ ਸਿਖਾ ਤੇਰੀ ਸਿਖਣੀ ਕਹਾਂ ਹੈ। ਤਾਂ ਸਿਖ ਨੇ ਕਿਹਾ ਸਚੇ ਪਾਤਸਾਹ ਮੇਰੀ ਸਿਖਣੀ ਇਹ ਖੜੀ ਹੈ। ਫੇਰ ਗੁਰੂ ਜੀ ਨੇ ਉਸ ਸਿਖ ਨੂ ਕਿਹਾ ਸਿਖਾ ਦੇਖਿਆ ਤਮਾਸ਼ਾ। ਸਿਖ ਸਿਖਣੀਆਂ ਦੇ ਤੇ ਸਿਖਣੀਆਂ ਸਿਖਾਂ ਦੀਆਂ। ਗੁਰੂ ਕੇ ਸਿਖ ਦੁਰਲਭ ਹੈ। ਪ੍ਰ ਜੋ ਸਿਖਣੀਆਂ ਦੇ ਸਿਖ ਹੈਂ ਸੋ ਕੁਸਿਖ ਹੈਂ। ਜੋ ਸਿਖਣੀਆਂ ਸਿਖਾਂ ਦੀਆ ਹੈ ਸੋ ਸੱਖਣੀਆ ਹੈ। ਸਿਖ ਉਹੀ ਹੈ ਜੋ ਗੁਰੂ ਕੇ ਹੈ। ਸਿਖਣੀਆਂ ਵੀ ਹੈਂ ਜੋ ਗੁਰੂ ਕੀਆਂ ਹੈ ਹੋਰ ਸਿਖ ਤੇ ਸਿਖਣੀਆਂ ਕਹਣ ਮਾਤਰ ਹੈ। ੨੪।

## ਆਗੇ ਸਾਖੀ ਲੰਗੋਟੀਏ ਫਕੀਰ ਦੀ

ਇਕ ਵੇਰ ਗੁਰੂ ਜੀ ਕਿਸੇ ਜਗਾ ਉਤਾਰਾ ਕੀਤਾ ਹੋਆ ਸੀ। ਗੁਰੂ ਜੀ ਕੇ ਪਾਸ ਸੰਗਤਾਂ ਦੀ ਬਹੁਤੀ ਭੀੜ ਸੀ। ਇਕ ਫਕੀਰ ਲੰਗੋਟੀਆ ਤੁਰਕ ਸੀ। ਗੁਲਾਬ ਕੇ ਫੁਲਾਂ ਦਾ ਬੁਕ ਭਰਿਆ ਹੋਆ ਗ੍ਰੀਖਮ ਰੁਤ ਸੀ। ਬਹੁਤ ਸੰਗਤਾ ਕੋ ਲੰਗਦਾ ਲੰਗਦਾ ਗੁਰੂ ਜੀ ਕੇ ਪਾਸ ਜਾ ਪਹੁਚਿਆ। ਫੁਲ ਗੁਰੂ ਜੀ ਕੇ ਆਗੇ ਰਖ ਦੀਏ। ਫਕੀਰ ਕੋ ਦੇਖ ਕਰ ਹੁਕਮੁ ਹੋਆ ਫਕੀਰਾ ਤੈ ਫੁਲਾਂ ਦਾ ਚੜਾਵਾ ਕਿਉ ਕੀਆ। ਫਕੀਰ ਨੇ ਕਿਹਾ ਸਚੇ ਪਾਤਸਾਹ। ਹਥ ਖਾਲੀ ਰੂਈ ਸਾਹ। ਫੇਰ ਹੁਕਮੁ ਹੋਆ ਨਾ ਫਕੀਰਾ ਹਥ ਖਾਲੀ ਪਾਤਸਾਹ। ਦਿਲ ਖਾਲੀ ਰੂਈ ਸਾਹ। ਅਰਥ ਇਹ। ਜਬ ਹਿਰਦੇ ਮੇ ਸੰਤੋਖੁ ਹੈ ਹਥ ਖਾਲੀ ਹੈ ਤਬ ਪਾਤਸਾਹਾਂ ਕਾ ਪਾਤਸਾਹ ਹੈ। ਹਾਥੋਂ ਮੇ ਸਭ ਕੁਛੁ ਹੈ ਹਿਰਦੇ ਮੇ ਸਾਹਿਬ ਕੀ ਉਸਤਤ ਨਹੀ। ਉਹੁ ਦਿਲੋ ਖਾਲੀ ਹੈ। ਅਰੁ ਤਿਸ ਕਾ ਰੂਈ ਸਾਹ ਹੈ। ਜਬ ਇਹ ਬਚਨੁ ਗੁਰੂ ਜੀ ਨੇ ਫਕੀਰ ਕੇ ਸਾਥ ਕੀਆ ਤਬ ਫਕੀਰ ਪ੍ਰਸੰਨ ਹੋਆ। ਪ੍ਰਸੰਨ ਹੋ ਕਰ ਕਿਹਾ ਵਾਹ ਵਾਹ ਗੁਰੂ ਜੀ ਹਮ ਕੋ ਦਰਸਨ ਕਰੇ ਦਾ ਫਲ ਮਿਲਿਆ। ਪੂਰਿਆ ਕੇ ਬਚਨ ਪੂਰੇ ਹੈ। ੨੫।

## ਆਗੇ ਸਾਖੀ ਰਬਾਬੀ ਤੇ ਸਿਖ ਦੀ

ਇਕ ਦਿਨ ਗੁਰੂ ਜੀ ਕੇ ਹਜੂਰ ਦੋ ਰਬਾਬੀ ਬੈਠੇ ਸੀ। ਇਕ ਸਿਖ ਨੇ ਕਿਹਾ ਸਚੇ ਪਾਤਸਾਹ ਇਹ ਰਬਾਬੀ ਜੋ ਹਜੂਰ ਬੈਠੇ ਹੈ। ਇਨਾ ਨੇ ਮੇਰੇ ਸਾਥ ਤਦੀ ਕਰੀ ਹੈ। ਹੁਕਮੁ ਹੋਆ ਸਿਖਾ ਰਬਾਬੀਆਂ ਨੇ ਤੇਰੇ ਸਾਥ ਕੇਹੀ ਤਦੀ ਕਰੀ ਹੈ। ਤਾਂ ਸਿਖ ਨੇ ਕਿਹਾ ਸਚੇ ਪਾਤਸਾਹ ਮੈ ਪਿਛਲੀ ਰਾਤ ਸੁਖਮਨੀ ਬੈਠਾ ਪੜਦਾ ਸੀ। ਤੇਈਵੀ ਅਸਟ ਪਦੀ ਪੜ ਚੁਕਾ ਸੀ ਏਨਾ ਨੇ ਦਤਾਰਾ ਖੜਕਾਇਆ। ਮੈ ਕਿਹਾ ਮੈਨੂ ਇਕ ਅਸਟ ਪਦੀ ਪੜ ਕੇ ਭੋਗ ਪਾ ਲੈਣ ਦੇਵੋ। ਫੇਰ ਤੁਸੀ ਸਬਦੁ ਪੜੋ। ਇਨਾ ਨੇ ਮੇਰਾ ਕਿਹਾ ਨਹੀ ਮਾਨਿਆ। ਸਬਦ ਪੜਨ ਲਗ ਪਏ। ਹੁਕਮੁ ਹੋਆ ਸੁਣ ਸਿਖਾ ਏਸ ਗਲ ਕਰਕੇ ਰਬਾਬੀ ਨਹੀ ਫੜੀਦੇ। ਤੂੰ ਸੰਗਤ ਕੋ ਚਾਹ ਛਕਾਵਦਾ ਸੀ। ਤੇ ਰਬਾਬੀ ਪ੍ਰਛਾਦੀਆਂ ਛਕੋਂਣ ਲਗੇ ਸੀ। ਜੋ ਸਿਖ ਸਬਦ ਕਾ ਵੀਚਾਰ ਸੁਣਾਵੇ ਸੋ ਸੰਗਤ ਕੋ ਜਲੇਬ ਛਕਾਵਦਾ ਹੈ। ਏਸ ਗਲ ਕਰਕੇ ਰਬਾਬੀ ਨਹੀ ਫੜੀ ਦੇ। ਤਾਂ ਰਬਾਬੀ ਲਗੇ ਕੈਹਣ ਵਾਹੁ ਵਾਹੁ ਸਚੇ ਪਾਤਸਾਹ ਤੈ ਕ੍ਰਿਪਾ ਕਰਕੇ ਸਾਨੂ ਸਿਖ ਤੋ ਛੁਡਾਇਆ ਹੈ। ਨਹੀ ਤਾਂ ਅਸੀ ਸਿਖ ਦੇ ਦੇਣ ਦਾਰ ਹੋਏ ਸੀ। ੨੬।

## ਆਗੇ ਸਾਖੀ ਗੁਰੂ ਜੀ ਕੇ ਕੜਿਆਂ ਦੀ

ਇਕ ਵਾਰ ਕਿਸੇ ਸਿਖ ਨੇ ਸੋਨੇ ਦੇ ਕੜਿਆ ਉਪਰ ਮੋਤੀ ਜੜਾ ਕੇ ਗੁਰੂ ਜੀ ਕੋ ਭੇਟ ਕੀਏ। ਸਿਖ ਨੇ ਕਿਹਾ ਸਚੇ ਪਾਤਸਾਹ ਇਹ ਕੜੇ ਮੇਰੇ ਦੇਖਦਿਆਂ ਹੀ ਪੈਹਨ ਲਵੋ ਮੇਰੀ ਏਹੀ ਭਾਵਨੀ ਹੈ। ਤਬ ਗੁਰੂ ਜੀ ਨੇ ਹਾਥੋ ਮੇ ਪਹਨੈ ਲੀਏ ਸਿਖ ਕੀ ਭਾਵਨੀ ਪੂਰਨ ਕਰੀ। ਫੇਰ ਨਦੀ ਪਰ ਇਸਨਾਨ ਕੋ ਗਏ। ਨਦੀ ਮੇ ਇਕ ਕੜਾ ਗਵਾ ਆਏ। ਤਾਂ ਮਾਤਾ ਜੀ ਨੇ ਸੁਣ ਕਰ ਬਹੁਤ ਦੁੱਖ ਮੰਨਿਆ। ਜੋ ਗੁਰੂ ਜੀ ਨੇ ਨਦੀ ਮੇ ਕੜਾ ਗਵਾਇਆ ਹੈ। ਫੇਰ ਮਾਤਾ ਜੀ ਨੇ ਕੇਤੇ ਮਲਾਹ ਬੁਲਾਏ ਕੇਤੇ ਟੋਬੇ ਬੁਲਾਏ। ਕੇਤੇ ਸ਼ਿਖ ਤਰਨ ਵਾਲੇ ਸਾਥ ਲਏ। ਫੇਰ ਗੁਰੂ ਜੀ ਕੋ ਬਾਲਕਾਂ ਕੀ ਨਿਆਈ ਸਾਥ ਲੈ ਚਲੀ। ਚਲ ਬੇਟਾ ਉਹ ਅਸਥਾਨ ਨਦੀ ਕਾ ਇਸਨਾਨ ਵਾਲਾ ਦਸੋ। ਜਿਥੇ ਤੈ ਕੜਾ ਗਵਾਇਆ ਹੈ। ਗੁਰੂ ਜੀ ਨੇ ਦੂਸਰਾ ਕੜਾ ਹੱਥ ਸੇ ਉਤਾਰ ਕੇ ਨਦੀ ਮੇ ਪ੍ਰਵਾਹ ਦੀਆ। ਹੁਕਮੁ ਹੋਆ ਮਾਤਾ ਜੀ ਏਹੀ ਅਸਥਾਨ ਢੂੰਡੋ ਜਿਥੇ ਇਹ ਜਾ ਪੜਾ ਹੈ। ਏਥੇ ਹੀ ਉਹੁ ਹੋਵੇਗਾ। ਤਾਂ ਮਾਤਾ ਨੇ ਕਿਹਾ ਬੇਟਾ ਤੂੰ ਇਹ ਕਿਆ ਕੀਤਾ ਜੋ ਦੂਸਰਾ ਕੜਾ ਵੀ ਗਵਾ ਛੋਡਿਆ। ਮਾਤਾ ਕਾ ਨਾਮ ਗੁਜਰੀ ਸੀ ਛੇਤੀ ਕਰਕੇ ਗੁਰੂ ਜੀ ਨੇ ਮਾਤਾ ਉਜੜੀ ਕਹਕੇ ਬੁਲਾਈ। ਹੁਕਮੁ ਹੋਆ ਇਨਾ ਕੜਿਆਂ ਨੇ ਤੋ ਜਾਣਾ ਹੀ ਸੀ ਕਲ ਨਾ ਗਏ ਤਾਂ ਅਜ ਗਏ। ਤੂੰ ਕਿਉ ਪਛਤਾਵਾ ਕਰਦੀ ਫਿਰਦੀ ਹੈ। ਜਾਹ ਘਰਿ ਬੈਠ ਰਹਿ। ਮਾਤਾ ਜੀ ਦੂਸਰਾ ਕੜਾ ਵੀ ਗਵਾ ਕਰ ਘਰਿ ਆਣ ਬੈਠੀ। ੨੭।

## ਆਗੇ ਸਾਖੀ ਜੁਧ ਜਿਤਣਾ ਤੇ ਸਿਖਾਂ ਨੂ ਅਭਮਾਨ ਹੋਣਾ

ਖਾਲਸੇ ਨੇ ਬਹੁਤੀ ਵਾਰ ਰਾਜਿਆਂ ਤੋ ਜੁਧ ਜਿਤਿਆ ਸੀ। ਗੁਰੂ ਜੀ ਕੋ ਖਾਲਸੇ ਕੇ ਮਨ ਮੇ ਅਭਮਾਨ ਦਿਸਿ ਆਇਆ। ਫੇਰ ਇਕ ਦਿਨ ਖਾਲਸੇ ਕੋ ਰਾਜਿਆਂ ਸਾਥ ਜੁਧ ਕਰਨ ਭੇਜਿਆ। ਤੇ ਆਪ ਗੁਰੂ ਜੀ ਕੂਚ ਕਰ ਗਏ। ਜਬ ਖਾਲਸੇ ਨੇ ਇਹ ਖਬਰ ਸੁਣੀ ਜੋ ਗੁਰੂ ਜੀ ਤੋ ਕੂਚ ਕਰਿ ਗਏ ਹੈ। ਤਬ ਖਾਲਸਾ ਜੁਧ ਕੋ ਤਿਆਗ ਕਰਿ ਗੁਰੂ ਜੀ ਕੇ ਪੀਛੇ ਉਠ ਦੌੜਿਆ। ਤੇ ਰਾਜਿਆ ਦੀਆਂ ਫਉਜਾਂ ਮਗਰ ਖਾਲਸੇ ਨੂ ਵਢਦੀਆਂ ਔਣ। ਕੇਤੇ ਸਿਖ ਘੋੜੇ ਦੁੜਾਏ ਦੁੜਾਏ ਗੁਰੂ ਜੀ ਕੋ ਜਾਏ ਮਿਲੇ। ਤੇ ਗੁਰੂ ਜੀ ਕੋ ਕਹੈ ਰਾਜਿਆਂ ਦੀਆਂ ਫਉਜਾਂ ਮਗਰ ਵਢਦੀਆਂ ਔਦੀਆਂ ਹੈ। ਤੁਮ ਕ੍ਰਿਪਾ ਕਰਕੇ ਖੜੋਵੋ ਤੇ ਅਪਨੇ ਮੁਖਵਾਕ ਤੇ ਸਿਖਾਂ ਪਾਸੋ ਹਲਾ ਕਰਾਵੋ। ਜੋ ਫਉਜਾਂ ਕੋ ਮਗਰੋ ਲਾਹ ਚਲੀਏ। ਗੁਰੂ ਜੀ ਸਿਖਾ ਦੀ ਕੋਈ ਬਾਤ ਨਾ ਸੁਣੀ ਤੇ ਚਲੇ ਜਾਣ ਖੜੋਣ ਕਿਤੇ ਨਾ। ਤੇ ਗੁਰੂ ਜੀ ਜਵਾਬ ਵੀ ਕੋਈ ਨਾ ਦੇਣ। ਫੇਰ ਹੋਰ ਸਿਖ ਘੋੜੇ ਦੁੜਾਏ ਕੇ ਆਏ ਮਿਲੇ ਫੇਰ ਹੋਰ ਆਏ ਮਿਲੇ। ਤੇ ਸਭ ਸਿਖਾ ਨੇ ਕਿਹਾ ਸਚੇ ਪਾਤਸਾਹ ਤੁਮ ਦਇਆ ਕਰਕੇ ਖੜੋ ਜਾਵੋ। ਪਰ ਗੁਰੂ ਜੀ ਕਿਸੇ ਦਾ ਕਿਹਾ ਨਾ ਮੰਨਣ। ਤਬ ਇਕ ਸਿਖ ਨੇ ਦਉੜ ਕੇ ਘੋੜੇ ਆਗੇ ਲਖੀਰ ਜਾ ਕਡੀ। ਗੁਰੂ ਜੀ ਕੇ ਘੋੜੇ ਦਾ ਨਾਮ ਜਾਨ ਭਾਈ ਸੀ। ਸਿਖ ਨੇ ਕਿਹਾ ਜਾਨ ਭਾਈ ਦੁਹਾਈ ਗੁਰੂ ਕੀ ਹੈ ਜੇ ਅਗੇ ਗਿਆ ਅਗੇ ਨਾ ਜਾਵੀ। ਤਾਂ ਘੋੜਾ ਉਨਾ ਕਦਮਾਂ ਤੇ ਉਸੀ ਵਖਤ ਖੜੋ ਗਿਆ। ਲਖੀਰ ਨਹੀ ਟਪਿਆ। ਗੁਰੂ ਜੀ ਘੋੜੇ ਕੋ ਛਮਕੀਆ ਮਾਰੇ। ਗਾਲੀਆਂ ਦੇਵੇ। ਪਰ ਘੋੜਾ ਕੋਈ ਕਦਮ ਪਿਛੇ ਜਾਵੇ ਤੇ ਅਗੇ ਨਾ ਜਾਵੇ। ਜੋ ਗੁਰੂ ਜੀ ਨੇ ਦੇਖਿਆ ਘੋੜਾ ਲਖੀਰਾਂ ਨਹੀ ਲੰਗਦਾ। ਤਾਂ ਗੁਰੂ ਜੀ ਉਸੀ ਜਗਾ ਉਤਰ ਖੜੇ। ਹੁਕਮੁ ਹੋਆ ਜਾਨ ਭਾਈ ਮੈ ਤੁਮਕੋ ਜਾਨਤਾ ਹੂੰ ਪਿਛਲੇ ਜਨਮ ਕਾ ਮਸੰਦ ਹੈ। ਤੂੰ ਸਿਖਾ ਕੇ ਟੁਕੜੇ ਖਾਧੇ ਹੈ ਤੂੰ ਸਿਖ ਦਾ ਕਿਹਾ ਕਿਉ ਕਰ ਨਾ ਮੰਨੇ। ਫੇਰ ਗੁਰੂ ਜੀ ਮੰਜੀ ਉਪਰ ਬੈਠੇ। ਖਾਲਸਾ ਇਕਠਾ ਹੋਆ ਆਪਨੇ ਮੁਖ ਵਾਕ ਤੇ ਖਾਲਸੇ ਪਾਸੋ ਹਲਾ ਕਰਵਾਇਆ। ਰਾਜੇ ਵਢਿ ਦਿਤੇ ਗੁਰੂ ਜੀ ਕੀ ਜਿਤ ਹੋਈ। ਫੇਰ ਜਹਾਂ ਜਾਣਾ ਸੀ ਤਹਾਂ ਅਪਣੇ ਰੰਗ ਮੇ ਚਲੇ ਗਏ। ੩੨।

## ਆਗੇ ਸਾਖੀ ਮਾਤਾ ਜੀ ਕੇ ਸਰੀਰ ਕੋ ਰੋਗ

ਇਕ ਦਿਨ ਮਾਤਾ ਜੀ ਕੇ ਸਰੀਰ ਕੋ ਕੋਈ ਰੋਗ ਹੋਆ ਸੀ। ਗੁਰੂ ਜੀ ਮਾਤਾ ਜੀ ਕੋ ਪ੍ਰਸਾਦ ਪਾਵਣ ਗਏ। ਤਬ ਮਾਤਾ ਜੀ ਨੇ ਉਠ ਕਰਿ ਅਰਦਾਸ ਕਰੀ। ਸਚੇ ਪਾਤਸਾਹ ਮੇਰੇ ਜੀ ਨੂ ਦੁਖ ਮਿਲਿਆ ਹੈ। ਤੇ ਸੁਖ ਕਰ ਕੇ ਮੋਖ ਕਰ। ਹੁਕਮੁ ਹੋਆ ਮਾਤਾ ਜੀ ਸੋਖ ਮੋਖ ਜੋ ਚਾਹਤੇ ਹੋ ਕਦੇ ਤੁਮ ਭੀ ਕਿਸੇ ਜੀਵ ਕੋ ਸੁਖ ਦਿਤਾ ਹੈ। ਤਾਂ ਮਾਤਾ ਜੀ ਨੇ ਕਿਹਾ ਸਚੇ ਪਾਤਸਾਹ ਕਿਸ ਜੁਗਤ ਕਿਸੇ ਕੋ ਸੁਖ ਦੇਈਏ। ਹੁਕਮੁ ਹੋਆ ਕਿਸੇ ਕੋ ਪ੍ਰਸਾਦ ਛਕਾਇਆ ਹੋਵੇ ਕਿਸੇ ਕੋ ਜਲ ਪਿਲਾਇਆ ਹੋਵੇ ਕਿਸੇ ਕੋ ਚਾਪਿਆ ਹੋਵੇ। ਤਬ ਮਾਤਾ ਜੀ ਨੇ ਕਿਹਾ ਸਚੇ ਪਾਤਸਾਹ ਤੇਰੇ ਪਿਛੇ ਹਮ ਕੋ ਪ੍ਰਸਾਦ ਖਲਾਵਣ ਵਾਲੇ। ਤੇ ਜਲ ਪਿਲਾਵਣ ਵਾਲੇ ਤੇ ਪਖਾ ਕਰਨ ਵਾਲੇ ਤੇ ਚਾਪਣ

ਵਾਲੇ ਇਤਨੇ ਹੈ ਜੋ ਉਨਾ ਨੂ ਜੋ ਆਪਸ ਵਿਚ ਵਾਰੀ ਨਹੀ ਆਵਦੀ। ਅਸੀ ਕਿਉਂ ਕਰਿ ਕਿਸੇ ਕੋ ਪਖਾ ਪਾਣੀ ਕਰੀਏ। ਫੇਰ ਹੁਕਮੁ ਹੋਆ ਮਾਤਾ ਜੀ ਸੁਖ ਦੇਣ ਵਾਲੇ ਕੋ ਸੁਖ ਪ੍ਰਾਪਤ ਹੋਤਾ ਹੈ। ਇਹ ਨੇਤ ਆਪ ਪ੍ਰਮੇਸਰ ਕੀ ਰਖੀ ਹੋਈ ਹੈ। ਜੇ ਸੁਖ ਕਿਸੇ ਕੋ ਨਹੀ ਦੀਆ ਤੋ ਤੁਮ ਕੋ ਸੁਖ ਕਿਉ ਕਰ ਮਿਲੇਗਾ। ਫੇਰ ਮਾਤਾ ਜੀ ਨੇ ਕਿਹਾ ਸਚੇ ਪਾਤਸਾਹ ਪਿਛੇ ਜੋ ਬੀਤੀ ਸੋ ਬੀਤੀ। ਹੁਣ ਅਗੇ ਕੋ ਜੋ ਕਹੋ ਸੋ ਕਰੀਏ। ਹੁਕਮੁ ਹੋਆ ਮਾਤਾ ਜੀ ਭਲਾ ਕਿਹਾ। ਤੇ ਹੁਣ ਐਸਾ ਕਰੋ ਜੋ ਵਡਾ ਜੱਗ ਕਰੋ। ਪ੍ਰ ਪਕੁ ਪ੍ਰਸਾਦ ਕਰੀਏ ਹੋਰ ਭੀ ਛੱਤੀ ਅੰਮ੍ਰਿਤ ਸਾਥ ਕਰੀਏ। ਸਿਖਾਂ ਸੰਗਤਾਂ ਕੋ ਅਥਿਤਾਂ ਬ੍ਰਹਮਣਾਂ ਕੋ ਚਾਰਾਂ ਵਰਨਾ ਕੋ ਪ੍ਰਸਾਦੁ ਖਵਾਲੀਏ। ਤਬ ਮਾਤਾ ਜੀ ਨੇ ਗੁਰੂ ਜੀ ਕੇ ਬਚਨ ਪਾਏ ਵਡਾ ਜੱਗ ਕਰਿਆ। ਕੇਤੇ ਦਿਨ ਪਕੁ ਪ੍ਰਸਾਦੁ ਹੁੰਦਾ ਰਿਹਾ। ਸਿਖ ਅਬਿਆਗਤ ਬ੍ਰਹਮਣ ਅਤੀਤ ਚਾਰੋਂ ਵਰਨ ਨਿਉਂਦੇ ਜੋ ਜੀਵ ਉਸ ਪ੍ਰਸਾਦੁ ਕੇ ਸਮੇ ਪਹੁਚਿਆ ਥੋੜ ਕਿਸੇ ਕੋ ਨਾ ਹੋਈ। ਸਭ ਜੀਵਾਂ ਕੀ ਖੁਛੀ ਲੈ ਲਈ ਛਤੀ ਅੰਮ੍ਰਿਤ ਪ੍ਰਸਾਦੁ ਕਰਕੇ। ਫੇਰ ਹੁਕਮੁ ਹੋਆ ਮਾਤਾ ਜੀ ਤੁਮ ਜੀਵੋ ਕੀ ਖੁਛੀ ਲੈ ਲਈ ਹੈ। ਹੁਣ ਤੁਮ ਕੋ ਭੀ ਸੁਖ ਹੋਆ ਚਾਹੀਏ। ਤਬ ਗੁਰੂ ਜੀ ਕੇ ਬਚਨ ਮੰਨਣ ਕਰ ਮਾਤਾ ਜੀ ਕਾ ਦੇਹ ਅਰੋਗ ਹੋ ਗਿਆ। ੩੩।

## ਆਗੇ ਸਾਖੀ ਗੁਰੂ ਜੀ ਨੇ ਸਤਲੁਜ ਮੇ ਪੂਜਾ ਰੋੜੀ

ਇਕ ਵੇਰ ਗੁਰੂ ਜੀ ਸਤਲੁਜ ਕੇ ਕੰਡੇ ਕਿਸੇ ਗੜੇ ਮੇ ਉਤਰੇ ਸੀ। ਤਬ ਓਥੇ ਆਪਣਾ ਖਜਾਨਾ ਕਢਾਇਆ। ਫੇਰ ਸਿਖਾਂ ਪਾਸੋ ਸੁਮਾਰ ਕਰਾਇਆ। ਫੇਰ ਸਿਖਾ ਨੇ ਸੁਮਾਰ ਕਰ ਕਿਹਾ ਜੋ ਸਚੇ ਪਾਤਸਾਹ ਏਤੇ ਲੱਖ ਮਾਇਆ ਹੋਈ ਹੈ। ਹੁਕਮੁ ਹੋਆ ਮਾਇਆ ਕੋ ਸਤ ਲੁਜ ਕੇ ਵਿਚ ਪ੍ਰਵਾਹ ਦੇਵੋ। ਤੇ ਸਤ ਲੁਜ ਕੇ ਲੇਖੇ ਲਿਖ ਛਡੋ। ਤਾਂ ਗੁਰੂ ਜੀ ਕੇ ਬਚਨ ਪਾਏ ਸਿਖਾਂ ਨੇ ਮਾਇਆ ਸਤ ਲੁਜ ਮੇ ਪ੍ਰਵਾਹ ਦਿਤੀ ਫੇਰ ਸਤਲੁਜ ਕੇ ਲੇਖੇ ਲਿਖ ਛਡੀ। ਹੁਕਮੁ ਹੋਆ ਹੁਣ ਉਹੁ ਚੀਜਾਂ ਜੋ ਕਡੋ ਬਸੰਤ੍ਰ ਮੇ ਜਲੌਣ ਵਾਲੀਆਂ ਹੈ ਤਾਂ ਸਿਖਾਂ ਨੇ ਉਹੁ ਚੀਜਾਂ ਕਡੀਆਂ ਕਪੜਾ ਦਰਆਈ ਪੱਟ ਮਸਰੂ ਸੂਸੀ ਨਰੰਗ ਸ਼ਾਹੀ। ਬਾਫਤੇ ਕੀ ਮਖਾਬ ਜਰਬ ਫਾਤ ਪਗੜੀਆਂ ਬਨਾਤ ਰੇਸ਼ਮੀ ਲੁੜੀਆਂ। ਏਹੋ ਜੇਹੇ ਹੋਰ ਅਨੇਕ ਪਦਾਰਥ। ਬਾਹਰ ਕਢਾਕੇ ਢੇਰ ਲਗਾਏ। ਇਨਾ ਦਾ ਸਿਖਾ ਪਾਸੋ ਸਮਾਰ ਕਰਾਇਆ। ਫੇਰ ਸਿਖਾਂ ਨੇ ਗੁਰੂ ਜੀ ਕੋ ਕਿਹਾ ਸਚੇ ਪਾਤਸਾਹ ਏਤੇ ਲਾਖੋ ਕੇ ਪਦਾਰਥ ਹੋਏ ਹੈ। ਹੁਕਮੁ ਹੋਆ ਇਸ ਕੋ ਬੈਸੰਤ੍ਰ ਲਗਾ ਦੇਵੋ। ਅਰੁ ਬੈਸੰਤ੍ਰ ਕੇ ਲੇਖੇ ਲਿਖ ਛਡੋ। ਸਿਖਾਂ ਨੇ ਗੁਰੂ ਜੀ ਕੇ ਬਚਨ ਪਾਏ ਬੈਸੰਤ੍ਰ ਲਗਾ ਦੀਆ। ਤੇ ਸਭ ਕੁਛ ਬੈਸੰਤ੍ਰ ਕੇ ਲੇਖੇ ਲਿਖ ਛਡਿਆ। ਕਿਸੇ ਸਿਖ ਨੇ ਕਮਾਣ ਕਾ ਚਿਲਾ ਚਰਾ ਲਿਆ। ਤਬ ਉਸ ਕੋ ਲਾਠੀਆਂ ਦੀ ਮਾਰ ਕਰਵਾਈ। ਤੇ ਅਰਦਾਸੀਆਂ ਸਿਖਾ ਦੇ ਬੋਝੇ ਬੰਨ ਛਡੇ ਜੋ ਮਤ ਕੋਈ ਰੁਪਈਆ ਪੈਸਾ ਬੋਝਿਆਂ ਮੇ ਲੁਕਾ ਕੇ ਲੈ ਜਾਵੇ। ਘੋੜਿਆਂ ਕੋ ਘਾਹ ਨਾ ਪਾਵੇ। ਘੋੜੇ ਸੁਕ ਕਰ ਤੀਲੇ ਜੈਸੇ ਹੋਵੈ। ਘਾਸ ਕੇ ਢੇਰਾਂ ਕੋ ਬੈਸੰਤ੍ਰ ਲਗਾਈ। ਅਨਾਜ ਕੇ ਕੋਠਿਆਂ ਕੋ ਬਸੰਤ੍ਰ ਲਗਾਈ। ਸਿਖਾਂ ਕੋ ਪੰਜ ਸਰਸਾਹੀ ਅਨਾਜ ਤੋਲ ਕੇ ਮਿਲੇ। ਵਧ ਇਕ ਮਾਸਾ ਵੀ ਨਾ ਮਿਲੇ। ਰਾਜੇ ਜੁਧ ਕਰਨ ਕੋ ਭੀ

ਆਏ। ਤੇ ਸਿਖ ਜੁਧ ਵੀ ਕਰਨ ਤੇ ਅਨਾਜ ਵੀ ਖਾਣ ਕੋ ਮਿਲੇ। ਸਿਖ ਲੱਕ ਨੂ ਪੇਟੀਆਂ ਬੰਨ ਬੰਨ ਜਾਕੇ ਜੁਧ ਕਰਨ। ਫੇਰ ਹੁਕਮੁ ਹੋਆ ਕਲਾ ਕਲਾ ਸਿਖ ਜਾਕੇ ਜੁਧ ਕਰੋ ਕਠੇ ਨਾ ਜਾਵੋ। ਫੇਰ ਕੇਤੇ ਸਿਦਕ ਵਾਲੇ ਸਿਖ ਆਇ ਆਇ ਕਹੈ ਸਚੇ ਪਾਤਸਾਹ ਸੀਸ ਤੇਰੀ ਭੇਟ ਹੈ। ਫਿਰ ਇਹ ਹੁਕਮੁ ਹੋਵੈ ਨਿਹਾਲੁ ਸਿਖਾ ਜਾ ਕੇ ਜੁਧ ਕਰ। ਤਬ ਕੱਲਾ ਸਿਖ ਜਾ ਕਰ ਜੁਧ ਕਰੇ। ਪੰਜਾਂ ਪੰਜਾਂ ਦੁਸਮਣਾਂ ਕੋ ਇਕ ਸਿਖ ਮਾਰ ਕੇ ਮਰੇ। ਤਬ ਕੇਤਿਆ ਸਿਖਾਂ ਏਸ ਵਜਾ ਜੁਧ ਕਰਿਆ। ਅਰੁ ਕੇਤੇ ਸਿਖ ਖੁਧਿਆ ਕਰਕੇ ਦੁਖੀ ਹੋਏ ਪੜੇ ਰਹੇ। ਕੇਤੇ ਸਿਖ ਪਥਰ ਕੁਟ ਕੁਟ ਚਬਦੇ ਰਹੇ ਕੇਤੇ ਸਿਖ ਸਿੰਬਲ ਕੀ ਛਿਲ ਉਤਾਰ ਕੇ ਪ੍ਰਸਾਦੀਆ ਪਕਾ ਪਕਾ ਖਾਦੇ ਰਹੈ। ਫੇਰ ਕਿਸੇ ਭਲੇ ਸਿਖ ਨੇ ਗੁਰੂ ਜੀ ਕੇ ਆਗੇ ਅਰਦਾਸ ਕੀਨੀ। ਸਚੇ ਪਾਤਸਾਹ ਸਿਖ ਨਾਲੇ ਤੇਰੇ ਮਰੀਦ ਹੈ ਤੇ ਨਾਲੇ ਤੇਰੇ ਚਾਕਰ ਹੈ। ਗਾਜਿਆ ਸਾਥ ਜੁਧ ਲਗਾ ਹੋਆ ਹੈ ਸਿਖ ਭੁਖੇ ਲੜ ਨਹੀ ਸਕਦੇ। ਜੇ ਇਕ ਸੇਰ ਅਨਾਜ ਕਚਾ ਭਾਵੇ ਪਕਾ ਇਨ ਕੋ ਰੋਜ ਦੇਵੋ ਜੋ ਜੁਧ ਕਰ ਸੱਕਣ ਅਗੇ ਜਿਉ ਰਜਾ। ਹੁਕਮੁ ਹੋਆ ਸੁਣ ਸਿਖਾ ਨਾ ਗੁਰੂ ਕਿਸੇ ਦਾ ਵੈਰੀ ਹੈ ਨਾ ਗੁਰੂ ਕਾ ਕੋਈ ਵੈਰੀ ਹੈ। ਜੋ ਜੋ ਕਾਰਨ ਰਚੇ ਹੈ ਸੋ ਸਿਖਾਂ ਕੇ ਉਧਾਰ ਵਾਸਤੇ ਰਚੇ ਹੈ। ਹੋਰ ਪ੍ਰੋਜਨੁ ਮੇਰਾ ਕੋਈ ਨਹੀ ਹੈ। ਇਹ ਜੇਤੀ ਕਉਡੀ ਮਾਇਆ ਮੇਰੇ ਪਾਸ ਹੈ ਸੋ ਸਭ ਪੂਜਾ ਕੀ ਕਉਡੀ ਹੈ। ਸੋ ਪੂਜਾ ਕੀ ਕਉਡੀ ਸਿਖ ਕੋ ਬਿਖ ਹੈ। ਮਸੰਦਾਂ ਦੀ ਜੋ ਮੱਤ ਮਾਰੀ ਗਈ ਹੈ ਸੋ ਪੂਜਾ ਕੀ ਕਉਡੀ ਖਾਇਕੇ ਮਾਰੀ ਗਈ ਹੈ। ਏਸੇ ਵਾਸਤੇ ਮੈ ਸਤ ਲੁਜ ਮੇ ਡੋਬ ਦਿਤੀ ਹੈ ਅਰ ਜਲਾ ਦਿਤੀ ਹੈ। ਸਿਖ ਜੋ ਮੇਰੇ ਸਾਥ ਹੈ ਸੋ ਇਸ ਭਾਵਨੀ ਕਰਕੇ ਮੇਰੇ ਸਾਥ ਹੈ ਜੋ ਇਹ ਗੁਰੂ ਪੂਰਾ ਹੈ। ਸਾਡਾ ਜਨਮ ਮਰਨ ਕਟ ਦੇਵੇਗਾ। ਅਰੁ ਜੋ ਮੈ ਇਨਕੋ ਇਸ ਕਉਡੀ ਕੇ ਪਦਾਰਥਾਂ ਦਾ ਭੋਗ ਕਰਾਉ ਤਬ ਇਹ ਚੌਰਾਸੀ ਲਖ ਜੂਨ ਭੁਗਤਦੇ ਫਿਰਨ ਗੇ। ਸੋ ਇਹ ਮੇਰੇ ਪਾਸ ਆਪਣਾਂ ਜਨਮ ਸਵਾਰਨ ਆਏ ਸੀ ਉਲਟਾ ਮੈ ਇਨਕਾ ਜਨਮ ਵਿਗਾੜ ਛਡੂਗਾ। ਮੈ ਉਹੁ ਗੁਰੂ ਨਹੀ ਜੋ ਸਿਖ ਕਾ ਜਨਮ ਵਿਗਾੜ ਛਡਾਂ। ਜੈਸੇ ਕਿਸੇ ਦਾ ਦੁਧੁ ਕਾਲਾ ਸਰਪੁ ਜੂਠਾ ਕਰ ਜਾਵੇ। ਮਾਤਾ ਦੇਖ ਲਵੇ ਤੇ ਬਾਲਕ ਨਾ ਦੇਖੇ। ਮਾਤਾ ਉਸ ਦੁਧ ਕੋ ਰੂੜੀ ਉਪਰ ਡਾਰ ਦੇਵੇਗੀ। ਜੋ ਬਾਲਕ ਦੁਧ ਵਾਸਤੇ ਰੋਂਦਾ ਵੀ ਹੋਵੇ ਤੋ ਭੀ ਨਹੀ ਦੇਤੀ। ਜੋ ਮਾਤਾ ਕੋ ਬਾਲਕ ਪਿਆਰਾ ਹੈ। ਜੋ ਮਾਤਾ ਬਾਲਕ ਕੋ ਦੁਸਮਣ ਜਾਣੇ ਤਬ ਹੀ ਐਸਾ ਦੁਧ ਪਿਆਵੈ। ਸੋ ਬਾਲਕ ਮਾਤਾ ਕੋ ਬਹੁਤ ਪਿਆਰਾ ਹੈ। ਤੈਸੇ ਸਿਖ ਮੈਨੂ ਬਹੁਤ ਪਿਆਰੇ ਹੈ। ਇਹ ਪੂਜਾ ਕੀ ਕਉਡੀ ਏਸੇ ਵਾਸਤੇ ਇਨ ਕੋ ਨਹੀ ਦੇਤਾ। ਜਗਤ ਮੇ ਜੀਵਨਾ ਸੁਫਨੇ ਕੀ ਨਿਆਈ ਹੈ ਸੁਫਨਾ ਵੀਤਿਆ ਕੇ ਵੀਤਿਆ। ਪ੍ਰਮੇਸਰ ਤੋਂ ਬੇਮੁਖ ਤਾ ਨਾ ਹੋਵੋ। ਮੇਰੀ ਇਹ ਭਾਵਨੀ ਹੈ। ਇਕ ਹੋਰ ਬਾਤ ਸੁਨੋ ਸਿਖ ਜੋ ਮੇਰੇ ਸੀਸ ਭੇਟ ਕਰਤੇ ਹੈ। ਸੋ ਤਬ ਹੀ ਸੀਸ ਭੇਟ ਕਰਤੇ ਹੈ ਜੋ ਭੁਖੇ ਰਹਿਦੇ ਹੈ। ਐਸੇ ਜਾਣ ਕਰ ਸੀਸ ਭੇਟ ਕਰਦੇ ਹੈ। ਨਿਤ ਨਿਤ ਦੇ ਮਰਨੇ ਤੋ ਇਕ ਦਿਨ ਕਾ ਮਰਨਾ ਸ੍ਰੇਸਟ ਹੈ। ਸੋ ਇਨ ਕੋ ਜੋ ਮਰਨ ਕਰਕੇ ਫਲ ਮਿਲਦਾ ਹੈ। ਸੋ ਉਹੁ ਫਲ ਜੋ ਹੋਰ ਸਿਖ ਦੇਖੇ ਤੋ ਸਭ ਸਿਖ ਪਤੰਗੇ ਕੀ ਨਿਆਈ ਉਰਝ ਮਰੈ। ਐਸੇ ਫਲਾਂ ਕੇ ਜੋ ਸਿਖ ਭਾਗੀ ਕਰਨੇ ਹੈ। ਤਬ ਹੀ ਸਭ ਐਸੇ ਕਾਰਨ ਰਚੇ ਹੈ। ਜਿਸ ਸਮੇ ਇਹ ਬਚਨ ਗੁਰੂ ਪੂਰੇ ਕਹੇ ਤੇ ਜਿਨਾ ਸਿਖਾ ਨੇ ਮਨ ਲਾਕੇ ਸੁਣੇ ਤੇ ਮੰਨੇ। ਸਭ ਸੰਸਾਰ ਸਾਗਰ ਤੇ ਪਾਰ ਕਰ ਦੀਏ। ੩੪।

# ਆਗੇ ਸਾਖੀ ਸਿਖ ਨੇ ਗੁਰੂ ਜੀ ਤੋ ਭਾਵਨੀ ਪੂਰਨ ਕਰਨੀ

ਇਕ ਦਿਨ ਭਲਾ ਸਿਖ ਗੁਰੂ ਜੀ ਕੇ ਹਜੂਰ ਆਇਆ। ਵਡਾ ਧਨ ਪਾਤਰ ਸੀ। ਬਹੁਤ ਜਗ ਕਰਨੇ ਵਾਲਾ ਅਰੁ ਬਹੁਤ ਦਾਨ ਕਰਨੇ ਵਾਲਾ। ਸਾਧਾਂ ਸੰਤਾਂ ਕੀ ਸੇਵਾ ਕਰਨੇ ਵਾਲਾ ਸੀ। ਉਸ ਸਿਖ ਨੇ ਅਰਦਾਸ ਕੀਤੀ। ਸਚੇ ਪਾਤਸਾਹ ਤੂੰ ਸਭਨਾਂ ਕੀਆ ਭਾਵਨੀਆਂ ਪੂਰਨ ਕਰਨੇ ਵਾਲਾ ਹੈ। ਕ੍ਰਿਪਾ ਕਰਕੇ ਮੇਰੀ ਭਾਵਨੀ ਪੂਰਨ ਕਰੋ। ਮੇਰੀ ਇਹ ਭਾਵਨੀ ਹੈ ਜੋ ਗੁਰੂ ਜੀ ਕੇ ਮੁਖ ਵਾਕ ਤੇ ਕੋਈ ਸਾਖੀ ਸੁਣਾਂ। ਸੁਣ ਕਰ ਹਿਰਦੇ ਮੇ ਧਾਰਾਂ। ਮੈਨੂ ਗੁਰ ਮੰਤਰ ਰੂਪ ਕੋਈ ਸਾਖੀ ਸੁਣਾਵੋ। ਤਾਂ ਗੁਰੂ ਜੀ ਨੇ ਉਸ ਸਿਖ ਦੇ ਅਧਕਾਰ ਕੀ ਸਾਖੀ ਸੁਣਾਈ। ਹੁਕਮੁ ਹੋਆ ਸੁਣ ਸਿਖਾ ਇਕ ਰਾਜਾ ਸੀ। ਉਸਨੇ ਬਹੁਤੇ ਜਗ ਕੀਤੇ ਸੀ। ਤੇ ਬਹੁਤੇ ਪੁਨ ਦਾਨ ਕੀਤੇ ਸੀ। ਤੇ ਬਹੁਤ ਵਰਤ ਕੀਤੇ ਸੀ। ਬ੍ਰਾਹਮਣੋ ਕੀ ਸੇਵਾ ਕਰਨੇ ਵਾਲਾ ਸੀ। ਅਤੀਤੋ ਅਭਿਆ ਗਤੋ ਕੀ ਸੇਵਾ ਕਰਨੇ ਵਾਲਾ ਸੀ। ਫੇਰ ਉਸ ਕਾ ਸਰੀਰ ਛੁਟਿਆ। ਉਸ ਕੋ ਪ੍ਰਮੇਸਰ ਨੇ ਸੁਰਗ ਕਾ ਦੇਵਤਾ ਕੀਤਾ। ਸੁਰਗ ਕੇ ਬੀਚ ਉਹ ਦਿਬ ਭੋਗ ਭੋਗਣ ਲੱਗਾ। ਫੇਰ ਉਸ ਕੇ ਮਨ ਮੇ ਹੰਕਾਰ ਪੈਦਾ ਹੋਆ। ਉਸ ਨੇ ਕਿਹਾ ਹੇ ਪੂਰਨ ਪ੍ਰਮੇਸਰ ਇਹ ਸੁਰਗ ਕੇ ਜੋ ਦਿਬ ਭੋਗ ਮੈ ਭੋਗਦਾ ਹਾਂ। ਸੋ ਆਪਣੇ ਕੀਤੇ ਸੁਕ੍ਰਿਤੋ ਕਾ ਫਲ ਭੋਗਤਾ ਹੂੰ। ਤੂੰ ਜੋ ਦਿਆਲੂ ਕ੍ਰਿਪਾਲੂ ਸੁਣੀਦਾ ਸੀ ਅਰੁ ਪਤਿਤ ਪਾਵਨੁ ਸੁਣੀ ਦਾ ਸੀ। ਸੋ ਮੈਨੂ ਉਹੁ ਭਾਗ ਕਿਉ ਨਹੀ ਮਿਲੇ। ਮੇਰਾ ਉਹੁ ਭਾਗ ਕਹਾਂ ਗਿਆ। ਇਹ ਬਚਨੁ ਉਸ ਕਾ ਪ੍ਰਮੇਸਰ ਕੋ ਨਾ ਭਾਵਿਆ। ਫੇਰ ਪ੍ਰਮੇਸਰ ਨੇ ਉਸ ਕਾ ਸਰੀਰੁ ਸੁਰਗ ਤੇ ਗਿੜਾਇਆ। ਉਸ ਕੋ ਜਮ ਮਾਰਗ ਮੇ ਲਿਆਏ। ਉਥੇ ਉਸ ਕੋ ਬਹੁਤੀ ਤਿਰਖਾ ਬਿਆਪੀ। ਉਸ ਨੇ ਪਾਣੀ ਮੰਗਿਆ। ਉਸ ਕੋ ਹੁਕਮੁ ਹੋਆ ਇਹ ਜਮ ਮਾਰਗ ਹੈ ਏਥੇ ਪਾਣੀ ਦੁਰਲਭ ਹੈ। ਜੇਤੇ ਸੁਕ੍ਰਿਤ ਤੂੰ ਜਨਮ ਧਾਰ ਕਰਿ ਕਰੇ ਹੈ ਸਭ ਹੀ ਸੰਕਲਪ ਪਾਏ ਦੇਵੋ ਤਬ ਹੀ ਕਟੋਰਾ ਪਾਣੀ ਦਾ ਮਿਲਦਾ ਹੈ। ਉਸ ਕੋ ਜੋ ਬਹੁਤੀ ਤਿਰਖਾ ਬਿਆਪੀ ਸੀ ਉਸ ਨੇ ਸਭ ਸੁਕ੍ਰਿਤ ਸਾਰੇ ਜਨਮ ਕੇ ਸੰਕਲਪ ਕਰਿ ਦੀਏ ਪਾਣੀ ਕਾ ਕਟੋਰਾ ਲਿਆ। ਪਰ ਉਸ ਕੀ ਤਿਰਖਾ ਨਾ ਉਤਰੀ। ਉਸ ਨੇ ਫੇਰ ਪਾਣੀ ਮੰਗਿਆ। ਹੁਕਮੁ ਹੋਆ ਜੋ ਤੈ ਸੁਕ੍ਰਿਤ ਕੀਤੇ ਸੀ ਉਨ ਕੇ ਬਦਲੇ ਪਾਣੀ ਕਾ ਕਟੋਰਾ ਲੈ ਕੇ ਪੀ ਲਿਆ ਹੈ। ਹੋਰ ਜੋ ਪਾਣੀ ਮੰਗਦਾ ਹੈ ਉਸ ਕੇ ਬਦਲੇ ਕਿਆ ਦੇਵੇਗਾ। ਫੇਰ ਉਸ ਨੇ ਕਿਹਾ ਹੋਰ ਤੋ ਮੇਰੇ ਪਾਸ ਕੁਛ ਨਹੀ ਹੈ। ਫੇਰ ਉਸ ਕੋ ਪ੍ਰਮੇਸਰ ਨੇ ਕਿਹਾ ਤੂੰ ਜੋ ਕਹਿਦਾ ਸੀ ਮੈ ਸੁਰਗ ਆਪਣੇ ਸਕ੍ਰਿਤੋ ਕਾ ਫਲ ਭੋਗਦਾ ਹਾਂ। ਸੋ ਤੇਰੇ ਸਾਰੇ ਸੁਕ੍ਰਿਤੋ ਕਾ ਮੁਲ ਇਕ ਕਟੋਰਾ ਪਾਣੀ ਦਾ ਪਿਆ ਹੈ। ਪਿਛੇ ਰਹ ਗਏ ਤੇਰੇ ਦੁਕ੍ਰਿਤ (ਪਾਪ) ਉਨ ਦੁਕ੍ਰਿਤੋ ਕਾ ਫਲ ਤੁਮ ਕੋ ਨਰਕੁ ਭੁਗਤਾਵਣਾ ਸੀ। ਸੋ ਨਰਕੁ ਨਾ ਭੁਗਤਾਇਆ ਉਲਟਾ ਸੁਰਗ ਭੁਗਤਾਇਆ। ਹੁਣ ਤੂੰ ਦੇਖ ਸੁਰਗ ਆਪਣੇ ਸੁਕ੍ਰਿਤੋ (ਪੁਨ) ਕਾ ਫਲੁ ਭੋਗਦਾ ਸੀ ਕੇ ਮੇਰੀ ਦਇਆ ਕਾ ਫਲੁ ਭੋਗਦਾ ਸੀ। ਫੇਰ ਉਸ ਨੇ ਕਿਹਾ ਹੇ ਪੂਰਨ ਪ੍ਰਮੇਸਰ ਹੁਣ ਮੈ ਸਮਝਿਆ ਹੈ ਜੇਤੇ ਸੁਖ ਭੋਗ ਭੋਗਦਾ ਸੀ। ਸੋ ਤੇਰੀ ਦਇਆ ਕਾ ਫਲ ਭੋਗਦਾ ਸੀ। ਮੈ ਆਪਣੀਆਂ ਕਰਨੀਆਂ ਦਾ ਹੰਕਾਰ ਝੂਠਾ ਕੀਤਾ ਸੀ। ਮੈਨੂ ਬਖਸੀਏ। ਜੋ ਉਸ ਨੇ ਐਸੇ ਤੋ ਉਸ ਕੋ ਫੇਰ

ਪ੍ਰਮੇਸਰ ਨੇ ਸੁਰਗ ਕਾ ਦੇਵਤਾ ਕੀਤਾ। ਉਹੁ ਫੇਰ ਸੁਰਗ ਮੇ ਦਿਬ ਭੋਗ ਭੋਗਣ ਲਗਾ। ਇਹ ਸਾਖੀ ਗੁਰੂ ਜੀ ਨੇ ਸਿਖ ਕੋ ਸੁਣਾਈ। ਹੁਕਮੁ ਹੋਆ ਸੁਣ ਸਿਖਾ ਸਭ ਕਿਸੇ ਕੋ ਐਸੇ ਹੀ ਜਾਨਣਾ ਪ੍ਰਵਾਨੁ ਹੈ। ਜੈਸੇ ਪਾਤਸਾਹ ਡੰਡ ਇਕ ਨੂ ਦਿੰਦਾ ਹੈ। ਤੇ ਸਿਖਿਆ ਉਸ ਦੀ ਸਾਰਾ ਜੱਗ ਲੈਦਾ ਹੈ। ਤੈਸੇ ਪ੍ਰਮੇਸਰ ਨਿਆਂ ਇਕ ਕੇ ਸਾਥ ਕਰਦਾ ਹੈ ਤੇ ਸਿਖਿਆ ਉਸ ਦੀ ਸਭ ਗੁਰਮੁਖ ਲੈਦੇ ਹੈ। ਜੈਸੇ ਸੁਕ੍ਰਿਤ ਕਰੀਏ ਮਨ ਮੇ ਅਭਮਾਨ ਨਾ ਕਰੀਏ। ਜਬ ਅਭਮਾਨ ਹਿਰਦੇ ਮੇ ਲਿਆਵੇਗਾ ਤਬ ਕਿਸੇ ਸੁਭ ਕਰਮ ਕਾ ਮੁਲ ਕੁਛ ਨਾ ਪਵੇਗਾ। ਜੋ ਅਭਿਮਾਨ ਹਿਰਦੇ ਮੇ ਨਾ ਆਵੇ ਤਾ ਸਭ ਕਰਨੀ ਲਾਭ ਦਾਇਕ ਹੋਵੇਗੀ। ਇਹ ਸਾਖੀ ਗੁਰੂ ਜੀ ਨੇ ਮੁਖ ਵਾਕ ਤੇ ਸੁਣ ਕਰਿ ਸਿਖ ਪ੍ਰਸੰਨ ਹੋਆ। ਤੇ ਕਿਹਾ ਸਚੇ ਪਾਤਸਾਹ ਇਹ ਸਾਖੀ ਤੈ ਮੇਰੇ ਕੋ ਗੁਰ ਮੰਤ੍ਰ ਰੂਪ ਸੁਣਾਈ ਹੈ ਸੁਣ ਕਰਿ ਮੈ ਨਿਹਾਲ ਹੋਆ ਹਾਂ। ਇਸ ਕੋ ਮੈ ਹਿਰਦੇ ਮੇ ਧਾਰਉਗਾ ਹਿਰਦੇ ਮੇ ਧਾਰਨ ਜੋਗ ਹੈ। ੩੫।

## ਆਗੇ ਸਾਖੀ ਸਿਖ ਤੇ ਸਿਖਣੀ ਦੇ ਪੁਤ੍ਰ ਦੀ

ਇਕ ਵਾਰ ਇਕ ਸਿਖ ਤੇ ਸਿਖਣੀ ਦੋਨੋ ਗੁਰੂ ਜੀ ਕੇ ਹਜੂਰ ਆਏ ਵਡੇ ਧਨ ਪਾਤ੍ਰ ਸੀ। ਉਨਾ ਕਿਹਾ ਸਚੇ ਪਾਤਸਾਹ ਸਾਡੇ ਪਾਸ ਤੇਰੀ ਦਿਤੀ ਹੋਈ ਮਾਇਆ ਬਹੁਤ ਹੈ। ਤੇ ਪੁਤ੍ਰ ਸਾਡਾ ਇਕ ਹੈ। ਉਸ ਕੋ ਵਿਆਵਣ ਦਾ ਨਾਉ ਲੈਦੇ ਹਾਂ। ਤਾਂ ਉਹ ਕੈਦਾ ਹੈ ਜੇ ਤੁਸੀ ਮੈਨੂ ਵਿਆਹਿਆ ਤਾ ਮੈ ਬਿਖ ਖਾਕੇ ਮਾ ਜਾਵਾਂ ਗਾ ਜੀਵੰਦਾ ਨਾ ਰਹਾਂ ਗਾ। ਤੇ ਅਸੀ ਇਸ ਬਾਤ ਕਰਿਕੇ ਪ੍ਰਸੰਨ ਹੁੰਦੇ ਹਾਂ ਜੋ ਕਿਵੇ ਉਹ ਵਿਆਹ ਕਰਾਵੈ। ਅਸੀ ਤੇਰੇ ਅਗੇ ਬੇਨਤੀ ਕਰਦੇ ਹਾਂ ਤੁਮ ਉਸ ਕੋ ਉਪਦੇਸੁ ਕਰੋ ਜੋ ਵਿਆਹ ਕਰਾ ਲਵੇ। ਹੁਕਮੁ ਹੋਆ ਉਸ ਕੋ ਮੇਰੇ ਪਾਸ ਲਿਆਵੋ। ਤਾ ਉਹ ਆਪਣੇ ਪੁਤ੍ਰ ਕੋ ਗੁਰੂ ਜੀ ਕੇ ਪਾਸ ਲਿਆਏ। ਹੁਕਮੁ ਹੋਆ ਕਿਉ ਭਾਈ ਲੜਕੇ ਮਾਤਾ ਪਿਤਾ ਵਿਆਵਦੇ ਹੈ ਤੂੰ ਵਿਆਹ ਕਿਉ ਨਹੀ ਕਰਦਾ। ਤਾਂ ਉਸ ਲੜਕੇ ਨੇ ਕਿਹਾ ਸਚੇ ਪਾਤਸਾਹ ਤੇਰੇ ਬਚਨ ਜੋ ਸੁਣੇ ਹੈ। ਉਨਾ ਬਚਨਾ ਕੇ ਸੁਣਨੇ ਕਰਕੇ ਮੈ ਵਿਆਹ ਨਹੀ ਕਰਦਾ। ਹੁਕਮੁ ਹੋਆ ਤੈ ਮੇਰੇ ਬਚਨ ਕੇੜੇ ਸੁਣੇ ਹੈ ਕੋਈ ਪੜਕੇ ਸੁਣਾ। ਤਾਂ ਲੜਕੇ ਨੇ ਕਿਹਾ ਸਚੇ ਪਾਤਸਾਹ ਤੈ ਅਨੰਦ ਸਾਹਿਬ ਜੀ ਵਿਚ ਬਚਨੁ ਕਿਹਾ ਹੈ। ਏਹੁ ਕੁਟੰਬ ਤੂ ਜਿ ਦੇਖਦਾ ਚਲੈ ਨਾਹੀ ਤੇਰੈ ਨਾਲੇ। ਸਾਥਿ ਤੇਰੈ ਚਲੈ ਨਾਹੀ ਤਿਸੁ ਨਾਲਿ ਕਿਉ ਚਿਤੁ ਲਾਈਐ। ਐਸਾ ਕੰਮੁ ਮੂਲੇ ਨ ਕੀਚੈ ਜਿਤੁ ਅੰਤਿ ਪਛੋਤਾਈਐ। ਸਤਿਗੁਰੂ ਕਾ ਉਪਦੇਸੁ ਸੁਣਿ ਤੂ ਹੋਵੈ ਤੇਰੈ ਨਾਲੇ। ਕਹੈ ਨਾਨਕੁ ਮਨ ਪਿਆਰੇ ਤੂ ਸਦਾ ਸਚੁ ਸਮਾਲੇ। ਸਚੇ ਪਾਤਸਾਹ ਜੇ ਮਨ ਕੁਟੰਬ ਨਾਲ ਲਾਵਣ ਤੋਂ ਗੁਰੂ ਜੀ ਨੇ ਵਰਜਿਆ ਹੈ ਤਾਂ ਵਿਆਹ ਕਿਉ ਕਰਿ ਕਰਨਾ ਹੈ। ਜਬ ਲੜਕੇ ਨੇ ਇਹ ਬਚਨ ਕਹੇ ਤਬ ਹੁਕਮੁ ਹੋਆ ਨਿਹਾਲ ਨਿਹਾਲ ਭਲਾ ਕਿਹਾ। ਫੇਰ ਗੁਰੂ ਜੀ ਨੇ ਸਿਖ ਸਿਖਣੀ ਕੋ ਦੇਖਿਆ। ਹੁਕਮੁ ਹੋਆ ਭਾਈ ਸਿਖੋ ਥੋੜੇ ਪੁਤ੍ਰ ਕੋ ਕਿਸੇ ਠਗ ਨੇ ਠਗੀ ਨਹੀ ਕਰੀ। ਨਾ ਇਸ ਕੇ ਉਪਰ ਕਿਸੇ ਨੇ ਜੰਤ੍ਰ ਮੰਤ੍ਰ ਕੀਤਾ ਹੈ। ਨਾ ਇਹ ਕਬੁਧਾ ਹੈ ਇਹ ਤਾਂ ਸਬੁਧੀ ਹੈ (ਗ੍ਰਿਆਂਨੀ ਹੈ) ਇਸ ਕੋ ਗੁਰੂ ਕੇ ਬਚਨਾ ਕਰਿ ਵੈਰਾਗ ਉਪਜਿਆ ਹੈ। ਗੁਰੂ ਜੀ ਨੇ ਜੋ ਬਚਨ ਕਹੇ ਹੈ ਸੋ ਏਹੋ ਜਿਹੇ ਪ੍ਰੀਤ ਵਾਨਾ ਕੇ ਨਮਿਤਿ ਬਚਨ ਕਹੇ ਹੈ। ਤਾਂ ਸਿਖ ਤੇ ਸਿਖਣੀ ਨੇ ਕਿਹਾ

ਸਚੇ ਪਾਤਸਾਹ ਤੂੰ ਗੁਰੂ ਹੈ ਕਰਣ ਕਾਰਣ ਹੈ ਸਾਨੂ ਕੋਈ ਹੋਰ ਬੇਟਾ ਬਖਸੀਏ। ਹੁਕਮੁ ਹੋਆ ਤੁਮਕੋ ਗੁਰੂ ਹੋਰ ਬੇਟਾ ਭੀ ਬਖਸਿਆ ਹੈ। ਤੁਮ ਇਸ ਕਾ ਪਿਛਾ ਛਡ ਦੇਵੋ ਇਸ ਕੀ ਰਜਾ ਉਪਰ ਰਾਜੀ ਰੈਹਣਾ। ਫੇਰ ਸਿਖ ਸਿਖਣੀ ਨੇ ਮਥਾ ਟੇਕ ਕਰਿ ਕਿਹਾ ਸਚੇ ਪਾਤਸਾਹ ਤੈ ਸਾਡਾ ਪਿਛਾ ਕਰਨ ਦਾ ਤਾਂ ਭੋਗ ਪਾਇਆ ਹੈ। ਤੇਰਾ ਬਚਨ ਹੋਆ ਤਾਂ ਫੇਰ ਸਾਡੀ ਪਿਛਾ ਕਰਨ ਦੀ ਭਾਵਨੀ ਕਿਉ ਕਰ ਰਹੇਗੀ। ਹੁਕਮੁ ਹੋਆ ਇਸ ਕੋ ਸਚ ਦੀ ਲਗੀ ਹੈ। ਫੇਰ ਲੜਕੇ ਕੋ ਬਚਨ ਕਿਹਾ ਸੁਣ ਭਾਈ ਲੜਕੇ ਤੇਰੇ ਹਿਰਦੇ ਮੇ ਹਮ ਕੋ ਸਚ ਦਿਸ ਆਇਆ ਹੈ। ਏਸ ਕਰਕੇ ਦੋ ਸਾਖੀਆ ਅਸੀ ਤੇਰੀ ਭੇਟ ਕਰਦੇ ਹਾਂ। ਇਕ ਸਾਖੀ ਗ੍ਰਿਸਤ ਮਾਰਗ ਕੀ ਤੇ ਇਕ ਸਾਖੀ ਅਤੀਤ ਮਾਰਗ ਕੀ। ਗ੍ਰਿਸਤ ਕਰੀਏ ਤਾਂ ਐਸਾ ਕਰੀਏ ਜੇ ਅਤੀਤ ਹੋਈਏ ਤਾਂ ਐਸੇ ਹੋਈਏ। ਸੋ ਤੂ ਦੋਨਾ ਮਾਰਗਾ ਵਿਚੋ ਇਕ ਮਾਰਗ ਤਾਂ ਲਗੇਂ ਗਾ। ਤੇ ਦੋਨੋ ਸਾਖੀਆਂ ਤੇਰੇ ਹਿਰਦੇ ਮੇ ਹੋਵੈ। ਤਾਂ ਜਿਸ ਮਾਰਗ ਲਗੇਂ ਗਾ ਤਿਸੀ ਮਾਰਗਿ ਪ੍ਰਮੇਸਰ ਕੋ ਪਹੁੰਚੇਗਾ। ਪ੍ਰਿਥਮੇ ਗ੍ਰਿਸਤ ਮਾਰਗ ਕੀ ਸਾਖੀ ਸੁਣ। ਉਦਿਆਨ ਮੇ ਕਿਸੇ ਬ੍ਰਿਛ ਉਪਰ ਚਿੜੀ ਚਿੜੇ ਕਾ ਆਲਣਾ ਸੀ। ਇਕ ਦਿਨ ਸੀਤ ਕਾਲ ਕੀ ਰੁਤਿ ਸੀ ਤੇ ਮੇਘ ਬ੍ਰਸਿਆ। ਮੇਘ ਕਰ ਭਿਜਿਆ ਇਕ ਬ੍ਰਿਧ ਮਨੁਖ ਕੰਬਦਾ ਕੰਬਦਾ ਉਸ ਬ੍ਰਿਛ ਕੇ ਨੀਚੇ ਆਏ ਬੈਠਾ। ਉਸ ਮਨੁਖ ਕੋ ਦੇਖ ਕਰਿ ਚਿੜੇ ਨੇ ਚਿੜੀ ਕੋ ਕਿਹਾ ਹੇ ਚਿੜੀਏ ਆਪਣੇ ਗ੍ਰਿਹ ਮੇ ਅਭਿਆ ਗਤੁ ਆਇਆ ਹੈ। ਇਸ ਕੀ ਕੋਈ ਸੇਵਾ ਕਰੀਏ। ਤਾਂ ਚਿੜੀ ਨੇ ਕਿਹਾ ਚਿੜਿਆ ਇਹ ਮਨੁਖ ਹੈ ਡੂਢ ਸੇਰ ਖਾਣ ਵਾਲਾ ਹੈ। ਤੇ ਆਪਣੇ ਪਾਸ ਕਿਆ ਹੈ ਜੋ ਇਸਕੀ ਸੇਵਾ ਕਰੀਏ। ਫੇਰ ਚਿੜੇ ਨੇ ਕਿਹਾ ਚਿੜੀਏ ਜੋ ਆਪਣੇ ਪਾਸੋਂ ਹੋਵੈ ਸੋ ਤਾਂ ਸੇਵਾ ਕਰੀਏ। ਪ੍ਰਿਥਮੇ ਤੋ ਮੈ ਇਸ ਕੋ ਅਗਨੀ ਸੇ ਸੇਵਾ ਕਰਦਾ ਹਾਂ। ਤਾਂ ਚਿੜਾ ਉਡਕੇ ਕਿਸੇ ਪਿੰਡ ਗਿਆ ਉਥੇ ਧੂਆ ਜਲਦਾ ਸੀ। ਉਸ ਧੂੰਏ ਤੋ ਅਧੀ ਜਲੀ ਹੋਈ ਮੀਣ ਮੁਖ ਮੇ ਪਾ ਲਿਆਇਆ। ਉਸ ਮਨੁਖ ਕੇ ਆਗੇ ਸਿਟ ਦਿਤੀ। ਫੇਰ ਆਪਣਾ ਆਲਣਾ ਅਗਨ ਕੇ ਜਲਾਵਣ ਕੋ ਖੋਹ ਕੇ ਸਿਟਿਆ। ਪਤੇ ਝੜੇ ਹੋਏ ਬ੍ਰਿਛ ਕੇ ਨੀਚੇ ਉਦਿਆਨ ਮੇ ਬਹੁਤ ਪੜੇ ਸੀ। ਤਬ ਉਸ ਮਨੁਖ ਨੇ ਅਗਨ ਪ੍ਰਚਲਤ ਕਰ ਲਈ। ਅਗਨ ਕਾ ਸੁਖ ਲੈਕਰ ਪ੍ਰਸੰਨ ਹੋਆ। ਫੇਰ ਚਿੜੇ ਨੇ ਕਿਹਾ ਚਿੜੀਏ ਹੋਰ ਤਾਂ ਆਪਣੇ ਪਾਸ ਕੁਛ ਨਹੀ ਹੈ। ਪਰ ਸਰੀਰ ਤੋ ਹੈ। ਮੈ ਅਗਨ ਮੇ ਜਾ ਪੜਤਾ ਹਾਂ ਸੋ ਭਛਨ ਕਰ ਲਵੇਗਾ। ਜੋ ਅਭਿਆ ਗਤੁ ਗ੍ਰਿਹ ਮੇ ਆਇਆ ਭੁਖਾ ਨਾ ਜਾਵੇਗਾ। ਤਾਂ ਚਿੜੀ ਨੇ ਕਿਹਾ ਚਿੜਿਆ ਪਿਛੋ ਮੇਰਾ ਸਤੁ ਰਹੇ ਕਿ ਨਾ ਰਹੇ ਪ੍ਰਿਥਮੇ ਮੈ ਇਸ ਕਾ ਭਛਨ ਜਾਏ ਹੋਤੀ ਹਾਂ। ਇਹ ਕਹਿ ਕਰ ਚਿੜੀ ਅਗਨ ਮੇ ਗਿਰ ਪੜੀ। ਤਬ ਉਸ ਮਨੁਖ ਨੇ ਚਿੜੀ ਕੋ ਭਛਨ ਕਰ ਲਿਆ। ਫੇਰ ਚਿੜੇ ਨੇ ਇਹ ਵਿਚਾਰ ਕਰੀ ਇਹ ਮਨੁਖ ਡੂਢ ਸੇਰ ਖਾਣ ਵਾਲਾ ਹੈ ਇਕ ਚਿੜੀ ਕੋ ਭਛਨ ਕਰਕੇ ਇਹ ਤ੍ਰਿਪਤ ਨਹੀ ਹੋਆ ਹੋਵੇਗਾ। ਤੇ ਫੇਰ ਚਿੜਾ ਵੀ ਉਸਕਾ ਭਛਨ ਹੋਤਾ ਹੂੰ। ਜੋ ਕੁਛ ਮੇਰੇ ਪਾਸੋ ਹੋਵੇ ਸੋ ਤੋ ਇਸਕੇ ਨਵਿਰਤ ਕਰੀਏ। ਆਗੇ ਇਹੁ ਜਾਣੇ ਫੇਰ ਚਿੜਾ ਵੀ ਅਗਨ ਮੇ ਗਿਰ ਪੜਾ। ਉਸ ਮਨੁਖ ਨੇ ਚਿੜਾ ਵੀ ਭਛਨ ਕਰ ਲਿਆ। ਐਸੀ ਸੇਵਾ ਚਿੜੀ ਚਿੜੇ ਨੇ ਅਭਿਆ ਗਤੁ ਕੀ ਕੀਤੀ। ਸਰੀਰ ਸਣੇ ਸ੍ਰਬੰਸ ਅਭਿਆ ਗਤੁ ਉਪਰ ਵਾਰ ਦਿਤਾ ਏਹੀ ਉਸ ਕੀ ਸਰਬੰਸ ਸੀ। ਜੋ ਆਪਣਾ ਆਪ ਵਾਰ ਦਿਤਾ

ਪਿਛੇ ਕੁਛ ਨਹੀ ਰਖਿਆ। ਇਹ ਸਾਖੀ ਗੁਰੂ ਜੀ ਨੇ ਲੜਕੇ ਕੋ ਸਣਾਈ। ਹੁਕਮੁ ਹੋਆ ਭਾਈ ਲੜਕੇ ਗ੍ਰਿਸਤ ਕਮਾਈਏ ਤਾਂ ਐਸਾ ਕਮਾਈਏ। ਜੈਸੇ ਚਿੜੀ ਚਿੜੇ ਨੇ ਗ੍ਰਿਹ ਮੇ ਆਏ ਅਭਿਆਗਤੁ ਉਪਰ ਆਪਣਾ ਆਪ ਵਾਰ ਦਿਤਾ ਹੈ। ਐਸੇ ਗ੍ਰਿਸਤੀ ਉਪਰ ਪ੍ਰਮੇਸਰ ਪ੍ਰਸੰਨ ਹੋਤਾ ਹੈ। ਦੂਸਰੀ ਅਤੀਤ ਮਾਰਗ ਕੀ ਸਾਖੀ ਸੁਣ। ਅਤੀਤ ਹੋਵੇ ਤਾਂ ਐਸਾ ਹੋਵੇ। ਹੁਕਮੁ ਹੋਆ ਕਿਸੇ ਨਗਰ ਕੇ ਬਾਹਰਿ ਅਤੀਤ ਕੀ ਕੁਟੀਆ ਸੀ। ਓਥੇ ਉਹੁ ਰਹਿੰਦਾ ਸੀ। ਪ੍ਰਮੇਸਰ ਕੇ ਭਜਨ ਮੇ ਮਗਨ ਰਹਿੰਦਾ ਸੀ। ਇਕਾਗਰ ਬ੍ਰਿਤ ਅਰੁ ਭਰੋਸੇ ਵਾਨ ਸੀ। ਸਾਰੀ ਆਰਜਾ ਉਸਕੀ ਐਸੇ ਹੀ ਵੀਤੀ ਸੀ। ਪ੍ਰਸਾਦ ਦੇ ਸਮੇ ਪ੍ਰਮੇਸਰ ਉਸ ਕੋ ਪ੍ਰਸਾਦੁ ਪਹੁਚਾ ਦੇਵੈ। ਪ੍ਰਮੇਸਰ ਕਾ ਇਹੁ ਸੁਭਾ ਹੈ ਜੋ ਆਪਣਿਆਂ ਪਿਆਰਿਆਂ ਕੋ। ਕਸਵਟੀ ਉਪਰ ਵੀ ਚਾੜਦਾ ਹੈ ਖੋਟੇ ਖਰੇ ਪ੍ਰਖਦਾ ਹੈ। ਇਕ ਵੇਰ ਦਸ ਦਿਨ ਬੀਤ ਗਏ ਅਤੀਤ ਕੋ ਪ੍ਰਸਾਦ ਨਾ ਪਹੁਚਿਆ। ਅਤੀਤ ਨੇ ਆਪਣੇ ਮਨ ਮੇ ਇਹ ਜਾਣਿਆ ਜੋ ਪ੍ਰਮੇਸਰ ਜਾਣੀ ਜਾਣ ਹੈ। ਉਸਕੀ ਰਜਾ ਬਿਨਾ ਇਹੁ ਕੰਮ ਨਹੀ ਹੋਆ। ਪਰ ਹਮ ਕੋ ਇਹੁ ਉਪਦੇਸ ਹੋਆ ਹੈ। ਜੋ ਤੇਰੇ ਕੋ ਸਰੀਰ ਦਿਤਾ ਹੈ ਕਿਸੇ ਸਮੇ ਤੋ ਸਰੀਰ ਸੇ ਆਪਣੀ ਸੇਵਾ ਕਰਾ ਲਵੋ। ਤਾਂ ਮੈ ਸਰੀਰ ਸੇ ਆਪਣੀ ਸੇਵਾ ਕਰਵਾ ਲਵਾਂ। ਜੋ ਕਮੰਡਲ ਹਥ ਲੈ ਕਰ ਨਗਰ ਵਿਚਿ ਫਿਰ ਆਵਾਂ। ਜੇ ਕਿਸੇ ਨੇ ਕਿਹਾ ਪ੍ਰਸਾਦ ਪਾਏ ਲਵੋ ਤੋ ਪ੍ਰਸਾਦ ਪਾਏ ਲਵਾਂ ਗਾ ਨਹੀ ਤਾਂ ਫੇਰ ਕੁਟੀ ਮੇ ਆਣ ਬੈਠਾਂ ਗਾ। ਫੇਰ ਅਤੀਤ ਹੱਥ ਕਮੰਡਲੁ ਲੈਕੇ ਨਗਰ ਮੇ ਜਾ ਫਿਰਿਆ। ਤਬ ਕਿਸੇ ਖਤ੍ਰੀ ਕੇ ਘਰ ਵਿਆਹੁ ਸੀ। ਕੇਤੇ ਮੰਗਤੇ ਲੋਕ ਉਸਕੇ ਦਰਵਾਜੇ ਆਗੇ ਖੜੇ ਸੀ। ਅਤੀਤ ਵੀ ਉਨ ਕੇ ਨਜਦੀਕ ਬੈਠ ਗਿਆ। ਫੇਰ ਕਾਜ ਵਾਲਿਆ ਨੇ ਸਭ ਕੋ ਭੋਜਨ ਦੀਆ। ਇਕ ਅਤੀਤ ਕੋ ਕਿਸੇ ਨੇ ਨਾ ਦੇਖਿਆ। ਮੁਖ ਤੇ ਮੰਗਣ ਕਾ ਅਤੀਤ ਕੋ ਵਰਤ ਸੀ। ਜੋ ਮੁਖ ਤੇ ਨਹੀ ਮੰਗਣਾ। ਫੇਰ ਅਤੀਤ ਉਠ ਕਰ ਆਪਣੀ ਕੁਟੀ ਮੇ ਆਏ ਬੈਠਾ। ਅਤੀਤ ਕੋ ਪ੍ਰਮੇਸਰ ਇਹੁ ਚਲਿਤ੍ਰ ਦਿਖਾਇਆ। ਦੋ ਦੇਵਤੇ ਆਏ ਉਨ ਕੇ ਹਥਾਂ ਵਿਚ ਜਲਦੀਆਂ ਮਸਾਲਾਂ ਸੀ ਉਨਾ ਨੇ ਅਤੀਤ ਕੋ ਦਖਾਈ ਦਿਤੀ। ਤਾਂ ਅਤੀਤ ਨੇ ਪੁਛਿਆ ਤੁਸੀ ਕੌਣ ਹੈ। ਤਬ ਓਨਾ ਨੇ ਕਿਹਾ ਅਸੀ ਦੇਵਤੇ ਹਾਂ। ਸਾਨੂ ਪ੍ਰਮੇਸਰ ਨੇ ਭੇਜਿਆ ਹੈ ਉਸ ਕਾਜ ਵਾਲੇ ਖਤ੍ਰੀ ਕਾ ਘਰੁ ਜਲਾ ਕੇ ਆਵੋ। ਜੋ ਮੇਰਾ ਪਿਆਰਾ ਦਸਾਂ ਦਿਨਾ ਦਾ ਭੁਖਾ ਉਸ ਕੇ ਦਰਵਾਜ਼ੇ ਅਗੇ ਜਾ ਬੈਠਾ ਸੀ। ਤੇ ਓਨਾ ਨੇ ਉਸ ਕੋ ਭੋਜਨੁ ਨਹੀ ਦੀਆ। ਅਤੀਤ ਨੇ ਜਾਣ ਲਿਆ ਮੇਰੇ ਨਵਿਰਤ ਉਸਕਾ ਘਰੁ ਜਲਾਵਦੇ ਹੈ। ਫੇਰ ਅਤੀਤ ਨੇ ਕਿਹਾ ਇਕ ਮਸਾਲ ਮੈਨੂ ਫੜਾਵੋ ਮੈ ਵੀ ਤੋਡੇ ਸਾਥ ਚਲਦਾ ਹਾਂ। ਤਾਂ ਦੇਵਤਿਆਂ ਨੇ ਇਕ ਮਸਾਲ ਅਤੀਤ ਕੋ ਫੜਾਈ। ਫੇਰ ਅਤੀਤ ਮਸਾਲ ਹਥ ਫੜਕੇ ਦੇਵਤਿਆਂ ਦੇ ਉਪਰ ਕੁਦ ਪਿਆ। ਮੈ ਤੁਮਕੋ ਜਲਾਵਤਾ ਹਾਂ। ਤੁਮਾਰੇ ਘਰ ਅਨਿਆ ਹੈ ਜਿਸ ਨੇ ਤੁਮਕੋ ਭੇਜਿਆ ਹੈ ਉਸ ਕੇ ਘਰ ਵੀ ਅਨਿਆ ਹੈ। ਜੋ ਉਨ ਕੋ ਹਿਰਦੇ ਮੇ ਆਪ ਪ੍ਰਮੇਸਰੁ ਨਾ ਵਸੇ ਤਾ ਉਹੁ ਵਿਚਾਰੇ ਕਿਆ ਕਰਨ। ਬਿਦੋਸਿਆ ਕੇ ਘਰੁ ਜਲਾਵਣ ਆਏ ਹੋ। ਤਾਂ ਮੈ ਤੁਮ ਕੋ ਜਲਾਵਦਾ ਹਾਂ। ਤਬ ਦੇਵਤੇ ਗੁਪਤ ਹੋ ਗਏ। ਅਤੀਤ ਕੇ ਬਚਨ ਸੁਣ ਕਰ ਪ੍ਰਮੇਸਰ ਪ੍ਰਸੰਨ ਹੋਆ। ਜੋ ਅਤੀਤ ਨੇ ਪ੍ਰਮੇਸਰ ਕੋ ਕਰਣ ਕਾਰਣ ਜਾਣਿਆ ਹੈ। ਜਗਤ ਤੋ ਦਰਿਸਟਿ ਗਈ ਹੋਈ ਦੇਖੀ ਹੈ। ਮਿਤ੍ਰ ਸੱਤ੍ਰ ਸਮਾਨ ਦੇਖੇ। ਪ੍ਰਮੇਸਰ

ਨੇ ਅਤੀਤ ਕੋ ਕਸਵੱਟੀ ਉਪਰੁ ਚਾੜਿਆ ਪਰ ਅਤੀਤ ਖਰਾ ਨਿਕਲਿਆ ਖੋਟਾ ਨਹੀ ਨਿਕਲਿਆ। ਜੇ ਖੋਟਾ ਹੁੰਦਾ ਤਾਂ ਇਉ ਕਹਿਦਾ ਭਲੀ ਬਾਤ ਹੈ ਜੋ ਉਸਕਾ ਘਰੁ ਜਲੋਂਦੇ ਹੈ। ਮੇਰੇ ਕੋ ਭੋਜਨ ਨਹੀ ਦੀਆ ਸੀ। ਜੋ ਇਉਂ ਸਮਝਦਾ ਤਾਂ ਅਤੀਤ ਖੋਟਾ ਨਿਕਲਦਾ ਪਰ ਅਤੀਤ ਖਰਾ ਸੀ। ਏਸ ਕਰਕੇ ਖਰਿਆ ਵਾਲੀ ਬਾਤ ਕਹੀ। ਫੇਰ ਜੈਸੇ ਅੱਗੇ ਅਤੀਤ ਕੋ ਭੋਜਨ ਪਹੁਚਦਾ ਸੀ ਤੈਸੇ ਫੇਰ ਭੋਜਨੁ ਪਹੁਚਣ ਲਗਾ। ਦੂਸਰੀ ਅਤੀਤ ਮਾਰਗ ਕੀ ਸਾਖੀ ਗੁਰੂ ਜੀ ਨੇ ਲੜਕੇ ਕੋ ਸੁਣਾਈ। ਹੁਕਮੁ ਹੋਆ ਸੁਣ ਭਾਈ ਲੜਕੇ ਅਤੀਤ ਹੋਵੇ ਤਾਂ ਐਸਾ ਹੋਵੇ। ਜੇਕਰ ਭੁਖ ਤਿਰਖਾ ਹੋਵੈ ਕੋਈ ਦੁਖ ਦੇਵੈ ਕੋਈ ਨਾ ਦੇਵੈ। ਸਭ ਕਾ ਪਰੋਜਨ ਪ੍ਰਮੇਸਰ ਜਾਣੇ ਜੀਵਾ ਉਪਰ ਦਰਿਸਟ ਉਠੀ ਹੋਈ ਹੋਵੈ। ਬੁਰੇ ਸਾਥ ਵੀ ਭਲਾ ਕਰੇ ਤੇ ਭਲੇ ਸਾਥ ਵੀ ਭਲਾ ਕਰੇ। ਐਸਾ ਅਤੀਤ ਪ੍ਰਮੇਸਰ ਕਾ ਪਿਆਰਾ ਹੈ। ੩੬।

## ਆਗੇ ਸਾਖੀ ਇਕ ਕਹੀ ਦੀ

ਇਕ ਦਿਨ ਗੁਰੂ ਜੀ ਕੇ ਹਜੂਰ ਰਬਾਬੀਆਂ ਸਬਦ ਪੜ੍ਹਿਆ। ਭਲਾ ਰਾਗ ਪਾਇ ਕਰ ਸਬਦ ਪੜਿਆ। ਸਿਖ ਨੇ ਕਿਹਾ ਸਚੇ ਪਾਤਸਾਹ ਰਬਾਬੀਆ ਨੇ ਭਲਾ ਸਬਦ ਪੜਿਆ ਹੈ। ਹੁਕਮੁ ਹੋਆ ਭਾਈ ਰਬਾਬੀਆਂ ਸਬਦ ਤਾ ਭਲਾ ਪੜਿਆ ਹੈ। ਪਰੁ ਕਹੀ ਏਨਾ ਦੇ ਹੀ ਪਾਸ ਹੈ। ਤਾਂ ਸਿਖ ਨੇ ਅਰਦਾਸ ਕਰੀ। ਸਚੇ ਪਾਤਸਾਹ ਸਿਟਾ ਜਾਹਰ ਕਰੋ। ਕਹੀ ਇਨਾ ਹੀ ਪਾਸ ਕਿਆ ਕਿਹਾ ਹੈ। ਹੁਕਮੁ ਹੋਆ ਕਹੀ ਏਨਾ ਹੀ ਪਾਸ ਕੀ ਇਕ ਸਾਖੀ ਹੈ ਸੋ ਮੈ ਤੁਮਕੋ ਸੁਣਾਵਦਾ ਹਾਂ। ਇਕ ਪਿੰਡੁ ਦਾ ਮੁਕਦਮਾ ਸੀ। ਉਸ ਕਾ ਹਰਟੁ ਪਿੰਡੁ ਦੇ ਪਾਸ ਹੀ ਚਲਦਾ ਸੀ। ਕਿਆਰਿਆ ਮੇ ਪਾਣੀ ਛਡਣ ਵਾਲੀ ਜੋ ਕਹੀ ਸੀ। ਉਸ ਕੋ ਕੋਈ ਚੁਰਾ ਕੇ ਲੈ ਗਿਆ ਸੀ। ਤਾਂ ਉਸ ਕਾ ਮੁਕਦਮਾ ਸੀ। ਤਾਂ ਢੋਲ ਵਾਲੇ ਕੋ ਬੁਲਾ ਕੇ ਕਿਹਾ ਤੂ ਕਹੀ ਕਾ ਢੰਢੋਰਾ ਦੇਹ। ਜੇ ਕਿਸੇ ਨੇ ਚਕੀ ਹੋਵੇ ਸੋ ਦੇ ਜਾਵੇ। ਢੋਲ ਵਾਲੇ ਨੇ ਸਾਰੇ ਪਿੰਡੁ ਵਿਚ ਢੰਢੋਰਾ ਦੀਆ ਤਾਂ ਕਹੀ ਨਾ ਨਿਕਲੀ। ਫੇਰ ਸਭੇ ਘਰ ਸੋਧੇ ਕਹੀ ਫੇਰ ਵੀ ਨਾ ਨਿਕਲੀ। ਫੇਰ ਕਿਸੇ ਨੇ ਕਿਹਾ ਢੋਲ ਵਾਲੇ ਕਾ ਘਰ ਵੀ ਸੋਧੀਏ। ਫੇਰ ਢੋਲ ਵਾਲੇ ਕਾ ਘਰੁ ਸੋਧਿਆ ਤਾਂ ਕਹੀ ਉਸਕੇ ਭੜੋਲੇ ਵਿਚੋ ਨਿਕਲੀ। ਤਾਂ ਸਰਪੰਚ ਨੇ ਕਿਹਾ ਢੋਲ ਵਾਲਾ ਕਹੀ ਘਰੁ ਰਖਕੇ ਢੰਢੋਰ ਮੁਲਖ ਕੋ ਸੁਣੌਂਦਾ ਫਿਰਦਾ ਸੀ। ਤੇਰੇ ਕੋ ਦੂਣੀ ਸੱਜਾ ਦੇਵਾਂਗਾ। ਫੇਰ ਉਸਕੋ ਦੂਣਾਂ ਡੰਨ ਲਾਇਆ। ਤੈਸੇ ਰਬਾਬੀ ਮਾਇਆ ਕੀ ਨਿਖੇਧੀ ਲੋਕਾ ਨੂ ਕਰਕੇ ਸੁਣਾਵਦੇ ਹੈ। ਤੇ ਆਪ ਥੋੜੀ ਮਾਇਆ ਹੋਵੇ ਤਾਂ ਰੁਸ ਜਾਂਦੇ ਹੈ। ਏਸ ਕਰਕੇ ਕਿਹਾ ਹੈ ਕਹੀ ਏਨਾ ਦੇ ਹੀ ਪਾਸ ਹੈ। ੩੭।

## ਆਗੇ ਸਾਖੀ ਸੁਨਿਆਰੇ ਦੇ ਲੜਕੇ ਦੀ

ਇਕ ਦਿਨ ਗੁਰੂ ਜੀ ਉਚੇ ਅਸਥਾਨ ਬੈਠੇ ਸਨ। ਇਕ ਸੁੰਦਰ ਲੜਕਾ ਭੁਖਨ ਪਹਰੇ ਹੋਏ ਸੀ ਗੁਰੂ ਜੀ ਕੇ ਸਨ ਮੁਖ ਆਨ ਖੜਾ ਹੋਆ। ਗੁਰੂ ਜੀ ਕੇ ਚੋਰ ਢਾਲ ਕਾ ਮਨ ਉਸ ਲੜਕੇ ਕੇ ਰੂਪ ਕੀ ਤਰਫ ਗਿਆ। ਗੁਰੂ ਜੀ ਜਾਣੀ ਜਾਣ ਸੀ ਜਾਣ ਗਏ ਜੋ ਮੇਰੇ ਚੋਰ ਢਾਲ ਕਾ ਮਨ

ਲੜਕੇ ਕੇ ਰੂਪ ਕੀ ਤਰਫ ਗਿਆ ਹੈ। ਤਬ ਅਰਦਾਸੀਏ ਸਿਖ ਕੋ ਹੁਕਮੁ ਹੋਆ ਇਸ ਲੜਕੇ ਕੋ ਮੇਰੇ ਪਾਸ ਬਠਾਵੋ। ਤਬ ਅਰਦਾਸੀਏ ਸਿਖ ਨੇ ਲੜਕੇ ਕੋ ਗੁਰੂ ਜੀ ਕੇ ਪਾਸ ਬਠਾਇਆ। ਲੜਕਾ ਗੁਰੂ ਜੀ ਕੇ ਆਗੇ ਹੱਥ ਜੋੜ ਬੈਠਾ। ਹੁਕਮੁ ਹੋਆ ਭਾਈ ਲੜਕੇ ਕੋਈ ਕੁਟੰਬ ਕਾ ਜੀਵ ਹੋਰ ਵੀ ਤੇਰੇ ਸਾਥ ਹੈ। ਲੜਕੇ ਨੇ ਕਿਹਾ ਸਚੇ ਪਾਤਸਾਹ ਮੇਰੇ ਸਾਥ ਮਾਈ ਬਾਪ ਵੀ ਹੈ। ਹੁਕਮੁ ਹੋਆ ਮਾਈ ਬਾਪ ਕੋ ਮੇਰੇ ਪਾਸ ਬੁਲਾ ਲਿਆਵੋ। ਤਾਂ ਲੜਕਾ ਬਚਨੁ ਪਾਏ ਕਰ ਮਾਈ ਬਾਪ ਕੋ ਗੁਰੂ ਜੀ ਕੇ ਪਾਸ ਬੁਲਾ ਲਿਆਇਆ। ਓਨਾ ਨੇ ਗੁਰੂ ਜੀ ਕੇ ਆਗੇ ਮਸਤਕੁ ਟੇਕਿਆ। ਹੁਕਮੁ ਹੋਆ ਭਾਈ ਤੁਸੀ ਲੜਕਾ ਕੋਈ ਦਿਨ ਸਾਡੇ ਪਾਸ ਛੱਡ ਜਾਣਾ ਤੇ ਆਪ ਘਰੁ ਜਾਣਾ। ਤਾਂ ਉਨਾ ਨੇ ਕਿਹਾ ਸਚੇ ਪਾਤਸਾਹ ਲੜਕਾ ਵੀ ਤੇਰਾ ਤੇ ਅਸੀ ਵੀ ਤੇਰੇ ਜਿਉ ਭਾਵੈ ਤਿਉ ਕਰਿ। ਉਹੁ ਲੜਕੇ ਕੋ ਗੁਰੂ ਜੀ ਕੇ ਪਾਸ ਛਡ ਗਏ ਤੇ ਆਪੁ ਘਰੁ ਚਲੇ ਗਏ। ਲੜਕਾ ਹੱਥੁ ਜੋੜ ਕੇ ਗੁਰੂ ਜੀ ਕੇ ਸਨ ਮੁਖ ਬੈਠ ਰਹੇ। ਇਕ ਦਿਨ ਹੁਕਮੁ ਹੋਆ ਲੜਕੇ ਤੇਰਾ ਵਰਨ ਕਉਣ ਹੈ। ਤਾਂ ਲੜਕੇ ਨੇ ਕਿਹਾ ਸਚੇ ਪਾਤਸਾਹ ਮੇਰਾ ਵਰਨ ਸੁਨਿਆਰੇ ਕਾ ਹੈ। ਹੁਕਮੁ ਹੋਆ ਕੋਈ ਭੂਖਣ ਵੀ ਘੜਨ ਜਾਣਦਾ ਹੈਂ। ਤਾਂ ਲੜਕੇ ਨੇ ਕਿਹਾ ਜੀ ਮੈ ਸਭ ਭੂਖਣ ਘੜਿ ਲੈਦਾ ਹਾ। ਕੁਛ ਸਮਾ ਵੀਤਿਆ ਤਾਂ ਇਕ ਦਿਨ ਖਜਾਨਚੀ ਕੋ ਹੁਕਮੁ ਹੋਆ ਜੋ ਸੁਇਨਾ ਹੈ ਸੋ ਤੋਲ ਕਰਿ ਦੇਵੋ ਫੇਰ ਭੂਖਣ ਤੋਲ ਕਰਿ ਲੈਣੈ। ਜਬ ਭੂਖਣ ਤੋਲ ਕਰਿ ਲਏ ਤਾਂ ਪੰਜ ਮੋਰਾਂ ਇਕ ਭੂਖਣ ਵਿਚੋ ਘਟਿ ਗਈਆਂ। ਫੇਰ ਖਜਾਨਚੀ ਨੇ ਕਿਹਾ ਸਚੇ ਪਾਤਸਾਹ ਪੰਜ ਮੋਰਾਂ ਇਕ ਭੂਖਣ ਸੇ ਘਟੀਆ ਹੈ। ਹੁਕਮੁ ਹੋਆ ਭਾਈ ਏਨਾ ਪੰਜਾਂ ਸਸਿਆਂ ਦਾ ਵਸਾਹ ਨਹੀ ਕਰਨਾ। ਸਸਾ ਸ਼ੀਹ (ਸ਼ੇਰ) ਸਸਾ ਸੱਪ ਸਸਾ ਸਉਕਣ ਸਸਾ ਸਰੀਕੁ ਸਸਾ ਸੁਨਿਆਰਾ। ਤਾਂ ਲੜਕੇ ਕੋ ਗੁਰੂ ਜੀ ਨੇ ਘੋੜਾ ਨਫਰੁ ਕੋ ਦੇ ਕਰਿ ਘਰੁ ਭੇਜ ਦਿਤਾ। ੩੮।

## ਆਗੇ ਸਾਖੀ ਮਾਤ੍ਰਾ ਭੰਗ ਪੜੀ ਤੇ ਸਿਖ ਨੂ ਮਾਰ ਪਈ

ਇਕ ਵੇਰ ਇਕ ਸਿਖ ਪਿਛਲੀ ਰਾਤਿ ਗੁਰੂ ਜੀ ਕੇ ਹਜੂਰ ਓਅੰਕਾਰ ਪੜਨ ਲਗਾ। ਸਿਖ ਨੇ ਜੋ ਓਅੰਕਾਰ ਦੀ ਤੁਕ ਪੜੀ ਤਾਂ ਮਾਤ੍ਰਾ ਭੰਗ ਪੜੀ। ਗਰੰਥ ਜੀ ਉਪ੍ਰ ਤੁਕ ਇਉ ਸੀ। ਜੋ ਕਰਤੇ ਕੀ ਮਿਤਿ ਕਰਤਾ ਜਾਣੈ ਕੈ ਜਾਣੈ ਗੁਰੁ ਸੂਰਾ। ਤੇ ਸਿਖ ਨੇ ਇਉ ਪੜੀ ਜੋ ਕਰਤੇ ਕੀ ਮਿਤਿ ਕਰਤਾ ਜਾਣੇ ਕੇ ਜਾਣੇ ਗੁਰੁ ਸੂਰਾ। ਅਰਦਾਸੀਏ ਸਿਖ ਕੋ ਹੁਕਮੁ ਹੋਆ ਜੋ ਓਅੰਕਾਰੁ ਪੜਨ ਵਾਲੇ ਸਿਖ ਕੋ ਲਾਠੀਆਂ ਦੀ ਮਾਰ ਕਰਿ। ਤਾਂ ਸਿਖ ਮਾਰਨ ਲਗਾ ਤਾਂ ਕਿਤਨਿਆ ਸਿਖਾਂ ਅਰਦਾਸ ਕੀਤੀ ਜੋ ਸਚੇ ਪਾਤਸਾਹ ਸਿਖ ਤਾਂ ਓਅੰਕਾਰ ਪੜਦਾ ਸੀ ਇਹ ਮਾਰੀਦਾ ਕਿਉ ਹੈ। ਹੁਕਮੁ ਹੋਆ ਓਅੰਕਾਰ ਦੇ ਪੜਨ ਵਾਸਤੇ ਤਾਂ ਨਹੀ ਸਿਖ ਮਾਰੀਦਾ ਹੈ। ਸਿਖ ਸਬਦੁ ਕਸੁਧੁ ਪੜਦਾ ਹੈ ਏਸ ਕਰਿ ਕੇ ਮਾਰੀਦਾ ਹੈ। ਤੁਸੀ ਗਿਰੰਥ ਜੀ ਜਾ ਕਾਡੋ ਫੇਰ ਸਿਖਾਂ ਨੇ ਗਿਰੰਥ ਜੀ ਕਾਢਿਆ। ਫੇਰ ਓਅੰਕਾਰ ਪੜਨ ਵਾਲੇ ਸਿਖ ਪਾਸੋ ਤੁਕ ਪੜਾਈ ਤਾਂ ਫੇਰ ਸਿਖ ਨੇ ਤੁਕ ਓਵੇ ਪੜੀ। ਜੋ ਕਰਤੇ ਕੀ ਮਿਤਿ ਕਰਤਾ ਜਾਣੇ ਕੇ ਜਾਣੇ ਗੁਰੁ ਸੂਰਾ। ਤਾਂ ਗਿਰੰਥ ਤੇ ਤੁਕ ਇਉ ਸੀ ਜੋ ਕਰਤੇ ਕੀ ਮਿਤਿ ਕਰਤਾ ਜਾਣੈ ਕੈ ਜਾਣੈ ਗੁਰੁ ਸੂਰਾ। ਹੁਕਮੁ ਹੋਆ ਦੇਖੋ ਭਾਈ ਸਿਖ

ਜੋ ਮਾਰੀਦਾ ਸੀ ਸੋ ਅਨਰਥ ਪੜਨ ਕਰਕੇ ਮਾਰੀਦਾ ਸੀ। ਸਿਖ ਬਹੁਤਾ ਰੌਲਾ ਪਾਇਆ ਹੈ। ਸਿਖ ਇਉ ਪੜਦਾ ਸੀ ਕਰਤੇ ਕੀ ਮਿਤਿ ਕਰਤਾ ਜਾਣੇ ਕੇ ਜਾਣੇ ਗੁਰੁ ਸੂਰਾ। ਇਸ ਕਾ ਅਰਥੁ ਇਹੁ ਹੈ। ਕਰਤੇ ਕੀ ਮਿਤਿ ਕਰਤਾ ਜਾਨਤਾ ਹੈ ਗੁਰੁ ਸੂਰਾ ਕਿਆ ਜਾਨਤਾ ਹੈ। ਇਉ ਪੜਕੇ ਸਿਖ ਨੇ ਗੁਰੂ ਕੋ ਗੁੰਮ ਕਰਿ ਦਿਤਾ ਹੈ। ਗਿਰੰਥ ਜੀ ਤੇ ਇਉ ਹੈ ਕਰਤੇ ਕੀ ਮਿਤਿ ਕਰਤਾ ਜਾਣੈ ਕੈ ਜਾਣੈ ਗੁਰੁ ਸੂਰਾ। ਜੋ ਕਰਤੇ ਕੀ ਮਿਤਿ ਕਰਤਾ ਜਾਨਤਾ ਹੈ ਕੈ ਗੁਰੁ ਸੂਰਾ ਜਾਨਤਾ ਹੈ। ਹੋਰ ਤੀਸਰਾ ਕੋਈ ਨਹੀ ਜਨਤਾ ਗੁਰੂ ਤੇ ਪਰਮੇਸਰੁ ਇਕ ਰੂਪ ਦਿਖਾਏ ਹੈ। ਗਿਰੰਥ ਜੀ ਕੀ ਤੁਕ ਦਾ ਅਰਥ ਇਹੁ ਹੈ। ਜੋ ਲਗ ਮਾਤਰਾ ਸੋਧ ਕਰਿ ਪੜਦਾ ਹੈ ਤਿਸ ਦਾ ਪੜਨਾ ਸਫਲ ਹੈ। ਜੋ ਸੁਧੁ ਸਬਦੁ ਨਹੀ ਪੜਦੇ ਸੋ ਸਜਾ ਕੇ ਲੈਕ ਹੈ। ਏਸੇ ਕਰਕੇ ਸਿਖ ਕੋ ਲਾਠੀਆਂ ਦੀ ਮਾਰਿ ਹੋਈ ਸੀ। ਜੋ ਏਸ ਨੇ ਸਬਦੁ ਸੁਧੁ ਨਹੀ ਪੜਿਆ ਸੀ। ੩੯।

## ਆਗੇ ਸਾਖੀ ਸਿਖਾਂ ਨੇ ਸਿਖ ਨੂ ਧਪਿਆ ਨਾਲ ਮਾਰਨਾ

ਇਕ ਵੇਰ ਗੁਰੂ ਜੀ ਕੇ ਹਜੂਰ ਕੋਈ ਕੰਧ ਕੋ ਲੇਪਨ (ਮਿਟੀ) ਕਰਦਾ ਸੀ। ਉਸਕੇ ਹੱਥੋਂ ਮੈਲੇ ਜਲ ਕੀ ਬੂੰਦ ਗੁਰੂ ਜੀ ਕੇ ਬਸਤ੍ਰਾਂ ਉਪਰ ਜਾ ਪੜੀ। ਹੁਕਮੁ ਹੋਆ ਭਾਈ ਇਸ ਕੋ ਕੋਈ ਇਕ ਧਫਾ ਲਾਵੇਗਾ ਸੋ ਨਿਹਾਲ ਹੋਵੇਗਾ। ਫੇਰ ਜਿਤਨੇ ਸਿਖ ਬੈਠੇ ਸੀ ਸਭੇ ਸਿਖੁ ਉਪਰ ਕੁਦਿ ਪਏ। ਕਿਸੇ ਨੇ ਪੰਜ ਧਫੇ ਲਾਏ ਕਿਸੇ ਨੇ ਦਸ ਧਫੇ ਲਾਏ ਕਿਸੇ ਨੇ ਅੱਠ ਧਫੇ ਲਾਏ ਅਸੰਖ ਹੀ ਧਫੇ ਸਿਖੁ ਕੋ ਲਾਏ ਸਿਖੁ ਅਧ ਮੂਆ ਕਰਿ ਛਡਿਆ। ਫੇਰ ਹੁਕਮੁ ਹੋਆ ਭਾਈ ਸਿਖੁ ਕੋ ਕੋਈ ਬੇਟੀ ਦੇਵੇਗਾ ਸੋ ਨਿਹਾਲ ਹੋਵੇਗਾ। ਇਹੁ ਹੁਕਮੁ ਸੁਣਿ ਕਰਿ ਗੁਰੂ ਜੀ ਪਾਸੋ ਸਿਖ ਨਸ ਗਏ। ਕੋਈ ਕੁਛ ਨਾ ਬੋਲਿਆ। ਫੇਰ ਹੁਕਮੁ ਹੋਆ ਭਾਈ ਸਿਖੋ ਜੋ ਬਚਨ ਗੁਰੂ ਕਾ ਮੰਨੀਏ ਤਾਂ ਸਭੇ ਮੰਨੀਏ ਇਹੁ ਨਹੀ ਹੈ ਇਕ ਬਚਨ ਮੰਨੀਏ ਤੇ ਦੂਸਰਾ ਨਾ ਮੰਨੀਏ। ਇਹੁ ਗਲ ਜਾਣੀ ਹੈ ਜੋ ਧਫਿਆ ਦਾ ਬਚਨ ਸਖਾਲਾ ਹੈ। ਤੇ ਬੇਟੀ ਦੇਣ ਦਾ ਬਚਨੁ ਔਖਾ ਦੇਖਿਆ ਹੈ। ਏਸੇ ਕਰਕੇ ਨਹੀ ਮਨਿਆ। ਇਹੁ ਵਿਚਾਰ ਤਾਂ ਕਰਨੀ ਸੀ ਜੋ ਅਸੀ ਇਤਨੇ ਸਿਖ ਕੋ ਮਾਰਨ ਕੁਦੁ ਪਏ ਹਾ ਸਿਖ ਨੇ ਕੋਈ ਖੂਨ ਕੀਆ ਹੈ। ਮੈਲੇ ਜਲ ਕੀ ਬੂੰਦ ਪਈ ਤੋ ਕਿਆ ਹੋਆ। ਜੋ ਐਸੇ ਕਹੋ ਜੋ ਅਸੀ ਗੁਰੂ ਕੇ ਬਚਨ ਕਰਿ ਧਫੇ ਲਾਏ ਹੈ। ਗੁਰੂ ਨੇ ਤਾਂ ਇਕ ਧਫਾ ਲੌਣਾ ਕਿਹਾ ਸੀ। ਮਾਰਨ ਵਾਲਿਆ ਨੇ ਦੇਖਣਾ ਸੀ ਜੋ ਕਿਸੇ ਨੇ ਇਕ ਧਫਾ ਲਗਾ ਲਿਆ ਸੀ ਤਾਂ ਦੂਸਰਾ ਨਹੀ ਮਾਰਨਾ ਸੀ। ਜੋ ਇਕ ਧਫੇ ਕਾ ਬਚਨੁ ਤਾਂ ਪੂਰਾ ਹੋ ਗਿਆ ਹੈ। ਇਹੁ ਕੋਈ ਵੀਚਾਰ ਨਾ ਕੀਤੀ ਤੇ ਅਸੰਖ ਧਫੇ ਸਿਖ ਕੋ ਲਾਏ। ਤੇ ਸਿਖ ਮ੍ਰਿਤਕ ਕੇ ਸਮਾਨ ਪਹੁਚਾਇਆ ਹੈ। ਇਕ ਧਫੇ ਬਿਨਾ ਜਿਤਨੇ ਧਫੇ ਲਾਏ ਹੈ ਸੋ ਆਪਣੀ ਮਨ ਮਤਿ ਕਰਕੇ ਲਾਏ ਹੈ। ਗੁਰੂ ਜੀ ਕੇ ਬਚਨ ਕਰਕੇ ਨਹੀ ਲਾਏ। ੪੦।

## ਆਗੇ ਸਾਖੀ ਗੁਰੂ ਜੀ ਨੇ ਸਿਖਾਂ ਤੋ ਪੁ: ਕ: ਜੀ ਕੇ ਸਮੇ ਬ: ਕੌਣ ਸੀ

ਇਕ ਦਿਨ ਗੁਰੂ ਜੀ ਨੇ ਸਿਖ ਕੀ ਤਰਫ ਮੁਖ ਕਰਕੇ ਪੁਛਿਆ ਜਿਸ ਸਮੇ ਕਬੀਰ ਭਗਤੁ ਹੋਆ ਸੀ ਤਿਸ ਸਮੇ ਬਾਦਸਾਹ ਕੌਣ ਸੀ। ਤਾਂ ਸਿਖਾਂ ਨੇ ਕਿਹਾ ਸਚੇ ਪਾਤਸਾਹ ਅਸੀ ਤਾਂ ਨਹੀ

ਜਾਣਦੇ। ਫੇਰ ਹੁਕਮੁ ਹੋਆ ਦੇਖੋ ਭਾਈ ਬਾਦਸਾਹ ਸਾਥ ਦਸ ਲਖ ਘੋੜਾ ਚੜਦਾ ਸੀ। ਤਿਸ ਕੋ ਕੋਈ ਨਹੀ ਜਾਣਦਾ। ਭਗਤ ਕਬੀਰ ਕੋ ਸਭ ਕੋਈ ਜਾਣਦਾ ਹੈ। ਸਭ ਕੋਈ ਉਸ ਕੋ ਏਸ ਕਰਕੇ ਜਾਣਦਾ ਹੈ ਸੋ ਪ੍ਰਮੇਸਰ ਕਾ ਭਜਨ ਕਰਦਾ ਸੀ। ਅਰੁ ਸੰਤੋਂ ਕੀ ਸੇਵਾ ਕਰਦਾ ਸੀ। ਜੋ ਸੰਤੋਂ ਕੀ ਸੇਵਾ ਕਰਦੇ ਹੈ ਤੇ ਪ੍ਰਮੇਸਰ ਕਾ ਭਜਨ ਕਰਦੇ ਹੈ ਤਿਨਕਾ ਨਾਮੁ ਜੁਗੋ ਜੁਗਿ ਨਉ ਤਨੁ ਅਬਨਾਸੀ ਹੈ। ਸਚੇ ਪਾਤਸਾਹ ਪ੍ਰਮੇਸਰ ਕੇ ਭਜਨ ਵਾਲੇ ਹੈ। ਹੋਰ ਦੇਸਾਂ ਕੇ ਬਾਦਿਸਾਹ ਕੂੜੇ ਬਾਦਿਸਾਹ ਹੈ। ਕਬੀਰ ਭਗਤੁ ਭਲਾ ਸਚਾ ਸੰਤ ਹੋਆ ਹੈ ਕਬੀਰ ਭਗਤਿ ਕੋ ਰਾਮ ਕਬੀਰੁ ਵੀ ਕਿਹਾ ਹੈ। ਰਾਮ ਅਰੁ ਕਬੀਰੁ ਮੈ ਕੋਈ ਭੇਦ ਨਹੀ ਹੈ। ੪੧।

## ਆਗੇ ਸਾਖੀ ਗੁਰ ਜੀ ਨੇ ਸਿਖਾਂ ਨੂ ਪੁਛਿਆ ਧਰਤੀ ਨੂੰ ਕੋਣ ਉਠਾਈ ਖੜਾ ਹੈ

ਇਕ ਵੇਰ ਫੇਰ ਸਿਖਾ ਕੀ ਤਰਫ ਮੁਖ ਕਰਕੇ ਗੁਰੂ ਜੀ ਨੇ ਪੁਛਿਆ। ਭਾਈ ਧਰਤੀ ਕੋ ਕੌਣ ਉਠਾਈ ਖੜਾ ਹੈ। ਤਾਂ ਸਿਖਾ ਨੇ ਕਿਹਾ ਸਚੇ ਪਾਤਸਾਹ ਆਪ ਕ੍ਰਿਪਾ ਕਰਕੇ ਕਹੋ। ਫੇ ਰ ਹੁਕਮੁ ਹੋਆ ਨਾ ਭਾਈ ਕਿਸੇ ਨੇ ਕੁਛ ਸੁਣਿਆ ਹੋਵੇ ਸੋ ਕਹੋ। ਤਾਂ ਸਿਖਾਂ ਨੇ ਕਿਹਾ ਸਚੇ ਪਾਤਸਾਹ ਕੋਈ ਕਹਤਾ ਹੈ ਧਰਤੀ ਕੋ ਬਲਦੁ ਉਠਾਈ ਖੜਾ ਹੈ। ਕੋਈ ਕਹਤਾ ਹੈ ਧਰਤੀ ਕੋ ਸ਼ੇਸ਼ਨਾਗੁ ਉਠਾਈ ਖੜਾ ਹੈ। ਹੁਕਮੁ ਹੋਆ ਭਾਈ ਦੋਵੇਂ ਪਰਵਾਨੁ ਹੈ ਪਰੁ ਬਲਦੁ ਅਰੁ ਸ਼ੇਸ਼ਨਾਗ ਕਿਸ ਕੇ ਆਸਰੇ ਖੜੇ ਹੈ। ਤਾਂ ਸਿਖਾ ਨੇ ਕਿਹਾ ਸਚੇ ਪਾਤਸਾਹ ਏਹੁ ਆਪ ਕਹੋ। ਹੁਕਮੁ ਹੋਆ ਉਹ ਸੱਚ ਕੇ ਆਸਰੇ ਖੜੇ ਹੈ। ਜਿਤਨੇ ਖੰਡ ਬ੍ਰਹਮੰਡ ਹੈ ਸਮੁੰਦਰ ਅਰੁ ਧਰਤੀ ਚੰਦੁ ਸੂਰਜੁ ਸਭ ਸੱਚ ਕੇ ਆਸਰੇ ਖੜੇ ਹੈ। ਜੋ ਕੂੜ ਚਲਤਾ ਹੈ ਸੋ ਕੂੜ ਵੀ ਸਚ ਕੇ ਸਾਥ ਮਿਲ ਕੇ ਚਲਤਾ ਹੈ। ਕੱਲਾ ਕੂੜ ਨਹੀ ਚਲਦਾ। ਜੈਸੇ ਕੱਲਾ ਲੋਹਾ ਨਹੀ ਤਰਦਾ। ਤੇ ਬੇੜੀ ਨਾਲ ਮਿਲਿਆ ਲੋਹਾ ਵੀ ਤਰਦਾ ਹੈ। ਤੈਸੇ ਕੂੜ ਵੀ ਸਚ ਸਾਥੁ ਮਿਲਕੇ ਚਲਦਾ ਹੈ। ੪੨।

## ਆਗੇ ਸਾਖੀ ਗੁਰੂ ਜੀ ਨੇ ਬ੍ਰਹਮਣਾ ਨੂ ਨਿਉਦਾ ਦੇਣਾ

ਇਕ ਵੇਰੁ ਗੁਰੂ ਜੀ ਨੇ ਬ੍ਰਹਮਣਾਂ ਕੋ ਨਿਉਦਾ ਦਿਤਾ। ਵਡਾ ਜਗੁ ਕੀਤਾ ਬ੍ਰਹਮਣ ਬਹੁਤੇ ਕਠੇ ਹੋਏ। ਖੀਰ ਤੇ ਪ੍ਰਸਾਦ ਵੀ ਬਹੁਤ ਕਰਾਇਆ। ਤੇ ਮਹਾਂ ਪ੍ਰਸਾਦ ਵੀ ਕਰਾਇਆ। ਹੁਕਮੁ ਹੋਆ ਜੋ ਬ੍ਰਹਮਣ ਮਹਾਂ ਪ੍ਰਸਾਦੁ ਖਵੇਗਾ ਸੋ ਮੋਹਰ ਦਛਣਾ ਪਾਵੇਗਾ। ਜੋ ਬ੍ਰਹਮਣ ਖੀਰ ਪ੍ਰਸਾਦੁ ਖਾਵੇਗਾ ਸੋ ਰੁਪਈਆ ਦਛਣਾ ਪਾਵੇਗਾ। ਇਹੁ ਬਾਤ ਸੁਣ ਕਰਿ ਬਹੁਤਿਆ ਬ੍ਰਹਮਣਾਂ ਨੇ ਮਹਾਂ ਪ੍ਰਸਾਦੁ ਖਾਇ ਲਿਆ। ਮੋਹਰ ਦੇ ਲੋਭ ਕਰਕੇ ਥੋੜਿਆਂ ਬ੍ਰਹਮਣਾ ਨੇ ਖੀਰ ਪ੍ਰਸਾਦ ਖਾਦਾ। ਫੇਰ ਹੁਕਮੁ ਹੋਆ ਜਿਨਾ ਬ੍ਰਹਮਣਾ ਨੇ ਮੋਹਰ ਦੇ ਲੋਭ ਕਰਕੇ ਮਹਾਂ ਪ੍ਰਸਾਦੁ ਖਾਇ ਲਿਆ ਹੈ ਉਹੁ ਬ੍ਰਹਮਣ ਨਹੀ ਹੈ ਲੁਚੇ ਹੈ। ਉਨ ਕੋ ਰੁਪਈਆ ਦਛਣਾ ਦੇਵੋ। ਜਿਨਾ ਬ੍ਰਹਮਣਾ ਨੇ ਸੰਤੋਖ ਕਰਕੇ ਖੀਰ ਪ੍ਰਸਾਦ ਖਾਇਆ ਹੈ ਤੇ ਸਹੀ ਸਚ ਬ੍ਰਹਮਣ ਹੈ। ਉਨ ਕੋ ਮੋਹਰ ਦਛਣਾ ਦੇਵੋ। ਮਹਾਂ ਪ੍ਰਸਾਦ ਖਾਣ ਵਾਲਿਆ ਕੋ ਰੁਪਈਆ ਦਛਣਾ ਦੇਵੋ। ਤਾਂ ਫੇਰ ਖੀਰ ਪ੍ਰਸਾਦ ਖਾਣ ਵਾਲਿਆ ਨੂ ਮੋਹਰ ਮਿਲੀ ਤੇ ਮਹਾਂ ਪ੍ਰਸਾਦ ਖਾਣ ਵਾਲਿਆ ਨੂ ਰੁਪਈਆ ਮਿਲਿਆ।

## ਆਗੇ ਸਾਖੀ ਗੋਪੀ ਚੰਦ ਕਾ ਵੈਰਾਗ

ਇਕ ਦਿਨ ਗੁਰੂ ਜੀ ਕੇ ਹਜੂਰ ਰਬਾਬੀ ਗੋਪੀ ਚੰਦ ਕਾ ਵੈਰਾਗ ਗੌਣ ਲਗੇ। ਤਾਂ ਕਿਸੇ ਸਿਖ ਨੇ ਰਬਾਬੀਆ ਕੋ ਝਿੜਕਿਆ। ਜੋ ਕੈਸਾ ਝੇੜਾ ਲੈ ਬੈਠੇ ਹੈ। ਤਾਂ ਬਚਨੁ ਸਿਖ ਕਾ ਗੁਰੂ ਜੀ ਨੇ ਸੁਣਿਆ ਤਾਂ ਗੁਰੂ ਜੀ ਨੇ ਸਿਖ ਕੋ ਬਲਾ ਕਰਿ ਕਿਹਾ। ਸੁਣ ਸਿਖਾ ਇਕ ਇਕ ਰੰਨ ਕਾਣੀ ਪਿਲੀ ਸਭੇ ਘਰੀ ਛਡ ਆਏ ਹੋ ਸੋ ਤਿਸ ਰੰਨ ਦੀ ਖਿਚ ਕਰਕੇ ਥੋੜਾ ਮਨ ਗੁਰੂ ਜੀ ਪਾਸ ਨਹੀ ਲਗਦਾ। ਤੁਸੀ ਫੇਰ ਰੰਨਾ ਕੀ ਤਰਫ ਜਾਦੇ ਹੋ ਤੇ ਗੁਰੂ ਥੋਨੂ ਕਲਾਵੇ ਪਾਏ ਪਾਏ ਰਖਦਾ ਹੈ। ਗੋਪੀ ਚੰਦੁ ਐਸਾ ਸੂਰਬੀਰੁ ਹੋਆ ਹੈ। ਜੋ ਅਠਾਰਾਂ ਸਹੰਸਰ ਰਾਣੀ ਤਿਆਗ ਕਰਿ ਗੋਰਖ ਸਾਥ ਜਾ ਮਿਲਿਆ ਸੀ। ਸਭ ਰਾਣੀਆਂ ਕੋ ਐਸੇ ਤਿਆਗਿਆ ਹੈ ਜੈਸੇ ਕੋਈ ਸੁਕਾ ਬ੍ਰਿਛ ਫਲੁ ਕੋ ਤਿਆਗ ਦੇਤਾ ਹੈ। ਜੇਤੀ ਉਸਕੀ ਰਾਣੀ ਸੀ ਸੋ ਸਭ ਰਾਜਿਆਂ ਕੀਆਂ ਬੇਟੀਆਂ ਸੀ। ਮਹਾਂ ਸੁੰਦ੍ਰ ਬਦਨ ਚੰਦ ਮੁਖੀਆਂ। ਸਭ ਰਾਣੀ ਕੇ ਮਸਤਕ ਉਪਰਿ ਮਣੀ ਧਰੀਆਂ ਹੋਈਆਂ। ਮੋਤੀ ਅਰੁ ਮਾਣਕ ਉਨ ਕੇ ਗਲੇ ਮੇ ਪਹਰੇ ਹੋਏ ਸੀ। ਉਦੇ ਸੇ ਅਸਤ ਤਕ ਉਸਕਾ ਰਾਜ ਸੀ। ਸਭ ਕਿਛੁ ਤਿਆਗ ਕੇ ਗੁਰੂ ਗੋਰਖ ਨਾਥ ਕਾ ਅੰਚਲ ਜਾ ਪਕੜਿਆ। ਅਰੁ ਸਚਾ ਸਿਧੁ ਹੋਆ ਹੈ। ਸੋ ਤਿਨ ਪੁਰਖਾ ਕੀ ਬਾਣੀ ਪੜਦਿਆ ਤੂੰ ਕਿਉ ਹੋੜਦਾ ਹੈ। ਤਾਂ ਸਿਖ ਨੇ ਕਿਹਾ ਸਚੇ ਪਾਤਸਾਹ ਮੈ ਭੁਲ ਗਿਆ ਹਾਂ ਮੈਨੂ ਬਖਸ ਲਵੋ। ਹੁਕਮੁ ਹੋਆ ਸੁਣਿ ਸਿਖਾ ਇਹੁ ਸਚੁ ਸਭਨਾ ਕਾ ਖਸਮੁ ਹੈ ਜਿਸੁ ਬਖਸੇ ਸੋ ਜਨੁ ਪਾਵਹੇ। ਸਚੁ ਅਰੁ ਪੁਰਖੁ ਸਭ ਪ੍ਰਮੇਸਰ ਰੂਪ ਹੋਏ ਹੈ। ਤਿਨ ਕੀ ਬਾਣੀ ਪੜਨੀ ਸੁਣਨੀ ਪਵਿਤ੍ਰ ਹੈ। ੪੪।

## ਆਗੇ ਸਾਖੀ ਕਿਸੇ ਸਿਖ ਨੇ ਸਿਖ ਪਾਸੋ ਲੇਖਾ ਲੈਣਾ ਸੀ

ਇਕ ਵਾਰ ਕਿਸੇ ਸਿਖ ਪਾਸੋ ਸਿਖ ਨੇ ਲੇਖਾ ਲੈਣਾ ਸੀ। ਉਹੁ ਮੰਗੇ ਤੇ ਉਹੁ ਦੇਵੇ ਨਾ। ਤਾਂ ਲੈਣ ਵਾਲੇ ਸਿਖ ਨੇ ਕਿਹਾ ਸਿਖਾ ਜੇ ਤੂੰ ਹੁਣ ਨਾ ਦੇਵੇਗਾ ਤਾਂ ਦਰਗਾਹੇ ਲੇਖਾ ਦੇਣਾ ਪਵੇਗਾ। ਉਥੇ ਫੜਿਆ ਜਾਵੇਂਗਾ। ਤਾਂ ਦੇਣ ਵਾਲੇ ਨੇ ਇਹੁ ਤੁਕ ਪੜੀ। ਲੇਖਾ ਕੋਇ ਨ ਪੁਛਈ ਜਾ ਹਰਿ ਬਖਸੰਦਾ। ਤਾਂ ਗੁਰੂ ਜੀ ਨੇ ਇਹ ਤੁਕ ਪੜ੍ਹੀ। ਹਕੁ ਪਰਾਇਆ ਨਾਨਕਾ ਉਸੁ ਸੂਅਰ ਉਸੁ ਗਾਇ। ਗੁਰੁ ਪੀਰੁ ਹਾਮਾ ਤਾ ਭਰੇ ਜਾ ਮੁਰਦਾਰੁ ਨ ਖਾਇ। ਹੁਕਮੁ ਹੋਆ ਸੁਣਿ ਸਿਖਾ ਗੁਰੂ ਤਬ ਹੀ ਬਖਸੇਗਾ ਜਬ ਸਿਖ ਮੁਰਦਾਰ ਤਿਆਗੇ ਗਾ। ਸੋ ਮੁਰਦਾਰੁ ਪਰਾਇਆ ਹਕ ਕਿਹਾ ਹੈ। ਜਬ ਐਸਾ ਲੇਖਾ ਨ ਹੋਵੇ ਤਾਂ ਸਭ ਸਰਿਸਟੀ ਉਂਹੀ ਉਧਰਿ ਜਾਵੇ। ਕੋਈ ਕਾਮੁ ਕ੍ਰੋਧ ਕੋ ਕਿਉ ਤਿਆਗੇ। ਮਨੁ ਕੋ ਕਿਉ ਮਾਰੇ। ਇਹੁ ਬਾਤ ਹੈ ਜੋ ਨਾਨਕ ਛੁਟਣੁ ਕੂੜ ਬਾਝਹੁ ਸਭ ਕਰਣੀਆਂ। ੪੫।

## ਆਗੇ ਸਾਖੀ ਗੁਰੂ ਜੀ ਨੇ ਸ਼ੇਰ ਦਾ ਸ਼ਕਾਰ ਕਰਨਾ

ਇਕ ਦਿਨ ਗੁਰੂ ਜੀ ਸਿਕਾਰ ਚੜ੍ਹੇ ਨਦੀ ਦੇ ਕੰਢੇ ਕਿਸੀ ਬੇਲੇ ਮੇ ਜਾ ਉਤਰੇ। ਕਿਸੀ ਸਿਖ ਨੇ ਆਣ ਕਿਹਾ ਸਚੇ ਪਾਤਸਾਹ ਆਪਣੇ ਸਿਖ ਕੋ ਸ਼ੇਰ ਲੈ ਗਿਆ ਹੈ। ਤਬ ਗੁਰੂ ਜੀ ਸੁਣਦੇ

ਹੀ ਉਠ ਖੜਾ ਹੋਆ। ਭਗੌਤੀ ਗਾਤਰੇ ਘਤਿ ਲਈ। ਤੇ ਕਮਰਿ ਕਟਾਰੁ ਬੰਨ੍ਹ ਲਿਆ। ਤਾਂ ਗੁਰੂ ਜੀ ਪੈਰ ਪਿਆਦਾ ਉਠ ਦੌੜਿਆ। ਹੁਕਮੁ ਹੋਆ ਭਾਈ ਮੇਰੇ ਮਗਰਿ ਕਿਸੇ ਨੇ ਨਹੀ ਔਣਾ। ਗੁਰੂ ਜੀ ਬੇਲੇ ਮ ਸ਼ੇਰ ਕੋ ਜਾ ਮਿਲੇ। ਗੁਰੂ ਜੀ ਨੇ ਸ਼ੇਰ ਕੋ ਲਲਕਾਰਿਆ। ਤਬ ਸ਼ੇਰ ਨੇ ਗੁਰੂ ਜੀ ਕੋ ਦੇਖਾ ਜੀ ਕੇ ਆਗੇ ਮਸਤਕੁ ਟੇਕਿਆ। ਹੁਕਮੁ ਹੋਆ ਸ਼ੇਰ ਜੀ ਖਬਰਦਾਰ ਹੋ ਖਬਰਦਾਰ ਹੋ ਕਰਿ ਮੇਰੇ ਸਨ ਮੁਖੁ ਜੁਧ ਕਰਿ ਮੈ ਤੁਮ ਕੋ ਨਹੀ ਛੋਡਣਾ। ਤੈ ਆਪੇ ਛੇੜਿਆ ਹੈ। ਤਾਂ ਫੇਰ ਸ਼ੇਰ ਨੇ ਗੁਰੂ ਜੀ ਕੇ ਸਨ ਮੁਖ ਮਥਾ ਟੇਕਿਆ। ਤੇ ਪੂਛ ਹਲਾ ਏ ਕਰਿ ਖੇਖਨ ਕਰੇ। ਫੇਰ ਹੁਕਮੁ ਹੋਆ ਸ਼ੇਰ ਜੀ ਖਬਰਦਾਰ ਹੋ ਕਰਿ ਸਨ ਮੁਖ ਮੇਰੇ ਸਾਥ ਜੁਧੁ ਕਰਿ। ਤੀਸਰੀ ਵਾਰ ਫੇਰਿ ਸ਼ੇਰ ਨੇ ਮੱਥਾ ਟੇਕਿਆ। ਗੁਰੂ ਜੀ ਨੇ ਵਡੀ ਉਚੀ ਸੁਰ ਸਾਥ ਸ਼ੇਰ ਕੋ ਕਿਹਾ ਮਰਦ ਹੋ ਕਰਿ ਗੀਦੀ ਕਿਉ ਪਿਆ ਹੈ। ਖਬਰਦਾਰ ਹੋ ਕਰਿ ਸਨ ਮੁਖ ਜੁਧ ਕਰਿ। ਮੈ ਤੁਮ ਕੋ ਨਹੀ ਛੋਡਣਾ। ਤਾਂ ਸ਼ੇਰ ਦਉੜ ਕੇ ਗੁਰੂ ਜੀ ਉਪਰਿ ਆਇ ਖੜਾ ਹੋਆ। ਤਬ ਗੁਰੂ ਜੀ ਨੇ ਭਗੌਤੀ ਸ਼ੇਰ ਕੇ ਸੀਸ ਉਪਰਿ ਮਾਰੀ ਸ਼ੇਰ ਕਾ ਸੀਸੁ ਢਲਿ ਗਿਆ। ਫੇਰ ਕਟਾਰ ਨਾਲ ਧੜ ਸੇ ਸੀਸ ਕੋ ਜੁਦਾ ਕਰਿ ਛੋਡਿਆ। ਸ਼ੇਰ ਕੋ ਮਾਰ ਕੇ ਫੇਰ ਆਪਣੇ ਡੇਰੇ ਆਏ। ਹੁਕਮੁ ਹੋਆ ਭਾਈ ਇਹੁ ਸ਼ੇਰ ਵਡਾ ਸੂਰਬੀਰ ਸੀ। ਇਹ ਪਾਂਡਵਾਂ ਦੀ ਕੁਲ ਵਿਚੋ ਸੀ। ਇਸ ਕੇ ਸਾਥ ਜੁਧੁ ਕਰਨਾ ਗੁਰੂ ਜੀ ਕਾ ਕੰਮ ਸੀ। ਹੁਣ ਇਹੁ ਸੁਰਗ ਕਾ ਦੇਵਤਾ ਜਾ ਹੋਵੈਗਾ। ੪੬।

## ਆਗੇ ਸਾਖੀ ਦਾਦੂ ਦੁਆਰੇ ਦੀ

ਇਕ ਵਾਰ ਗੁਰੂ ਜੀ ਕਿਸੇ ਸੰਜੋਗ ਸੇ ਦਾਦੂ ਦੁਆਰੇ ਜਾ ਨਿਕਲੇ। ਫੇਰ ਦਾਦੂ ਦੁਆਰੇ ਕੀ ਤਰਫ ਦੇਖ ਕਰਿ ਗੁਰੂ ਜੀ ਨੇ ਤੀਰ ਕੇ ਸਾਥਿ ਨਿਮਸਕਾਰੁ ਕਰੀ। ਤਾਂ ਖਾਲਸੇ ਨੇ ਕਿਹਾ ਸਚੇ ਪਾਤਸਾਹ ਤੈ ਬਚਨ ਕਿਹਾ ਹੈ ਜੋ ਗੋਰ ਮੜੀ ਮਟੁ ਕੋ ਭੁਲਕੇ ਨ ਮੰਨੇ। ਤੇ ਦਾਦੂ ਕੀ ਮੜੀ ਕੋ ਤੁਮ ਆਪ ਨਮਸਕਾਰੁ ਕੀ ਹੈ। ਸੋ ਇਸ ਬਾਤ ਕਾ ਹਮ ਕੋ ਸੰਸਾ ਉਪਜਿਆ ਹੈ। ਹੁਕਮੁ ਹੋਆ ਖਾਲਸਾ ਜੀ ਮੇਰੇ ਪਾਸ ਤਨਖਾਹ ਲੇਵੋ। ਗੁਰੂ ਜੀ ਨੇ ਖਾਲਸੇ ਕੋ ਤਨਖਾਹ ਦੀਨੀ। ਫੇਰ ਕਿਸੇ ਸਿਖ ਅਰਦਾਸ ਕੀਤੀ ਸਚੇ ਪਾਤਸਾਹ ਗੁਰੂ ਤੋ ਅਭੁਲ ਰੂਪ ਸੀ। ਤਨਖਾਹੀਆ ਕਿਉ ਬਨਿਆ। ਹੁਕਮੁ ਹੋਆ ਭਾਈ ਗੁਰੂ ਅਭੁਲ ਹੈ। ਅਸਾ ਜੋ ਨਮਸਕਾਰੁ ਕੀਤਾ ਸੀ ਸੋ ਸਰਬ ਬਿਆਪੀ ਪਾਰ ਬ੍ਰਹਮ ਕੋ ਨਮਸਕਾਰੁ ਕੀਤਾ ਸੀ। ਸਿਖਾਂ ਕੋ ਤਨਖਾਹ ਲਾਵਣਿ ਸਿਖਾਲਨੇ ਹਾਂ ਨਾਲੇ ਤਨਖਾਹ ਦੇਣਿ ਸਿਖਾਲਨੇ ਹਾਂ। ਤਾਂ ਸਿਖ ਇਹ ਉਤਰ ਸੁਣਿ ਕਰਿ ਪ੍ਰਸੰਨ ਹੋਆ। ੪੭।

## ਆਗੇ ਸਾਖੀ ਸੰਤਾਂ ਦੇ ਮੋਹ ਦੀ

ਇਕ ਦਿਨ ਕਿਸੇ ਸਿਖ ਨੇ ਇਹ ਪ੍ਰਸਨ ਕੀਤਾ। ਸਚੇ ਪਾਤਸਾਹ ਸੰਤ ਜੋ ਸੰਸਾਰ ਕੇ ਮੋਹ ਤੋ ਨਿਆਰੇ ਹੋਏ ਹੈ। ਸੋ ਕਿਸ ਵਿਚਾਰ ਕਰਕੇ ਸੰਸਾਰ ਕੇ ਮੋਹ ਤੋ ਨਿਆਰੇ ਹੋਏ ਹੈ। ਕ੍ਰਿਪਾ ਕਰਕੇ ਸਮਝਾ ਦੇਵੋ। ਹੁਕਮੁ ਹੋਆ ਸੰਤਾ ਨੇ ਸੰਸਾਰ ਕੋ ਸੁਫਨੇ ਕੀ ਨਿਆਈ ਜਾਣਿਆ ਹੈ। ਜੈਸੇ ਸੁਫਨੇ ਕੀ ਸਮੱਗਰੀ ਕਾ ਕੋਈ ਹਰਖ ਸੋਗ ਨਹੀ ਹੁੰਦਾ। ਤੈਸੇ ਜਗਤ ਕੇ ਪਦਾਰਥਾਂ ਕਾ ਸੰਤਾ ਕੋ ਹਰਖ

ਸੋਗ ਨਹੀ ਹੁੰਦਾ ਹੈ। ਸੰਤਾ ਕੇ ਹਿਰਦੇ ਵਿਚੋ ਪਦਾਰਥਾਂ ਕੀ ਸੁਤਾ ਚਲੀ ਗਈ ਹੈ। ਏਸੇ ਵਾਸਤੇ ਸੁਫਨੇ ਕੇ ਪਦਾਰਥ ਤੇ ਜਾਗ੍ਰਿਤ ਕੇ ਪਦਾਰਥ ਸੰਤਾ ਕੋ ਇਕ ਸਮਾਨੁ ਹੈ। ਇਸ ਉਪਰ ਇਕ ਸੰਤ ਕੀ ਸਾਖੀ ਹੈ। ਇਕ ਭਲਾ ਸੰਤ ਸੀ ਜਨਕਾਦ ਕੀ ਦਿਸ਼ਾ ਮੇਂ ਰਹੰਦਾ ਸੀ। ਉਸ ਕੋ ਕਿਸੇ ਨੇ ਕਿਹਾ ਜੋ ਤੇਰਾ ਬੇਟਾ ਸੀ ਉਹੁ ਚਲ ਗਿਆ ਹੈ। ਸੰਤ ਨੇ ਇਹ ਬਾਤ ਸੁਣਿ ਕਰਿ ਕੋਈ ਸੋਗੁ ਨ ਕੀਤਾ। ਫੇਰ ਲੋਕਾਂ ਨੇ ਕਿਹਾ ਸੰਤ ਜੀ ਤੇਰਾ ਬੇਟਾ ਜੁਆਨ ਸੀ। ਨਾਲੇ ਸੁੰਦਰ ਸੀ ਨਾਲੇ ਵਿਦਿਵਾਨ ਸੀ। ਉਸ ਕਾ ਹੋਰ ਸਭ ਲੋਕਾਂ ਨੇ ਸੋਗ ਕੀਤਾ ਹੈ। ਤੇ ਤੁਮ ਨੇ ਸੋਗ ਕੋਈ ਨਹੀ ਕੀਤਾ ਹੈ। ਸੋ ਕਿਸ ਵਿਚਾਰ ਕਰਕੇ ਤੁਮ ਨੇ ਸੋਗ ਨਹੀ ਕੀਤਾ। ਫੇਰ ਸੰਤ ਨੇ ਕਿਹਾ ਮੈਨੂ ਰਾਤ ਕੋ ਇਹੁ ਸੁਫਨਾ ਆਇਆ ਸੀ। ਜੋ ਮੈ ਰਾਜਾ ਹਾਂ ਮੇਰੇ ਬਹੁਤ ਵਿਆਹ ਹੈ। ਬਹੁਤ ਮੇਰੇ ਪੁਤ੍ਰ ਹੈ ਜੁਆਨ ਅਰੁ ਸੁੰਦ੍ਰ ਤੇ ਵਿਦਵਾਨੁ ਹੈ। ਫੇਰ ਜਾਗ ਆਈ ਤੇ ਨਾ ਰਾਜ ਰਿਹਾ ਨਾ ਇਸਤ੍ਰੀਆਂ ਰਹਈਆਂ ਨਾ ਪੁਤ੍ਰ ਹੈ। ਸਭ ਹੀ ਬਿਨਾਸ ਹੋ ਗਏ। ਫੇਰ ਜਾਗਿਆ ਤੇ ਇਹ ਖਬਰ ਸੁਣੀ ਜੋ ਤੇਰਾ ਜਾਗਤ੍ਰ ਵਾਲਾ ਬੇਟਾ ਚਲ ਗਿਆ ਹੈ। ਹੁਣ ਮੈ ਕਿਸ ਕਿਸ ਕਾ ਸੋਗ ਕਰਾਂ। ਸੋ ਗੁਰੂ ਨੇ ਕਿਹਾ ਹੈ ਦੋਨੋਂ ਸੋਗ ਤਿਆਗ ਦੇ। ਸਭ ਸ੍ਰਿਸਟਿ ਭਰਮ ਮਾਤ੍ਰ ਜਾਣਿ। ਸੁਫਨੇ ਕੀ ਸ੍ਰਿਸਟਿ ਭ੍ਰਮ ਮਾਤ੍ਰ ਜਾਣਿ। ਅਰਥ ਇਹੁ ਜੋ ਉਪਜੀ ਹੀ ਨਹੀ। ਅਣਿ ਉਪਜੀ ਦ੍ਰਿਸਟਿ ਆਵਦੀ ਹੈ। ਤੇ ਮੈ ਗੁਰੂ ਕਾ ਕਿਹਾ ਮੰਨ ਕੇ ਹਰਖ ਸੋਗ ਤੇ ਨਿਆਰਾ ਹੋ ਗਿਆ ਹਾਂ। ਏਸ ਕਰਕੇ ਹਮ ਕੋ ਨਾ ਕੋਈ ਪਦਾਰਥੁ ਹਰਖ ਦਿੰਦਾ ਹੈ ਨਾ ਕੋਈ ਸੋਗ ਦਿੰਦਾ ਹੈ। ਹੁਕਮੁ ਹੋਆ ਸੰਸਾਰ ਕੇ ਮੋਹ ਤੇ ਸੰਤ ਏਸ ਕਰਕੇ ਨਿਆਰੇ ਹੋਏ ਹੈ। ਇਹ ਉਤਰ ਸੁਣ ਕਰਿ ਸਿਖ ਪ੍ਰਸੰਨ ਹੋਆ।੪੮।

## ਆਗੇ ਸਾਖੀ ਸ੍ਰੀ ਕ੍ਰਿਸ਼ਨ ਜੀ ਕੀ

ਇਕ ਵਾਰ ਇਹ ਹੁਕਮੁ ਹੋਆ ਹਿੰਦੂਆਂ ਦੇ ਵਡੇ ਹਿੰਦੂਆਂ ਦਾ ਮਾਰਗੁ ਮਾਰ ਗਏ ਹੈ। ਤੇ ਤੁਰਕਾਂ ਦੇ ਵਡੇ ਤੁਰਕਾਂ ਦਾ ਮਾਰਗੁ ਸਵਾਰ ਗਏ ਹੈ। ਤਾਂ ਸਿਖਾ ਨੇ ਅਰਦਾਸ ਕੀਤੀ ਸਚੇ ਪਾਤਸਾਹ ਸਿਟਾ ਜਾਹਰ ਕਰੋ। ਕੈਸੇ ਹਿੰਦੂਆਂ ਕੇ ਵਡੇ ਹਿੰਦੂਆ ਕਾ ਮਾਰਗੁ ਮਾਰ ਗਏ ਹੈ। ਅਰੁ ਤੁਰਕਾਂ ਕੇ ਵਡੇ ਤੁਰਕਾਂ ਕਾ ਮਾਰਗੁ ਸਵਾਰ ਗਏ ਹੈ। ਹੁਕਮੁ ਹੋਆ ਜਬ ਤੁਰਕ ਮਿਲਕੇ ਬੈਠਦੇ ਹੈ। ਆਪਣੇ ਵਡਿਆਂ ਦੀਆਂ ਬਾਤਾ ਜਾਦ ਕਰਦੇ ਹੈ। ਉਨ ਕਾ ਤਪੁ ਕਰਦੇ ਹੈ। ਉਨ ਕਾ ਮਾਇਆ ਤੋ ਵੈਰਾਗ ਜਾਦ ਕਰਦੇ ਹੈ। ਅਰੁ ਉਨ ਕਾ ਭਜਨ ਜਾਦ ਕਰਦੇ ਹੈ। ਉਨਕੀ ਸਚਾਈ ਤੇ ਨੇਕੀ ਜਾਦ ਕਰਦੇ ਹੈ। ਫੇਰ ਉਹੁ ਠੰਡੇ ਸਾਹੁ ਲੈ ਕੇ ਕਹੰਦੇ ਹੈ ਜੋ ਉਨ ਕੋ ਪ੍ਰਮੇਸਰੁ ਨੇ ਮਾਇਆ ਕੇ ਬੰਧਨ ਤੇ ਮੁਕਤ ਕੀਤਾ ਹੈ। ਅਰੁ ਹਮ ਤੋ ਮਾਇਆ ਕੇ ਬੰਧਨ ਮੇ ਫਸੇ ਮੂਏ ਹੈਂ। ਐਸੀਆਂ ਬਾਤਾ ਕਰਿ ਕਰਿ ਰੋਤੇ ਹੈ। ਫੇਰ ਕੁਛੁ ਸੁਭ ਕਰਮਾ ਦਾ ਉਦਮ ਕਰਦੇ ਹੈ। ਏਸ ਕਰਕੇ ਤੁਰਕਾਂ ਦੇ ਵਡੇ ਤੁਰਕਾਂ ਦਾ ਮਾਰਗੁ ਸਵਾਰ ਗਏ ਹੈ। ਜਬ ਹਿੰਦੂ ਮਿਲਕੇ ਬੈਠਦੇ ਹੈ। ਆਪਣੇ ਵਡਿਆ ਕੋ ਜਾਦ ਕਰਦੇ ਹੈ ਤਾ ਗੋਪੀਆਂ ਸਾਥਿ ਜੋ ਸ੍ਰੀ ਕ੍ਰਿਸਨ ਕਲੋਲ ਕੀਤੇ ਹੈ ਉਨ ਕਲੋਲਾਂ ਕਾ ਵਖਿਆਨ ਕਰਦੇ ਹੈ। ਉਹੁ ਕਲੋਲ ਜਾਦ ਕਰਿ ਕਰਿ ਆਪਣੇ ਮਨ ਕੋ ਚੰਚਲ ਕਰਦੇ ਹੈ। ਉਨ ਕਲੋਲੋਂ ਕੋ ਗਾਵਦੇ ਹੈ। ਮ੍ਰਿਦੰਗ ਅਰੁ ਤਾਲ ਵਜਾ ਵਜਾ ਕੇ ਜੋ ਬਚਨ ਲਜਿਆ ਕੇ ਕਾਰਨ

ਹੈ ਉਹੀ ਬਚਨ ਗਾਵਦੇ ਹੈ। ਉਨ ਕੇ ਹਿਰਦੇ ਮੇ ਪ੍ਰਮੇਸਰ ਕੇ ਭੈ ਕਾ ਤਾਂ ਇਕ ਰੱਤੀ ਵੀ ਅਸਰ ਨਹੀ ਹੈ। ਪੈਰਾ ਵਿਚਿ ਘੁਗਰੂ ਬੰਨ ਬੰਨ ਨਾਚਤੇ ਹੈ। ਫੂਲ ਅੰਬੀਰ ਉਡਾਵਦੇ ਹੈ। ਇਸਤ੍ਰੀਆ ਕੋ ਗੋਪੀਆਂ ਮੰਨਕੇ ਉਨਾ ਵਿਚਿ ਬੇਚਿੰਤ ਹੋ ਕੇ ਬਿਚਰਤੇ ਹੈ। ਸ੍ਰੀ ਕ੍ਰਿਸਨ ਜੋ ਐਸੀ ਲੀਲਾ ਰਚੀ ਸੀ ਸੋ ਆਪਣੇ ਪਦ ਅਨੁਸਾਰ ਲੀਲਾ ਰਚੀ ਸੀ। ਤੇ ਪਿਛਲਿਆਂ ਨੇ ਆਪਣਾ ਅਧਕਾਰੁ ਨਹੀ ਦੇਖਿਆ। ਏਸ ਕਰਕੇ ਭੁਲੇ ਹੋਏ ਹੈ। ਜੇ ਸ੍ਰੀ ਕ੍ਰਿਸਨ ਕੇ ਬਚਨ ਵਿਚਾਰਦੇ ਤਾਂ ਸੁਭ ਮਾਰਗੁ ਲਗਦੇ। ਬਹੁਤੇ ਤਾਂ ਸ੍ਰੀ ਕ੍ਰਿਸਨ ਕੀ ਲੀਲਾ ਦਾ ਵਿਚਾਰੁ ਕਰਦੇ ਹੈ। ਜੋ ਇਹ ਬਾਤਾ ਮਨ ਕੋ ਭਾਵਦੀਆਂ ਹੈ ਸੋ ਲੈਂਦੇ ਹੈ। ਆਪਣੇ ਮਨ ਦੀ ਪ੍ਰਸੰਨਤਾ ਵਾਸਤੇ। ਕਹਤੇ ਹੈ ਹਮ ਭਜਨੁ ਪ੍ਰਮੇਸਰ ਕਾ ਕਰਤੇ ਹੈ। ਏਸ ਕਰਕੇ ਹਿਦੂਆਂ ਦੇ ਵਡੇ ਹਿੰਦੂਆ ਦਾ ਮਾਰਗੁ ਮਾਰ ਗਏ ਹੈ।੪੯।

## ਆਗੇ ਸਾਖੀ ਅੰਤ ਕੀ ਤੁਰੀ ਗੁਰੂ ਜੀ ਜੋਤੀ ਜੋਤ ਸਮਾਣੇ

ਜਿਉ ਕਰਿ ਗੁਰੂ ਜੀ ਕੀ ਜੋਤਿ ਮੈ ਜੋਤਿ ਸਮਾਣੀ। ਸੋ ਏਥੇ ਖੋਲਿ ਕੇ ਕਹਤੇ ਹੈ। ਪੰਚਮੀ ਪਾਤਸਾਹੀ ਕੇ ਸਮੇ ਇਕ ਖਤ੍ਰੀ ਹੋਆ ਹੈ। ਚੰਦੂ ਉਸਕਾ ਨਾਮੁ ਸੀ। ਲਹੌਰ ਕਾ ਵਸਨੀਕ ਸੀ। ਬਾਦਸਾਹ ਕਾ ਦੀਵਾਨ ਸੀ। ਉਹ ਖਤ੍ਰੀ ਗੁਰੂ ਜੀ ਕੇ ਸਾਥੁ ਆਪਣੀ ਬੇਟੀ ਕਾ ਸਾਕੁ ਕਰਨਾ ਚਾਹੁਦਾ ਸੀ। ਗੁਰੂ ਜੀ ਨੇ ਉਸ ਖਤ੍ਰੀ ਕਾ ਸਾਕੁ ਨਾ ਲਿਆ। ਇਹ ਗੈਰਤ ਉਸ ਖਤ੍ਰੀ ਕੇ ਮਨੁ ਵਿਚਿ ਵੜੀ ਸੀ। ਤਾਂ ਉਸ ਨੇ ਬਾਦਸਾਹ ਕੇ ਪਾਸ ਚੁਗਲੀ ਕਰਕੇ ਪਾਂਚਵੀ ਪਾਤਸਾਹੀ ਕੇ ਸਾਥ ਜੁਲਮ ਕਮਾਇਆ। ਫੇਰ ਛੇਵੀ ਪਾਤਸਾਹੀ ਉਪਰ ਚੁਗਲੀ ਕੀਤੀ। ਉਸ ਕੀ ਚੁਗਲੀ ਕਰਕੇ ਬਾਦਿਸਾਹ ਕਾ ਹਿਰਦਾ ਛੇਵੀ ਪਾਤਸਾਹੀ ਉਪਰ ਕੈਹਰਵਾਨ ਹੋਆ। ਇਕ ਦਿਨ ਬਾਦਸਾਹ ਲਹੌਰ ਵਿਚਿ ਤਖਤ ਉਪਰ ਬੈਠਾ ਸੀ। ਸਭ ਮੁਸਦੀ ਅਰੁ ਸੂਬੇਦਾਰ ਸਭ ਪਾਸ ਹੈ। ਫੇਰ ਬਾਦਿਸਾਹ ਨੇ ਇਹ ਬਚਨ ਕਿਹਾ ਐਸਾ ਕੋਈ ਸੂਰਾ ਹੋਵੇ ਜੋ ਰਾਮਦਾਸੁ ਤੇ ਹਰਿ ਗੋਬਿੰਦੁ ਉਸ ਕੇ ਊਪਰਿ ਚੜਾਈ ਕਰੇ। ਤਬ ਪੈਦੇ ਖਾਂ ਪਠਾਣੁ ਸੋਲਾਂ ਹਜਾਰ ਘੋੜੇ ਕਾ ਸੂਬੇਦਾਰ ਸੀ ਤੇ ਬਾਦਿਸਾਹ ਕਾ ਚਾਕੁਰੁ ਸੀ। ਉਸ ਨੇ ਉਠ ਕੇ ਬਾਦਿਸਾਹ ਕੋ ਸਲਾਮੁ ਕੀਆ। ਜੋ ਪਾਤਸਾਹ ਸਲਾਮਤਿ ਰਾਮਦਾਸ ਕੋ ਕਮਾਣ ਕੇ ਗੋਸੇ ਸਾਥਿ ਪਕੜਿ ਲਿਆਵਾਂ ਗਾ। ਅਰੁ ਸਾਹਿਬੁ ਕੇ ਹਾਥ ਆਣ ਫੜਾਉਗਾਂ ਯਹਿ ਕਿਆ ਬਾਤ ਹੈ। ਇਹ ਬਚਨ ਸੁਣ ਕੇ ਬਾਦਿਸਾਹ ਪ੍ਰਸੰਨ ਹੋਆ। ਪੈਦੇ ਖਾਂ ਲਹੌਰ ਤੋ ਚੜਿਆ। ਛੇਵੀ ਪਾਤਸਾਹੀ ਕਾ ਵੀ ਉਸ ਦਰਸਨ ਕਰਿਆ ਹੋਆ ਸੀ। ਗੁਰੂ ਜੀ ਕਾ ਸਰੀਰ ਬਹੁਤ ਸੁੰਦਰ ਸੀ। ਜੋ ਮੁਸਦੀ ਦੀਵਾਨ ਸੀ ਸੋ ਸਭ ਗੁਰੂ ਜੀ ਕੇ ਦਰਸਨ ਕਰਨ ਕੇ ਬਹਾਨੇ ਗੁਰੂ ਜੀ ਕਾ ਸਰੀਰ ਦੇਖ ਜਾਣ। ਉਸ ਸਮੇ ਗੁਰੂ ਜੀ ਕਾ ਸਰੀਰ ਸੋਲਾ ਬਰਸ ਕਾ ਸੀ। ਤਾਂ ਪੈਦੇ ਖਾਂ ਪਠਾਣ ਚੜਿ ਆਇਆ। ਇਹ ਖਬਰਾਂ ਗੁਰੂ ਜੀ ਕੋ ਪਹੁਚੀਆ। ਪਰੁ ਗੁਰੂ ਜੀ ਵੀ ਵੱਡੇ ਸੂਰਬੀਰ ਸੀ। ਗੁਰੂ ਜੀ ਕੇ ਹਿਰਦੇ ਮੇ ਜੁਧ ਕਾ ਕੋਈ ਭੈ ਨਹੀ ਸੀ। ਜਬ ਪੈਦੇ ਖਾਂ ਚੜਿ ਆਇਆ। ਤਬ ਗੁਰੂ ਜੀ ਕਰਤਾਰ ਪੁਰ ਸੀ। ਤਾਂ ਪੈਦੇ ਖਾਂ ਕਰਤਾਰ ਪੁਰ ਆਨ ਪਹੁਚਿਆ। ਗੁਰੂ ਜੀ ਨੇ ਪੈਦੇ ਖਾਂ ਪਾਸ ਆਪਣਾ ਏਲਚੀ ਭੇਜਿਆ। ਇਹੁ ਬਚਨੁ ਕਹਿ ਭੇਜਿਆ। ਮੈਂ ਤੇਰਾ ਦੇਖਿਆ ਹੋਆ ਹਾਂ ਤੂੰ ਮੇਰਾ ਦੇਖਿਆ ਹੋਆ ਹੈ। ਤੇ ਹੋਰ ਕਿਸੇ ਸਾਥ ਤਦੀ

ਨਾ ਹੋਵੇ। ਉਧਰੋ ਤੂੰ ਨਿਕਲੁ ਆਉ ਅਰੁ ਇਧਰੋ ਮੈ ਨਿਕਲਉਗਾ। ਤੇਰਾ ਤੇ ਮੇਰਾ ਜੁਧ ਹੋਵੇ। ਹੋਰ ਤੇਰੇ ਲੋਕ ਵੀ ਅਰੁ ਮੇਰੇ ਲੋਕ ਵੀ ਤੇਰਾ ਤੇ ਮੇਰਾ ਤਮਾਸਾ ਦੇਖਣ ਗੇ। ਆਗੇ ਜਿਸ ਦੇਹਿ ਤਿਸਹਿ ਮਉਲਾ। ਜਬ ਇਹ ਸਨੇਹਾਂ ਗੁਰੂ ਜੀ ਕਾ ਪੈਦੇ ਖਾਂ ਕੋ ਪਹੁਚਿਆ। ਸੁਣਿ ਕਰਿ ਪੈਦੇ ਖਾਂ ਬਹੁਤ ਪ੍ਰਸੰਨੁ ਹੋਆ। ਆਪਨੇ ਹਿਰਦੇ ਮੇ ਐਸੇ ਜਾਣਿਆ ਗੁਰੂ ਜੀ ਕੋ ਚਿੜੀ ਦੀ ਨਿਆਈ ਫੜਿ ਲਵਾਂ ਗਾ। ਪੈਦੇ ਖਾਂ ਵੀ ਵਡਾ ਸੂਰਬੀਰ ਸੀ। ਦਸ ਸੇਰ ਅਨਾਜੁ ਖਾਏ ਜਾਂਦਾ ਸੀ। ਅੰਗੁਠੇ ਸਾਥ ਰੁਪਈਏ ਦੇ ਅਖਰੁ ਮਿਟਾ ਦਿੰਦਾ ਸੀ। ਤਬ ਪੈਦੇ ਖਾਂ ਨੇ ਕਹਿ ਭੇਜਿਆ ਗੁਰੂ ਜੀ ਕੀ ਤਰਫ ਜੋ ਬਾਤ ਤੁਮ ਨੇ ਕਹਿ ਭੇ ਭਜੀ ਹੈ ਇਹ ਬਾਤ ਮੈ ਦਸ ਗੁਣਾ ਵੱਧ ਮੰਨੀ ਹੈ। ਤੁਮ ਆਪਣੇ ਕੌਲ ਊਪਰ ਕਾਇਮ ਰਹਿਣਾ। ਫੇਰ ਦੋਵੇ ਦਲੁ ਜੁੜਿ ਖੜੇ ਹੋਏ। ਪਠਾਣਾ ਦਾ ਦਲੁ ਤੇ ਗੁਰੂ ਜੀ ਕਾ ਦਲੁ। ਗੁਰੂ ਜੀ ਕੇ ਸਾਥਿ ਬਰਾੜ ਸਿਖ ਬਹੁਤੇ ਸੀ। ਢੋਲ ਨਗਾਰੇ ਦੋਨਾ ਦਲਾ ਮੇ ਵਜਣੁ ਲਗੇ। ਪਰ ਤੀਰ ਤੁਪਕ ਕੋਈ ਨਹੀ ਛੁਟੇ। ਤਾਂ ਉਧਰੋਂ ਕਲਾ ਪੈਦੇ ਖਾਂ ਪਠਾਣ ਨਿਕਲਿਆ ਤੇ ਏਧਰੋ ਗੁਰੂ ਜੀ ਨਿਕਲ ਖੜੇ। ਪੈਦੇ ਖਾਂ ਬਸਤਰੋ ਸੇ ਨਾਲੇ ਗਲ ਮੇ ਸੰਨਾਹੁ ਪਹਿਰਿਆ ਹੋਆ। ਤੇ ਸ਼ਸਤ੍ਰਾਂ ਸੇ ਪੁਰੁ ਪੁਰੁ ਜੜਿਆ ਹੋਆ। ਤੇ ਗੁਰੂ ਜੀ ਕਾ ਘੋੜਾ ਵੀ ਸਾਦਾ। ਤੇ ਗਲਿ ਜਾਮਾ ਸਿਰਿ ਊਪਰਿ ਚੀਰਾ। ਚੀਰੇ ਉਪਰ ਸਾਲ ਵਲੀ ਹੋਈ। ਲਕਿ ਤਲਵਾਰ ਤੇ ਹਥਿ ਧਨਖ ਬਾਣੁ। ਪੈਦੇ ਖਾਂ ਤੀਰ ਵਾਹ ਦੀ ਵਿਥ ਲੈ ਕਰਿ ਖੜੋ ਗਿਆ। ਤੇ ਪੂਛਿਆ ਗੁਰੂ ਜੀ ਜੁਧ ਤੀਰਾਂ ਦੇ ਕਰਦੇ ਹੈ। ਹੁਕਮੁ ਹੋਆ ਪੈਦੇ ਖਾਂ ਜੈਸੇ ਜੁਧ ਤੈਨੂ ਭਾਵੈ ਤੈਸਾ ਜੁਧ ਕਰਿ। ਫੇਰ ਪੈਦੇ ਖਾਂ ਨੇ ਕਿਹਾ ਗੁਰੂ ਜੀ ਤਿੰਨ ਤੀਰ ਤੁਮ ਚਲਾ ਲਵੋ। ਫੇਰ ਤਿੰਨ ਤੀਰ ਮੈ ਚਲਾਵਾਂ ਗਾ। ਫੇਰ ਤਲਵਾਰ ਸਾਥਿ ਜੁਧ ਕਰਨਾ। ਹੁਕਮੁ ਹੋਆ ਪੈਦੇ ਖਾਂ ਬਹੁਤ ਭਲਾ ਕਿਹਾ ਪਰੁ ਤਿੰਨ ਤੀਰ ਪ੍ਰਿਥਮੇ ਤੁਮ ਚਲਾ ਲਵੋ। ਤਾਂ ਤੀਰ ਪੈਦੇ ਖਾਂ ਚਲੌਣ ਲਗਾ। ਇਕ ਤੀਰ ਗੁਰੂ ਜੀ ਕੇ ਸਜੇ ਕੰਨ ਪਾਸੋ ਚਲਾ ਗਿਆ ਤੇ ਦੂਸਰਾ ਤੀਰ ਖੱਬੇ ਕੰਨ ਪਾਸੇ ਚਲਾ ਗਿਆ। ਤੇ ਤੀਸਰਾ ਤੀਰ ਗੁਰੂ ਜੀ ਕੇ ਸਿਰ ਊਪਰਿ ਰਿਹਾ। ਤਬ ਤੀਨ ਤੀਰ ਪਠਾਨ ਨੇ ਚਲਾ ਲਏ। ਤਬ ਹੁਕਮੁ ਹੋਆ ਪੈਦੇ ਖਾਂ ਤੂੰ ਹੁਣਿ ਠਹਰਿ ਜਾਹੁ। ਮੇਰੀ ਵਾਰੀ ਦੇਹੁ। ਤਾਂ ਪੈਦੇ ਖਾਂ ਠੈਹਰ ਗਿਆ। ਤਾਂ ਫੇਰ ਗੁਰੂ ਜੀ ਨੇ ਪੈਂਦੇ ਖਾਂ ਦੇ ਦਵਾਲੇ ਘੋੜਾ ਭਵਾਇਆ। ਜੋ ਇਸ ਕਾ ਕੋਈ ਅੰਗ ਲੋਹੇ ਸੇ ਬਾਂਧਾ ਹੋਆ ਦੇਖ ਕਰਿ ਤੀਰ ਚਲਾਈਏ। ਗੁਰੂ ਜੀ ਕੋ ਪਠਾਣ ਦੇ ਕੰਨ ਦੀ ਜਗਾ ਖਾਲੀ ਦਿਸ ਪਈ। ਕੰਨ ਕੀ ਤਰਫ ਗੁਰੂ ਜੀ ਨੇ ਤੀਰ ਚਲਾਇਆ। ਐਸਾ ਤੀਰ ਪਠਾਣੁ ਕੋ ਲਗਾ ਪਠਾਣੁ ਕਾ ਸੀਸ ਬਿਨਿਆ ਗਿਆ। ਪਠਾਣੁ ਘੋੜੇ ਤੇ ਡਿਗ ਪਿਆ। ਤਬ ਗੁਰੂ ਜੀ ਪਠਾਣੁ ਦੇ ਨੇੜੇ ਆਣ ਘੁਮੇ। ਫੇਰ ਪਠਾਣੁ ਨੇ ਕਿਹਾ ਗੁਰੂ ਜੀ ਰੱਖ ਲਉ। ਹੁਕਮੁ ਹੋਆ ਮਰਦ ਕਾ ਕਲਮਾ ਯਾਦੁ ਕਰਿ। ਰੱਖਣੇ ਦਾ ਸਮਾਂ ਕਿਥੋ ਦੇਖਿਆ ਹੈ। ਫੇਰ ਗੁਰੂ ਜੀ ਨੇ ਭਗੌਤੀ ਸਾਥ। ਪੈਦੇ ਖਾਂ ਦਾ ਸੀਸ ਵਢਿ ਲਿਆ। ਪੈਦੇ ਖਾਂ ਕੋ ਮਾਰਿ ਕੇ ਗੁਰੂ ਜੀ ਫੇਰ ਆਪਣੇ ਦਲੁ ਵਿਚੁ ਆਏ। ਫੇਰ ਆਪਣੇ ਦਲੁ ਪਾਸੋ ਪਠਾਣਾ ਉਪਰਿ ਹਲਾ ਕਰਾਇਆ। ਗੁਰੂ ਜੀ ਕਾ ਦਲੁ ਪਠਾਣਾਂ ਦੇ ਦਲੁ ਉਪਰ ਕੁਦੁ ਪਿਆ। ਤਬ ਪਠਾਣੁ ਭਾਗੇ ਬਹੁਤੁ ਕੈਰਿ ਹੋ ਕਰਿ ਭਾਗੇ। ਪੈਦੇ ਖਾਂ ਦਾ ਬੇਟਾ ਵੀ ਮਾਰਿਆ ਗਿਆ। ਹੋਰ ਭਲੇ ਭਲੇ ਪਠਾਣੁ ਬਹੁਤੁ ਮਾਰੇ ਗਏ। ਬਹੁਤੇ ਪਠਾਣੁ ਨਦੀ ਮੇ ਡੁਬੇ। ਬਹੁਤੇ ਖੋਹ ਖੋਹੁ ਲਏ। ਸਿਖ

ਬਹੁਤੁ ਸ਼ਸਤ੍ਰ ਲੁਟਿ ਲਿਆਏ। ਘੋੜੇ ਤੰਬੂ ਲੁਟਿ ਲਿਆਏ ਹੋਰ ਸੰਪਦਾ ਬਹੁਤੁ ਲੁਟਿ ਲਿਆਏ। ਫੇਰ ਉਸੁ ਪੈਦੇ ਖਾਂ ਦਾ ਪੋਤਰਾ ਦਸਵੇ ਪਾਤਸਾਹ ਕੋ ਪੂਰਬ ਦੇਸ ਮੇ ਆਨ ਮਿਲਿਆ। ਤਬ ਗੁਰੂ ਜੀ ਨੇ ਉਸ ਕਾ ਬਹੁਤੁ ਆਦਰ ਕੀਆ। ਫੇਰ ਉਸਕਾ ਰੁਜਗਾਰ ਬਣਾਇਆ। ਜਬ ਉਹੁ ਆਵੇ ਤਾ ਗੁਰੂ ਜੀ ਉਸਕਾ ਨਾਮ ਲੈ ਕਰਿ ਬੁਲਾਵੇ। ਅਰੁ ਆਪਨੇ ਪਾਸ ਬਿਠਾਵੈ। ਫੇਰ ਉਸ ਕੀ ਤਰਫ ਮੁਖੁ ਕਰਕੇ ਕਹੈ ਫਲਾਨੇ ਖਾਂ ਜਿਸ ਨੇ ਤੇਰੇ ਪਿਉ ਦਾਦੇ ਕੋ ਮਾਰਿਆ ਹੋਵੇ ਤੇ ਉਹੁ ਹਾਜਰ ਹੋਵੇ ਤੇ ਪਠਾਣੁ ਕਾ ਬੇਟਾ ਹੋਵੇ ਖੂਬ ਜਵਾਨੁ ਹੋਵੇ ਫੇਰ ਆਪਣੇ ਪਿਉ ਦਾਦੇ ਦਾ ਵੈਰ ਨਾ ਲਵੇ ਤਾ ਉਹ ਪਠਾਣੁ ਕਾ ਫਲ ਨਹੀ ਕਿਸੇ ਹੋਰ ਦਾ ਫਲੁ ਹੈ। ਉਸਕੇ ਸਾਥਿ ਗੁਰੂ ਜੀ ਨਿਤ ਹੀ ਐਸੀਆਂ ਬਾਤਾ ਕਰਿਆ ਕਰਨੁ। ਐਸੀਆਂ ਬਾਤਾ ਕਰਕੇ ਪਠਾਣੁ ਕੋ ਉਮਲਾਵੈ। ਆਪਣੇ ਮਨੁ ਮੇ ਵੀ ਉਹੁ ਪਠਾਣੁ ਜਾਣਦਾ ਸੀ। ਜਿਸ ਰਾਮਦਾਸ ਨੇ ਮੇਰਾ ਬਾਪੁ ਤੇ ਦਾਦਾ ਮਾਰੇ ਹੈ। ਗੁਰੂ ਗੋਬਿੰਦ ਸਿੰਘ ਉਸ ਰਾਮਦਾਸ ਕਾ ਪੋਤ੍ਰਾ ਹੈ। ਤੇ ਉਸ ਰਾਮਦਾਸ ਕੀ ਮਸਨੰਦ ਉਪਰ ਬੈਠਾ ਹੈ। ਤਬ ਬਹੁਤੁ ਸਮਾਂ ਗੁਰੂ ਜੀ ਕੋ ਐਸੀਆਂ ਬਾਤਾ ਕਰਦਿਆਂ ਬੀਤਿਆ। ਫੇਰ ਇਕ ਦਿਨ ਕਿਸੇ ਸਿਖ ਨੇ ਮਹਾਂ ਤੀਖਨ ਕਟਾਰੁ ਗੁਰੂ ਜੀ ਕੀ ਭੇਟ ਕੀਨਾ। ਉਸੁ ਸਮੇ ਉਹੁ ਪਠਾਣੁ ਵੀ ਆਏ ਨਿਕਲਿਆ। ਪਠਾਣੁ ਕੋ ਗੁਰੂ ਜੀ ਨੇ ਆਦਰ ਸੇ ਬੁਲਾ ਕਰਿ ਆਪਨੇ ਪਾਸ ਬਠਾਇਆ। ਗੋਡੇ ਸਾਥਿ ਗੋਡਾ ਲਾਇਆ। ਫੇਰ ਕਟਾਰੁ ਨੰਗਾ ਕਰਕੇ ਪਠਾਣੁ ਦੇ ਹਥੁ ਫੜਾਇਆ। ਹੁਕਮੁ ਹੋਆ ਫਲਾਨੇ ਖਾਂ ਏਹ ਕਿਤਨੇ ਕਟਾਰ ਮਰੀਏ ਤਾਂ ਮਨੁਖ ਮਰੇ। ਤਾਂ ਪਠਾਣ ਨੇ ਕਿਹਾ ਗੁਰੂ ਜੀ ਜੇ ਰਾਸ ਆਵੈ ਤਾਂ ਇਕੋ ਹੀ ਮਾਰ ਦੇਵੈ। ਉਸਕੇ ਹਥੁ ਕਟਾਰੁ ਫੜਾ ਕੇ ਫੇਰ ਇਹ ਬਾਤਾਂ ਕਰਨ ਲਗੇ। ਫਲਾਨੇ ਖਾਂ ਜਿਸਨੇ ਤੇਰਾ ਬਾਪੁ ਮਾਰਿਆ ਹੋਵੇ। ਹੋਰ ਜਿਸਨੇ ਤੇਰਾ ਦਾਦਾ ਮਾਰਿਆ ਹੋਵੇ ਫੇਰ ਉਹ ਹਾਜਰ ਹੋਵੇ। ਫੇਰ ਤੇਰੇ ਹਥੁ ਐਸਾ ਸ਼ਸਤ੍ਰ ਹੋਵੇ। ਤੇ ਪਠਾਣੁ ਕਾ ਬੇਟਾ ਹੋਵੇ ਖੂਬ ਜਵਾਨੁ ਹੋਵੇ। ਆਪਣੇ ਪਿਉ ਦਾਦੇ ਕਾ ਵੈਰ ਨਾ ਲੇਵੈ। ਉਸ ਕੇ ਜਨਮ ਕੋ ਲਾਣਤ ਹੈ। ਉਹੁ ਪਠਾਣੁ ਕਾ ਫਲੁ ਨਹੀ ਕਿਸੇ ਹੋਰ ਦਾ ਫਲੁ ਹੈ। ਐਸੀਆਂ ਬਾਤਾਂ ਕਰਕੇ ਫੇਰ ਅਖੀਆਂ ਮੀਟੁ ਛਡੀਆਂ। ਛਤਰ ਧਾਰੇ ਦੀਆਂ ਪੀਨਕਾਂ ਲਗਾ ਲੈਣੁ। ਤਬ ਪਠਾਣ ਕੋ ਵੇਲਾ ਹਥੁ ਆਇਆ। ਗੁਰੂ ਜੀ ਕੇ ਉਦਰ ਮੇ ਕਟਾਰੁ ਚਲਾਇਆ। ਤਿੰਨ ਵਾਰ ਛੇਤੀ ਛੇਤੀ ਕਟਾਰੁ ਚਲਾਇਆ। ਫੇਰ ਪਠਾਣੁ ਉਠ ਦੌੜਿਆ। ਤਬ ਗੁਰੂ ਜੀ ਨੇ ਫੜ ਲਿਆ ਹੁਕਮੁ ਹੋਆ ਤੈ ਆਪਣੀ ਵਾਰੀ ਤਾਂ ਲੈ ਲਈ ਹੈ। ਹੁਣੁ ਮੇਰੀ ਵਾਰੀ ਦੇ ਜਾਹੁ। ਤਬ ਪਠਾਣੁ ਕੋ ਗੁਰੂ ਜੀ ਨੇ ਮਾਰ ਲਿਆ। ਫੇਰ ਬਹਾਦਰ ਸਾਹ ਬਾਦਿਸਾਹ ਨੇ ਇਹ ਖਬਰ ਸੁਣੀ। ਸੋ ਗੁਰੂ ਜੀ ਨੇ ਇਹ ਕਾਰਨੁ ਕੀਤਾ ਹੈ। ਤਾਂ ਉਸ ਨੇ ਆਪਣੇ ਹਕੀਮ ਭੇਜੇ। ਉਨਾ ਨੇ ਅੱਠਵੇ ਦਿਨ ਗੁਰੂ ਜੀ ਕੋ ਇਸਨਾਨੁ ਕਰਾਇਆ। ਸਰੀਰੁ ਠੀਕ ਹੋ ਗਿਆ। ਗੁਰੂ ਜੀ ਨੇ ਸਰੀਰੁ ਛੋਡਣੇ ਕਾ ਜੋ ਕਾਰਨ ਕਰਨਾ ਸੀ ਫੇਰ ਨਿਸਾਨਾ ਚੁਣਿਆ। ਨਿਸ਼ਾਨਾ ਚੁਣਕੇ ਫਟ ਫਾੜਿ ਛਡੇ। ਹਕੀਮਾਂ ਨੇ ਦੇਖਿਆ ਗੁਰੂ ਜੀ ਅਸਵਾਰੀ ਕਰਤੇ ਹੈ ਪਾਤਸਾਹੀ ਹਕੀਮ ਚਲੇ ਗਏ। ਫੇਰ ਗੁਰੂ ਜੀ ਪਾਲਕੀ ਅਸਵਾਰ ਹੋ ਕਰਿ ਨਦੇੜ ਜਾ ਪਹੁਚੇ। ਉਸ ਨਗਰ ਕਾ ਨਾਮੁ ਨਦੇੜਿ ਵੀ ਕਹਤੇ ਹੈ ਤੇ ਅਬਿਚਲ ਵੀ ਕਹਤੇ ਹੈ। ਉਥੇ ਜਾ ਕਰਿ ਗੁਰੂ ਜੀ ਨੇ ਸਰੀਰੁ ਛੋਡਣੇ ਕੀ ਤਿਆਰੀ ਕੀਨੀ। ਹੁਕਮੁ ਹੋਆ ਹਮ ਏਥੇ ਹੀ ਸਰੀਰੁ ਛੋਡਣਾ ਹੈ।

ਇਹੁ ਨਦੇੜ ਨਗਰੁ ਬਵੰਜਾ ਕੋਹਾਂ ਤਕ ਹੋ ਬੀਤਿਆ ਹੈ। ਏਥੇ ਦੇਵਤਿਆਂ ਦੇ ਘਰੁ ਸੀ। ਸਿਧਾਂ ਸਾਧਾਂ ਕੇ ਘਰੁ ਸੀ। ਸੰਤਾ ਸਾਧਾਂ ਦੇ ਘਰ ਸੀ। ਇਹੁ ਮਹਾਂ ਪੁਨੀਤ ਧਰਤੀ ਹੈ। ਹਮ ਏਥੇ ਸਰੀਰੁ ਛੋਡਣਾ ਹੈ। ਪ੍ਰਿਥਮੇ ਵਡਾ ਜਗ ਕੀਤਾ। ਅਸੰਖ ਹੀ ਜੀਵ ਭੋਜਨ ਕਰਕੇ ਤ੍ਰਿਪਤਿ ਕੀਏ। ਫੇਰ ਚਿਖਾ ਕੇ ਨਵਿਰਤ ਈਧਨੁ ਖਰੀਦ ਕਰਵਾਇਆ। ਫੇਰ ਸਿਖਾਂ ਨੇ ਚੰਦਨ ਕਠਾ ਕੀਤਾ। ਨਾਲੇ ਸਿਖ ਰੁਦਨੁ ਕਰਨੁ ਨਾਲੇ ਸਭ ਕਾਰਜ ਕਰਨ। ਜਿਸ ਦਿਨ ਸਰੀਰੁ ਛਡਣੁ ਦੀ ਤਿਆਰੀ ਕੀਨੀ ਉਸ ਦਿਨ ਇਕ ਪਹਿਰ ਸਰੀਰੁ ਛਡਣ ਤੋ ਅਗੇ। ਇਹੁ ਸਵਈਆ ਉਚਾਰਿਆ। ਨਿਰੰਕਾਰ ਕੇ ਆਗੇ ਅਰਦਾਸੁ ਉਚਰੀ।

### ਸ੍ਵੈਯਾ ॥

ਪਾਂਇ ਗਹੇ ਜਬ ਕੇ ਤੁਮਰੇ ਤਬ ਤੇ ਕੋਊ ਆਂਖ ਤਰੇ ਨਹੀਂ ਆਨਿਯੋ॥ ਰਾਮ ਰਹੀਮ ਪੁਰਾਨੁ ਕੁਰਾਨ ਅਨੇਕ ਕਹੈਂ ਮਤ ਏਕੁ ਨ ਮਾਨਿਯੋ॥ ਸਿੰਮ੍ਰਿਤਿ ਸਾਸਤ੍ਰ ਬੇਦ ਸਭੈ ਬਹੁ ਭੇਦ ਕਹੈਂ ਹਮ ਏਕ ਨ ਜਾਨਯੋ॥ ਸ੍ਰੀ ਅਸਿਪਾਨ ਕ੍ਰਿਪਾ ਤੁਮਰੀ ਕਰਿ ਮੈ ਨ ਕਹਯੋ ਸਭ ਤੋਹਿ ਬਖਾਨਯੋ॥ ੧॥

ਫੇਰ ਖਾਲਸੇ ਅਰਦਾਸਿ ਕੀਨੀ ਜੋ ਸਚੇ ਪਾਤਸਾਹ ਖਾਲਸੇ ਕੋ ਫੇਰ ਗੁਰੂ ਜੀ ਕਾ ਅੰਚਲੁ ਪਕੜਾਈਏ। ਹੁਕਮੁ ਹੋਆ ਖਾਲਸੇ ਕੋ ਮੈ ਅਕਾਲੁ ਪੁਰਖ ਕੀ ਗੋਦ ਮੇ ਵਸਾਇਆ ਹੈ। ਫੇਰ ਇਸਨਾਨੁ ਕਰਕੇ ਬਸਤ੍ਰ ਪੈਧੇ ਨਾਲੇ ਦੂਣੇ ਸ਼ਸਤ੍ਰ ਪੈਧੇ। ਹੁਕਮੁ ਹੋਆ ਭਾਈ ਏਨਾਂ ਬਸਤ੍ਰਾ ਮੈ ਸਰੀਰੁ ਕੋ ਰਖਣਾ ਹੋਰ ਕੁਛੁ ਨਹੀ ਪਹਰਾਵਣਾ। ਜੋ ਕੁਛੁ ਪਹਿਰਣਾ ਸੀ ਸੋ ਪਹਿਰ ਲਿਆ ਹੈ। ਤੁਮ ਹੋਰ ਸਰੀਰੁ ਕੋ ਕੁਛੁ ਨਹੀ ਪਹਿਰਾਵਣਾ। ਫੇਰ ਚਿਖਾ ਬਣਵਾਈ ਹਜੂਰ ਨੇ ਆਪ। ਫੇਰ ਚਿਖਾ ਉਪਰਿ ਚੜਿ ਬੈਠੇ ਚਉਕੜੀ ਮਾਰ ਲਈ। ਤੇ ਜੋਤੀ ਮੈ ਜੋਤਿ ਸਮਾਏ। ਫੇਰ ਖਾਲਸੇ ਨੇ ਚੰਦਨ ਚੜਾਇਆ। ਬਹੁਤ ਧੂਪੁ ਚੜਾਇਆ ਘ੍ਰਿਤੁ ਚੜਾਇਆ। ਫੇਰ ਨਗਰ ਕੇ ਲੋਕਾਂ ਨੇ ਫੁਲਾਂ ਕੀ ਵਰਖਾ ਕੀਤੀ। ਫੇਰ ਬੈਸੰਤ੍ਰ ਛੁਹਾਇਆ। ਕਿਤਨਿਆਂ ਸਿਖਾਂ ਨੇ ਆਪਣੇ ਹਿਰਦੇ ਮੇ ਚਿਖਾ ਮੇ ਕੁਦਣੇ ਕੀ ਤਿਆਰੀ ਕੀਤੀ। ਜੋ ਗੁਰੂ ਜੀ ਕੇ ਸਰੀਰੁ ਸਾਥੁ ਜਲਾਂਗੇ। ਪਰ ਮਸਦੀ ਸਿਖ ਤਕੜੇ ਹੋਕੇ ਖੜੇ ਰਹੇ ਇਹ ਖਬਰ ਸੁਣਕੇ ਉਨਾ ਨੇ ਜਲਣੁ ਕਿਸੇ ਕੋ ਨਹੀ ਦਿਤਾ। ਜਬ ਜਲੁ ਕਰਿ ਚਿਖਾ ਭਸਮ ਹੋਈ ਤਬ ਕੋਈ ਸਰੀਰੁ ਕਾ ਪਤਾ ਨ ਨਿਕਸਿਆ ਨ ਸ਼ਸਤ੍ਰਾ ਕਾ ਨਿਕਸਿਆ। ਸਭ ਕਿਸੇ ਨੇ ਐਸੇ ਜਾਣਿਆ ਗੁਰੂ ਜੀ ਸਣ ਦੇਹਾ ਨਿਰੰਕਾਰ ਕੇ ਪਾਸ ਗਿਆ ਹੈ। ਉਥੇ ਗੁਰੂ ਜੀ ਕਾ ਡੇਹਰਾ ਹੋਆ। ਬਹੁਤੁ ਖਾਲਸੇ ਕਾ ਅਰੁ ਸੰਤਾ ਸਾਧਾਂ ਕਾ ਨਿਵਾਸ ਹੋਆ। ਉਥੇ ਨਿਤ ਹੀ ਨਿਤ ਜੱਗ ਹੋਤੇ ਹੈ ਛੱਤੀ ਅਮ੍ਰਿਤ ਪ੍ਰਸਾਦ ਹੋਤੇ ਹੈ। ਅਭਿਆ ਗਤੁ ਤੇ ਅਤੀਤ ਭੋਜਨ ਖਾਵਤੇ ਹੈ। ਲੋਕ ਪੂਜਾ ਚਾੜਤੇ ਹੈ। ਜਿਸ ਜਿਸ ਭਾਵਨੀ ਕਰਕੇ ਕੋਈ ਪੂਜਾ ਚਾੜਤਾ ਹੈ। ਸੋ ਸੋ ਭਾਵਨੀ ਗੁਰੂ ਪੂਰਨ ਕਰਤਾ ਹੈ। ਡੇਹਰੇ ਕੋ ਚੁਫੇਰੇ ਬਹੁਤੁ ਧਰਮਸਾਲਾ ਹੋਈਆ ਹੈ। ਸਭ ਧਰਮ ਸਾਲਾ ਮੇ ਗਰੰਥ ਜੀ ਕਾ ਪਾਠ ਹੋਤਾ ਹੈ ਰਬਾਬੀ ਸਬਦੁ ਪੜਦੇ ਹੈ। ਸਦਾ ਹਰਿ

ਜਸੁ ਹਰਿ ਚਰਚਾ ਹੋਤੀ ਹੈ। ਉਸ ਅਸਥਾਨ ਕੋ ਦੇਖ ਕਰਿ ਗੁਰੂ ਜੀ ਕੀ ਜਾਦੁ ਆਵਦੀ ਹੈ। ਜੋ ਜੀਵ ਉਥੇ ਜਾਤਾ ਹੈ ਸੋ ਸਭ ਪ੍ਰਕਾਰ ਪ੍ਰਸੰਨਤਾ ਕੋ ਪਾਵਤਾ ਹੈ। ੫੦।

ਇਤ ਪ੍ਰਚੀ ਗੁਰੂ ਗੋਬਿੰਦ ਸਿੰਘ ਜੀ ਕੀ ਸੰਪੂਰਣੰ
ਸਾਖੀਆਂ ਪੰਜਾਹ ਹੋਇ ਚੁਕੀਆ ਪਰਚੀ ਇਕ ਹੋਇ ਚੁਕੀ ਹੈ।



ੴ ਸਤਿਗੁਰ ਪ੍ਰਸਾਦਿ॥

# ਸਾਖੀ ਭਾਈ ਗੁਰਦਾਸ ਜੀ ਕੀ ਵਾਰ ਗਿਆਰਵੀ।੧੧।

## ਸਿਖਾਂ ਦੀ ਭਗਤ ਮਾਲਾ-

ਇਕ ਸਮੇ ਭਾਈ ਮਨੀ ਸਿੰਘ ਜੀ ਪਾਸਿ ਸਿਖਾ ਨੇ ਪ੍ਰਸਨ ਕੀਤਾ। ਜੋ ਭਾਈ ਗੁਰਦਾਸ ਜੀ ਨੇ ਜੋ ਸਿਖਾਂ ਦੇ ਪ੍ਰਥਾਇ ਵਾਰ ਕੀਤੀ ਹੈ। ਤੇ ਸਭ ਦੇਸਾਂ ਦੇਸਾਂ ਦੇ ਸਿਖਾਂ ਦੇ ਨਾਮ ਲਿਖੇ ਹੈ। ਉਨਾ ਦੀਆਂ ਰਹਤਾਂ ਤੇ ਗੁਣਾਂ ਤੋ ਸਾਨੂ ਜਾਣੂ ਕਰਾਵੋ। ਜੋ ਅਸੀ ਜਾਣੀਏ ਸਿਖ ਦੀਆ ਐਸੀਆ ਵਰਤਣਾਂ ਹੁਦੀਆਂ ਹੈ। ਸਾਨੂ ਵੀ ਪ੍ਰੇਮ ਹੋਵੈ। ਤਾਂ ਭਾਈ ਮਨੀ ਸਿੰਘ ਨੇ ਬਚਨ ਕੀਤਾ। ਅਸੀ ਇਕ ਸਮੇ ਕਰਨ ਕਾਰਨ ਗਰੀਬ ਨਿਵਾਜ॥ ਪਾਤਸਾਹੀ॥ ੧੦॥ ਦਸਵੇ ਪਾਤਸਾਹ ਪਾਸ ਅਰਦਾਸੁ ਕਰਕੈ ਪੁਛਿਆ ਸੀ। ਜੋ ਕਿਛੁ ਸਾਹਿਬ ਕ੍ਰਿਪਾ ਕਰਕੇ ਬਚਨੁ ਕੀਤਾ ਸੀ। ਸੋ ਅਸੀ ਤੁਸਾ ਨੂ ਕਹਦੇ ਹਾਂ। ਤੁਸਾ ਰਿਦਾ ਦੇਕੈ ਸੁਣਨਾ। ਤੇ ਐਸੀ ਹੀ ਵਰਤਨ ਰਖਣੀ। ਤੁਸਾ ਨੂ ਸਿਖੀ ਪ੍ਰਾਪਤ ਹੋਵੈਗੀ। ਸਾਹਿਬ ਬਚਨ ਕੀਤਾ ਹੈ। ਜੇਹਾ ਭਾਈ ਦੀ ਸਾਰੀ ਬਾਣੀ ਸੁਣੇ ਦਾ ਫਲ ਹੋਵੈਗਾ। ਤੇਹਾ ਇਸ ਗੋਸਟ ਸੁਣਨੁ ਵਾਲੇ ਨੂ ਫਲ ਹੋਵੈਗਾ। ਜੈਸੇ ਸਾਹਿਬ ਦੀ ਖਾਸ ਰਸਨਾ ਥੀ ਸੁਣਿਆ ਹੈ। ਤੈਸੇ ਤੁਸਾਂ ਨੂ ਵਖਿਆਨ ਕਰਦਾ ਹਾਂ।

## ਪਉੜੀ ੧. ਸਤਿਗੁਰ ਸੱਚੇ ਪਾਤਸਾਹ ਹਨ-

੧. ਸਤਿਗੁਰ ਸਚੇ ਪਾਤਿਸਾਹੁ ਪਾਤਿਸਾਹਾਂ ਪਾਤਿਸਾਹੁ ਜੁਹਾਰੀ।

੨. ਸਾਧਸੰਗਤਿ ਸਚਿ ਖੰਡੁ ਹੈ ਆਇ ਝਰੋਖੈ ਖੋਲੈ ਬਾਰੀ।

੩. ਅਮਿਉ ਕਿਰਣਿ ਨਿਝਰ ਝਰੈ ਅਨਹਦ ਨਾਦ ਵਾਇਨਿ ਦਰਬਾਰੀ।

੪. ਪਾਤਿਸਾਹਾਂ ਦੀ ਮਜਲਸੈ ਪਿਰਮੁ ਪਿਆਲਾ ਪੀਵਣ ਭਾਰੀ।

੫. ਸਾਕੀ ਹੋਇ ਪੀਲਾਵਣਾ ਉਲਸ ਪਿਆਲੈ ਖਰੀ ਖੁਮਾਰੀ।

੬. ਭਾਇ ਭਗਤਿ ਭੈ ਚਲਣਾ ਮਸਤ ਅਲਮਸਤ ਸਦਾ ਹੁਸਿਆਰੀ।

੭. ਭਗਤ ਵਛਲੁ ਹੋਇ ਭਗਤਿ ਭੰਡਾਰੀ॥ ੧॥

# ਪਉੜੀ ਪਹਿਲੀ ਦਾ ਅਰਥਾਤ

ਭਾਈ ਗੁਰਦਾਸ ਜੀ ਸਿਖਾਂ ਨੂ ਸਮੋਦਨ ਕਰਦੇ ਹੈ। ਹੋਰ ਜਿਤਨੇ ਪਾਤਸਾਹ ਹੈ। ਝੂਠਾ ਧੱਨ ਸੰਚਕੇ ਫੇਰ ਛੋਡ ਜਾਦੇ ਹੈ। ਸਤਿਗੁਰੂ ਜੋ ਹੈ ਸੋ ਸਚੇ ਪਾਤਸਾਹ ਹੈ। ਜਿਨਾ ਦੇ ਪਾਸ ਨਾਮ ਦਾ ਅਰੁ ਗ੍ਯਾਂਨ ਕਾ ਸਚਾ ਧੱਨ ਹੈ। ਜੋ ਓਨਾ ਦੀ ਸੇਵਾ ਕਰਦੇ ਹੈ ਤਿਨਾ ਨੂ ਸਚਾ ਧੱਨ ਦੇ ਕੇ ਉਨਾ ਦਾ ਜਨਮ ਮਰਨ ਕਟ ਦਿਦੇ ਹੈ। ਇਸ ਤੇ ਸਤਗੁਰ ਸਚੇ ਪਾਤਸਾਹ ਹੈ। ਇਨਾ ਦਾ ਹੁਕਮ ਸਭ ਦੇ ਉਪ੍ਰ ਹੈ। ਤੇ ਬਾਦਿਸਾਹ ਦਾ ਹੁਕਮੁ ਆਪਣੇ ਦੇਸ ਤੇ ਚਲਦਾ ਹੈ। ਬਾਦਿਸਾਹ ਆਪਣੇ ਸੇਵਕਾਂ ਨੂ ਜੋ ਧਨ ਦਿਦੇ ਹੈ। ਸੋ ਲੇਖੇ ਨਾਲਿ ਧਨ ਦਿਦੇ ਹੈ। ਤੇ ਜਿੱਸ ਸਮੇ ਖਜਾਨਾ ਖੋਲਦੇ ਹੈ। ਤਿਸ ਸਮੇ ਜਿਸ ਤੇ ਕ੍ਰਿਪਾ ਕਰਦੇ ਹੈ। ਸੋ ਝੂਠਾ ਧਨ ਦੇਕੇ ਉਸ ਨੂ ਨਿਹਾਲ ਕਰਦੇ ਹੈ। ਤੇ ਸਤਿਗੁਰਾਂ ਦਾ ਖਜਾਨਾ ਸਾਧ ਸੰਗਤ ਹੈ। ਜੇੜਾ ਸਾਧ ਸੰਗਤ ਵਿਚਿ ਟੁਰ ਆਵਦਾ ਹੈ। ਉਸ ਨੂ ਸਚਾ ਧਨ ਨਾਮ ਅਰੁ ਗ੍ਯਾਂਨ ਦਾ ਦੇਕੈ ਤਿਸ ਦਾ ਜਨਮ ਮਰਨ ਕੱਟ ਦਿੰਦੇ ਹੈ। ਦੇਵਤੇ ਜੋ ਅੰਮ੍ਰਿਤ ਪੀਵਦੇ ਹੈ। ਸੋ ਬ੍ਰਹਮੇ ਕੇ ਦਿਨ ਤਾਈ ਜੀਵਦੇ ਹੈ। ਵਿਖੇ ਤੇ ਵਿਕਾਰ ਤੇ ਈਰਖਾ ਉਨਾ ਦਾ ਨਹੀ ਮਿਟਦਾ। ਸਤਿਗੁਰਾਂ ਦਾ ਜੋ ਸਚਾ ਸਬਦੁ ਹੈ ਸੋ ਸਚਾ ਅੰਮ੍ਰਿਤ ਹੈ। ਜੋ ਸਬਦ ਸੁਣਦੇ ਹੈ ਓਹ ਆਤਮ ਸਰੂਪ ਜਾਣਦੇ ਹੈ। ਫੇਰ ਕਦੀ ਨਹੀ ਮਰਦੇ। ਈਰਖਾ ਤੇ ਅਭਮਾਨ ਤੇ ਕਾਮ ਕ੍ਰੋਧ ਓਨਾ ਦਾ ਸਭ ਮਿਟ ਜਾਦਾ ਹੈ। ਏਸ ਵਾਸਤੇ ਗੁਰਾਂ ਦਾ ਸਬਦ ਸਚਾ ਅੰਮ੍ਰਿਤ ਹੈ ਤੇ ਬਾਦਿਸਾਹਾਂ ਦੀ ਮਜਲਸ ਵਿਚ ਓਸ ਨੂ ਮਧ ਦਾ ਪਿਆਲਾ ਪਿਲਾਵਦੇ ਹੈ। ਜੇੜਾ ਕੋਈ ਗਲ ਦਰਬਾਰ ਦੀ ਬਾਹਰ ਨਾ ਕਢੇ। ਤੈਸੇ ਸਿਖਾ ਨੂ ਸਭ ਪ੍ਰਕਾਰ ਗਤੁ ਪ੍ਰਾਪਤ ਹੁੰਦੀ ਹੈ। ਤੇ ਆਪਣੀ ਕਲਾ ਦਿਖਾਵਦੇ ਨਹੀ। ਤੇ ਪਿਆਲੇ ਦੀ ਮਸਤੀ ਚਾਰ ਪਹਰਾਂ ਵਿਚ ਦੂਰ ਹੋ ਜਾਦੀ ਹੈ। ਤੇ ਸਬਦ ਦੀ ਮਸਤੀ ਜਿਓ ਜਿਓ ਵਿਚਾਰ ਸਿਖ ਕਰਦੇ ਹੈ ਤੇ ਵਦਦੀ ਜਾਂਦੀ ਹੈ। ਤੇ ਸਤਿਗੁਰਾਂ ਦੇ ਦਰਬਾਰ ਸਬਦ ਦਾ ਭੰਡਾਰ ਅਖੁਟ ਹੈ। ਸਿਖ ਭਾਇ ਭਗਤ ਸਭ ਦੇ ਨਾਲ ਕਰਦੇ ਹੈ।

# ਪਉੜੀ ੨ ਗੁਰਮੁਖਿ ਵੱਡੇ ਵੀਚਾਰ ਵਾਲੇ ਹਨ

੧. ਇਕਤੁ ਨੁਕਤੈ ਹੋਇ ਜਾਇ ਮਹਰਮੁ ਮੁਜਰਮੁ ਖੈਰ ਖੁਆਰੀ।

੨. ਮਸਤਾਨੀ ਵਿਚਿ ਮਸਲਤੀ ਗੈਰ ਮਹਲਿ ਜਾਣਾ ਮਨੁ ਮਾਰੀ।

੩. ਗਲ ਨ ਬਾਹਰਿ ਨਿਕਲੈ ਹੁਕਮੀ ਬੰਦੇ ਕਾਰ ਕਰਾਰੀ।

੪. ਗੁਰਮੁਖਿ ਸੁਖ ਫਲੁ ਪਿਰਮ ਰਸੁ ਦੇਹਿ ਬਿਦੇਹ ਵਡੇ ਵੀਚਾਰੀ।

੫. ਗੁਰ ਮੂਰਤਿ ਗੁਰ ਸਬਦੁ ਸੁਣਿ ਸਾਧਸੰਗਤਿ ਆਸਣੁ ਨਿਰੰਕਾਰੀ।

੬. ਆਦਿ ਪੁਰਖੁ ਆਦੇਸੁ ਕਰਿ ਅੰਮ੍ਰਿਤੁ ਵੇਲਾ ਸਬਦੁ ਆਹਾਰੀ।

੭. ਅਵਿਗਤਿ ਗਤਿ ਅਗਾਧਿ ਬੋਧਿ ਅਕਥ ਕਥਾ ਅਸਗਾਹ ਅਪਾਰੀ।

੮. ਸਹਿਨ ਅਵੱਟਣੁ ਪਰਉਪਕਾਰੀ॥ ੨॥

# ਪਉੜੀ ਦੂਜੀ ਦਾ ਅਰਥਾਤ

ਗੁਰੂ ਕੇ ਸਿਖ ਜੋ ਗੁਰੂ ਕਾ ਉਲਸ ਖਾਂਦੇ ਹੈ। ਸੋ ਇਕ ਉਲਸ ਜੂਠਾ ਪ੍ਰਸਾਦ ਹੈ। ਦੂਜਾ ਉਲਸ ਜੋ ਸਤਿਗੁਰ ਦੇ ਮੁਖ ਥੀ ਸਬਦੁ ਪ੍ਰਗਟ ਹੋਇਆ ਹੈ। ਇਹੁ ਉਲਸ ਖਾਣ ਵਾਲਾ ਵਾਹਿਗੁਰੂ ਜੀ ਕੇ ਨਾਮ ਕਾ ਅਰ ਆਤਮ ਗ੍ਹਾਂਨ ਕਾ ਮਹਰਮ ਹੋ ਜਾਦਾ ਹੈ। ਤੇ ਗ੍ਹਾਂਨ ਨੂ ਪ੍ਰਾਪਤ ਹੋ ਕੇ ਜੇ ਹਉਮੈ ਦਾ ਰੋਗ ਉਸ ਨੂ ਲਗਦਾ ਹੈ। ਤਾਂ ਆਪ ਨੂ ਗ੍ਹਾਂਨੀ ਜਾਣਕੇ ਗੁਰਮੁਖਾਂ ਦੀਆ ਕਰਨੀਆ ਨਹੀ ਕਰਦਾ। ਤੇ ਹੋਰਨਾ ਨੂ ਸਿਆਨਪਾਂ ਸਿਖਾ ਕੇ ਉਪਦੇਸ ਕਰਦਾ ਹੈ। ਸੋ ਮੁਜਰਮ ਹੁਦਾ ਹੈ ਜੋ ਮੁਜਰਮ ਪਾਪੀ ਹੁਦਾ ਹੈ। ਜਿਵੇ ਇਸਤ੍ਰੀ ਭਰਤੇ ਨੂ ਸਿਰ ਉਤੇ ਰਖਕੇ ਦੁਰਾ ਚਾਰੀ ਕਰਦੀ ਹੈ। ਤੈਸੇ ਉਹ ਗ੍ਹਾਂਨੀ ਹੋ ਕੇ ਵਿਖੇ ਭੋਗਦਾ ਹੈ। ਸਬਦ ਤਾਂ ਗੁਰੂ ਕਾ ਹੌਮੈ ਦੇ ਰੋਗ ਨੂ ਕਟਣ ਵਾਲਾ ਸੀ। ਸਗੋਂ ਉਹ ਖੁਆਰ ਹੁਦਾ ਹੈ। ਜੇ ਅੰਨਾ ਖੂਹ ਵਿਚਿ ਡਿਗ ਪਵੇ ਤਾਂ ਉਸ ਨੂ ਕੋਈ ਕੁਛ ਨਹੀ ਆਖਦਾ। ਜੇ ਸਜਾਖਾ ਹਥੁ ਵਿਚਿ ਦੀਵਾ ਲੈ ਕੇ ਖੂਹ ਵਿਚਿ ਡਿਗਦਾ ਹੈ। ਤਾਂ ਉਹ ਖੁਆਰ ਹੁੰਦਾ ਹੈ। ਤੈਸੇ ਜੇ ਅਣਪੜਿਆ ਪਾਪ ਕਰਦਾ ਹੈ ਤਾਂ ਉਸ ਦੀ ਭੰਡੀ ਨਹੀ ਹੁੰਦੀ। ਜੇ ਪੜਿਆ ਹੋਆ ਪਾਪ ਕਰਦਾ ਹੈ ਤਾਂ ਉਸ ਦੀ ਭੰਡੀ ਸਾਰਾ ਜੱਗ ਕਰਦਾ ਹੈ। ਤੇ ਵਾਹਿਗੁਰੂ ਜੀ ਦੇ ਦਰਬਾਰ ਵੀ ਮੂੰਹ ਨਹੀ ਦੇ ਸਕਦਾ। ਗੁਰੂ ਕੇ ਸਿਖ ਗੁਰਮੁਖ ਗੁਰੁ ਕੇ ਸਬਦ ਦਾ ਅੰਮ੍ਰਿਤ ਪਿਆਲਾ ਪੀ ਕੇ ਸਰੀਰ ਦੇ ਰਸਾਂ ਵਲੋ ਮਸਤਾਨੇ ਹੋ ਜਾਦੇ ਹੈ। ਤੇ ਹੋਰੁ ਜਗਿਆਸੀ ਗੈਰ ਮਹਰਮ ਜੋ ਉਨਾ ਦੇ ਪਾਸ ਜਾਂਦਾ ਹੈ। ਤਾਂ ਆਪਣੇ ਮਨ ਦੀ ਹੌਮੈ ਤੇ ਸਿਆਣਪ ਮਾਰ ਕੇ ਜਾਂਦਾ ਹੈ। ਫੇਰ ਉਨਾ ਦੇ ਬਚਨ ਰਿਦੇ ਵਿਚਿ ਧਾਰਦਾ ਹੈ। ਪਰ ਜੇੜਾ ਉਨਾ ਦੇ ਗ੍ਹਾਂਨ ਦਾ ਲਖਾਉ ਹੈ। ਮਨ ਵਿਚਿ ਧਾਰਕੇ ਸਿਖਾ ਦੀ ਸੇਵਾ ਕਰਦਾ ਹੈ। ਤੇ ਦਿਨੋ ਦਿਨ ਉਸ ਦੀ ਬ੍ਰਿਤ ਵਧਦੀ ਜਾਦੀ ਹੈ। ਜਿਨਾ ਗੁਰਮੁਖਾਂ ਨੂ ਪ੍ਰੇਮ ਦਾ ਰਸ ਆਇਆ ਹੈ। ਸੋ ਦੇਹੁ ਦੇ ਰਸਾਂ ਵਲੋ ਅਨਰਸ ਹੋਏ ਹੈ। ਓਹ ਵਿਚਾਰਦੇ ਹੈ। ਜੋ ਤੰਦੂਰ ਦੇ ਵਿਚਿ ਪ੍ਰਸਾਦੀਆ ਪਕੌਣੀਆਂ ਹੈ। ਭਾਵੈ ਚੰਨਣ ਦੀਆ ਲਕੜਾ ਹੋਣ ਭਾਵੈ ਪਲਾਸ ਦੀਆ ਹੋਣ। ਤੈਸੇ ਸੁਆਸਾਂ ਕਰਕੈ ਨਾਮੁ ਜਪਣਾ। ਭਾਵੈ ਕੜਾ ਖਾਵੇ ਭਾਵੇ ਰੁਖੀ ਪ੍ਰਸਾਦੀ ਹੋਵੈ। ਫਰੀਦ ਨੇ ਕਿਹਾ ਹੈ। ਰੁਖੀ ਸੁਖੀ ਖਾਇ ਕੈ ਠੰਡਾ ਪਾਣੀ ਪੀਉ। ਦੇਖ ਪਰਾਈ ਚੋਪੜੀ ਨ ਤਰਸਾਈ ਜੀਉ। ਤੈਸੇ ਗੁਰੂ ਕੇ ਸਿਖ ਸਬਦ ਨੂ ਗੁਰੂ ਕੀ ਮੂਰਤ ਜਾਣਦੇ ਹੈ। ਤੇ ਸਾਧ ਸੰਗਤ ਨਿਰੰਕਾਰ ਦਾ ਆਸਣ ਜਾਣਦੇ ਹੈ। ਇਕ ਪ੍ਰੇਮ ਦਾ ਰਸ ਲੈਦੇ ਹੈ। ਹੋਰ ਸਭ ਰਸ ਅਨਰਸ ਜਾਣਦੇ ਹੈ। ਸਾਧ ਸੰਗਤ ਵਿਚਿ ਜਾਕੇ ਵਾਹਿਗੁਰੂ ਨੂ ਮੱਥਾ ਟੇਕਦੇ ਹੈ। ਤੇ ਸਬਦ ਸੁਣਦੇ ਹੈ। ਤੇ ਪਿਛਲੀ ਰਾਤ ਇਸਨਾਨ ਕਰਕੇ ਗੁਰੂ ਕੀ ਬਾਣੀ ਗਾਵਦੇ ਹੈ ਤੇ ਧਰਮ ਦੀ ਕਿਰਤ ਕਰਕੇ ਵੰਡ ਖਾਂਦੇ ਹੈ। ਸਾਹਿਬ ਦਾ ਬਚਨ ਹੈ:

*ਨਾਨਕ ਸਤਿਗੁਰਿ ਭੇਟਿਐ ਪੂਰੀ ਹੋਵੈ ਜੁਗਤਿ॥*
*ਹਸੰਦਿਆ ਖੇਲੰਦਿਆ ਪੈਨੰਦਿਆ ਖਾਵੰਦਿਆ ਵਿਚੇ ਹੋਵੈ ਮੁਕਤਿ॥*

ਵਾਹਿਗੁਰੂ ਜੋ ਅਬ ਗਤ ਹੈ। ਉਸ ਦੀ ਗਤਿ ਸਬਦ ਕਰਿ ਲਖਦੇ ਹੈ। ਆਪਣੇ ਸਰੀਰ ਦੁੱਖ ਵੀ ਸਹਦੇ ਹੈ ਤੇ ਪ੍ਰਉਪਕਾਰ ਕਰਦੇ ਹੈ। ਜੈਸੇ ਜਲ ਅਵਟਣ ਆਪ ਸਹਦਾ ਹੈ। ਤੇ ਦੁਗਧ

ਨੂ ਖਪਣ ਨਹੀ ਦਿੰਦਾ। ੨।

## ਪਉੜੀ 3 ਗੁਰ ਸਿੱਖਿਆ ਕਮਾ ਕੇ ਗੁਰਸਿਖ ਬਣਦਾ ਹੈ

੧. ਗੁਰਮੁਖਿ ਜਨਮੁ ਸਕਾਰਥਾ ਗੁਰਸਿਖ ਮਿਲਿ ਗੁਰਸਣੀ ਆਇਆ।

੨. ਆਦਿ ਪੁਰਖ ਆਦੇਸੁ ਕਰਿ ਸਫਲ ਮੂਰਤਿ ਗੁਰਦਰਸਨੁ ਪਾਇਆ।

੩. ਪਰਦਖਣਾ ਡੰਡਉਤ ਕਰਿ ਮਸਤਕੁ ਚਰਣ ਕਵਲ ਗੁਰ ਲਾਇਆ।

੪. ਸਤਿਗੁਰੁ ਪੁਰਖ ਦਇਆਲੁ ਹੋਇ ਵਾਹਿਗੁਰੂ ਸਚੁ ਮੰਤ੍ਰ ਸੁਣਾਇਆ।

੫. ਸਚ ਰਾਸਿ ਰਹਰਾਸਿ ਦੇ ਪੈਰੀਂ ਪੈ ਜਗੁ ਪੈਰੀ ਪਾਇਆ।

੬. ਕਾਮੁ ਕਰੋਧੁ ਵਿਰੋਧੁ ਹਰਿ ਲੋਭੁ ਮੋਹੁ ਅਹੰਕਾਰੁ ਤਜਾਇਆ।

੭. ਸਤੁ ਸੰਤੋਖੁ ਦਇਆ ਧਰਮੁ ਨਾਮੁ ਦਾਨ ਇਸਨਾਨੁ ਦ੍ਰਿੜਾਇਆ।

੮. ਗੁਰ ਸਿਖ ਲੈ ਗੁਰਸਿਖੁ ਸਦਾਇਆ॥ ੩ ॥

## ਪਉੜੀ ਤੀਸਰੀ ਦਾ ਅਰਥਾਤ

ਤਿਨਾਂ ਗੁਰੂ ਕੇ ਸਿਖਾਂ ਦਾ ਮਨੁਖ ਜਨਮ ਸਫਲ ਹੈ। ਜੋ ਗੁਰੂ ਕੇ ਸਿਖਾਂ ਦੀ ਸੰਗਤ ਕਰਕੈ ਗੁਰੂ ਕੇ ਦੁਆਰੇ ਸਾਧ ਸੰਗਤਿ ਵਿਚ ਟੁਰ ਜਾਦੇ ਹੈ। ਤੇ ਗੁਰਾਂ ਦੇ ਸਬਦ ਅਗੇ ਮਥਾ ਟੇਕ ਕੇ ਗੁਰਮੁਖ ਸਿਖਾਂ ਦਾ ਦ੍ਰਸਨ ਕਰਦੇ ਹੈ। ਤੇ ਪਖੇ ਪਾਣੀ ਦੀ ਸੇਵਾ ਕਰਦੇ ਹੈ। ਤੇ ਗੁਰੂ ਕੇ ਦਰਬਾਰ ਦਾ ਪ੍ਰਦਖਣਾ ਕਰਕੈ ਚਰਨ ਧੂੜ ਮਸਤਕ ਤੇ ਲਾਵਦੇ ਹੈ। ਤੇ ਵਾਹਿਗੁਰੂ ਕਾ ਮੰਤ੍ਰ ਸਬਦ ਧਿਆਨ ਲਾਕੇ ਸੁਣਦੇ ਹੈ। ਤੇ ਸਚੀ ਰਹਰਾਸ ਸੁਣਨੇ ਦਾ ਨੇਮ ਕਰਦੇ ਹੈ। ਤੇ ਗੁਰਾਂ ਦੇ ਸਬਦ ਦੀ ਪੈਰੀ ਪੌਦੇ ਹੈ। ਧੰਨ ਵਾਹਿਗੁਰੂ ਜੋ ਸਾਨੂ ਸਬਦ ਦੇ ਲੜ ਲਾਇਆ ਹੈ। ਤੇ ਉਬਾਰ ਕੀਤਾ ਹੈ। ਉਨਾ ਦੀ ਸਚੀ ਪ੍ਰੀਤ ਦੇਖਕੇ ਸਾਰਾ ਜੱਗ ਉਨਾ ਦੀ ਪੌਰੀ ਪੈਦਾ ਹੈ। ਤੇ ਕਾਮ ਨੂ ਤਿਆਗਦੇ ਹੈ। ਆਪਣੀ ਧਰਮ ਦੀ ਇਸਤ੍ਰੀ ਬਿਨਾ ਹੋਰ ਕਿਧਰੇ ਧਿਆਨ ਨਹੀ ਕਰਦੇ। ਕ੍ਰੋਧ ਨੂ ਚੰਡਾਲ ਕਹਿਦੇ ਹੈ ਤੇ ਕਿਸੇ ਨਾਲ ਕ੍ਰੋਧ ਨਹੀ ਕਰਦੇ। ਜੇ ਕੋਈ ਹੋਰ ਕ੍ਰੋਧ ਕਰਦਾ ਹੈ ਤਾਂ ਸਹਿਦੇ ਹੈ। ਤੇ ਅਗੋਂ ਮਿਠਾ ਬੋਲਦੇ ਹੈ। ਤੇ ਹੰਕਾਰ ਨਹੀ ਕਰਦੇ। ਇਹ ਕਹਿਦੇ ਹੈ ਅਸੀ ਸਭਨਾ ਤੋ ਨੀਚ ਹਾਂ ਗੁਰੂ ਕੇ ਸਿਖ ਸਭੇ ਅਸਾ ਥੀ ਵਸੇਖ ਹੈ। ਤੇ ਜਤੁ ਕਰਦੇ ਹੈ ਬੀਰਜ ਗਿਰਨ ਨਹੀ ਦਿਦੇ। ਬਿਗਾਨੀ ਇਸਤ੍ਰੀ ਨੂ ਮਾਤਾ ਤੇ ਭੈਣ ਦੇ ਸਮਾਨ ਜਾਣਦੇ ਹੈ। ਤੇ ਲੜਕੇ ਨੂ ਪ੍ਰਮੇਸਰ ਕੇ ਪੁਤ੍ਰ ਦੇ ਸਮਾਨ ਜਾਣਦੇ ਹੈ। ਪਦਾਰਥੁ ਥੋੜਾ ਆਵੈ ਬਹੁਤਾ ਆਵੈ ਆਪਣੀ ਆਪਣੀ ਪ੍ਰਾ ਲਭਤ ਤੇ ਰਾਜੀ ਰਹਦੇ ਹੈ। ਤੇ ਧਰਮ ਦੀ ਕਿਰਤ ਕਰਕੇ ਵੰਡ ਖਾਦੇ ਹੈ। ਤੇ ਗਰੀਬਾਂ ਤੇ ਅਗ੍ਯਾਨੀਆ ਤੇ ਦਇਆ ਕਰਦੇ ਹੈ। ਤੇ ਆਪਣੇ ਗੁਰਾਂ ਦੇ ਧਰਮ ਤੇ ਰਹਿਦੇ ਹੈ। ਤੇ ਅੰਮ੍ਰਿਤ ਵੇਲੇ ਇਸਨਾਨ ਕਰਕੇ ਬਾਣੀ ਪੜਦੇ ਹੈ। ਤੇ ਪ੍ਰਸਾਦਿ ਗੁਰੂ ਕੇ ਨਵਿਰਤ ਦੇਕੇ ਖਾਦੇ ਹੈ। ਤੇ ਬਸਤ੍ਰ ਗੁਰੂ ਕੇ

ਨਵਿਰਤ ਦੇਕੈ ਪਹਿਰਦੇ ਹੈ। ਗੁਰੂ ਕਾ ਸਬਦ ਅਠੇ ਪਹਿਰ ਵਿਚਾਰਦੇ ਹੈ। ਤੇ ਧਰਮ ਦੀ ਕਿਰਤ ਕਰਿਕੇ ਦਸੌਂਦ ਕਡਦੇ ਹੈ। ੩।

## ਪਉੜੀ ੪ ਗੁਰਮੁਖ ਦੀ ਕਰਣੀ

੧. ਸਬਦ ਸੁਰਤਿ ਲਿਵ ਲੀਣੁ ਹੋਇ ਸਾਧਸੰਗਤਿ ਸਚਿ ਮੇਲਿ ਮਿਲਾਇਆ।

੨. ਹੁਕਮ ਰਜਾਈ ਚਲਣਾ ਆਪੁ ਗਵਾਇ ਨ ਆਪੁ ਜਣਾਇਆ।

੩. ਗੁਰ ਉਪਦੇਸੁ ਅਵੇਸੁ ਕਰਿ ਪਰਉਪਕਾਰਿ ਅਚਾਰਿ ਲੁਭਾਇਆ।

੪. ਪਿਰਮ ਪਿਆਲਾ ਅਮਿਉ ਪੀ ਸਹਜ ਸਮਾਈ ਅਜਰੁ ਜਰਾਇਆ।

੫. ਮਿਠਾ ਬੋਲਣੁ ਨਿਵਿ ਚਲਣੁ ਹਥਹੁ ਦੇ ਕੈ ਭਲਾ ਮਨਾਇਆ।

੬. ਇਕ ਮਨਿ ਇਕੁ ਅਰਾਧਣਾ ਦੁਬਿਧਾ ਦੂਜਾ ਭਾਉ ਮਿਟਾਇਆ।

੭. ਗੁਰਮੁਖਿ ਸੁਖ ਫਲ ਨਿਜ ਪਦੁ ਪਾਇਆ॥ ੪॥

## ਪਉੜੀ ਚੌਥੀ ਦਾ ਅਰਥਾਤ

ਜੋ ਸਾਧ ਸੰਗਤਿ ਵਿਚ ਬੈਠਕੇ ਨੇਤ੍ਰ ਵੀ ਤੇ ਸਰਵਣ ਵੀ ਸਬਦ ਦੇ ਵਲ ਰਖਦੇ ਹੈ। ਤੇ ਰਿਦਾ ਸਬਦ ਦੇ ਵਿਚਾਰ ਵਲ ਰਖਕੇ ਲਿਵ ਦੇ ਵਿਚ ਮਨ ਨੂ ਲੀਣ ਕਰਦੇ ਹੈ। ਤੇ ਮਨ ਨੂ ਸਬਦ ਦਾ ਮੇਲੀ ਕਰਦੇ ਹੈ। ਤੇ ਜਿਵੈ ਜਿਵੈ ਵਾਹਿਗੁਰੂ ਦਾ ਹੁਕਮ ਹੁੰਦਾ ਹੈ। ਤਿਵੈ ਤਿਵੈ ਮਿਠਾ ਮੰਨਕੇ ਕਮਾਵਦੇ ਹੈ। ਆਖਦੇ ਹੈ ਜੋ ਇਹੁ ਸਭ ਵਡਿਆਈਆਂ ਸਤ ਗੁਰ ਦੀਆਂ ਹੈ। ਅਸੀ ਤਾਂ ਮਹਾਂ ਨੀਚ ਹਾਂ। ਜੋ ਇਸ ਸਰੀਰ ਛਿਨ ਭੰਗੁ ਕੀ ਪ੍ਰ ਉਪਕਾਰ ਹੋ ਆਵੈ ਸੋ ਅਸਾਂ ਨੂ ਭਲਾ ਹੈ। ਵਾਹਿਗੁਰੂ ਕਾ ਸਬਦ ਅੰਮ੍ਰਿਤ ਦਾ ਪਿਆਲਾ ਹੈ। ਸਭ ਜੋ ਵੈਰਾਗੁ ਹੈ ਏਸੇ ਵਿਚ ਹੈ। ਏਸ ਪਿਆਲੇ ਨੂ ਪੀ ਕੇ ਕਾਂਮ ਕ੍ਰੋਧ ਮਿਟ ਜਾਦੇ ਹੈ। ਕਿਸੇ ਨੂ ਫਿਕਾ ਨਹੀ ਬੋਲਦੇ ਸਭ ਦੇ ਨਾਲ ਮਿਠਾ ਬੋਲਦੇ ਹੈ। ਤੇ ਨਿਵ ਚਲਦੇ ਹੈ ਤੇ ਧਰਮ ਦੀ ਕਮਾਈ ਵਿਚੋ ਵੰਡ ਖਾਦੇ ਹੈ। ਤੇ ਇੰਦਰੀਆਂ ਨੂ ਸੰਕੋਚਕੇ ਵਾਸ਼ਨਾ ਨੂ ਰੋਕਕੇ ਸਬਦ ਗੁਰਾਂ ਦਾ ਸੁਣਦੇ ਹੈ। ਤੇ ਪੜਦੇ ਹੈ ਕਿਸੇ ਨਾਲ ਦੁਬਧਾ ਨਹੀ ਕਰਦੇ। ਸਭਨਾ ਨੂ ਗੁਰ ਮੂਰਤ ਜਾਣਦੇ ਹੈ। ਜਿਨਾ ਵਿਚ ਗੁਰਮਤਿ ਦੇਖਦੇ ਹੈ ਉਨਾ ਦੀ ਵਸੇਖ ਕਰਕੇ ਸੇਵਾ ਕਰਦੇ ਹੈ। ਤੇ ਗੁਰਾਂ ਦਾ ਸਬਦ ਗੁਰੂ ਰੂਪ ਜਾਣਦੇ ਹੈ। ਜੋ ਮਨ ਦੀ ਕਾਮਨਾ ਹੈ ਸੋ ਸਬਦ ਤੇ ਪ੍ਰਤੀਤ ਕਰਿਕੇ ਮੰਗਦੇ ਹੈ। ਇਹੁ ਤਾਂ ਗੁਰੂ ਕੇ ਸਿਖਾਂ ਦੀ ਰਹਿਰਾਸ ਹੈ। ਪ੍ਰ ਹੋਰ ਜੇਹੜੇ ਗੁਰੂ ਕੇ ਸਿਖਾ ਦੇ ਕਰਮ ਹੈ। ਸੋ ਭੀ ਮੈ ਤੁਸਾਂ ਨੂ ਆਖਦਾ ਹਾਂ। ੪।

## ਪਉੜੀ ੫ ਗੁਰਸਿਖੀ ਤਪਾਂ ਸਿਰ ਤਪ ਹੈ

੧. ਗੁਰਸਿਖੀ ਬਾਰੀਕ ਹੈ ਖੰਡੇ ਧਾਰ ਗਲੀ ਅਤਿ ਭੀੜੀ।

੨. ਓਥੈ ਟਿਕੈ ਨ ਭੁਣਹਣਾ ਚਲਿ ਨ ਸਕੈ ਉਪਰਿ ਕੀੜੀ।

੩. ਵਾਲਹੁ ਨਿਕੀ ਆਖੀਐ ਤੇਲੁ ਤਿਲਹੁ ਲੈ ਕੋਲ੍ਹੂ ਪੀੜੀ।

੪. ਗੁਰਮੁਖਿ ਵੰਸੀ ਪਰਮ ਹੰਸ ਖੀਰ ਨੀਰ ਨਿਰਨਉ ਚੁੰਜਿ ਵੀੜੀ।

੫. ਸਿਲਾ ਅਲੂਣੀ ਚਟਣੀ ਮਾਣਕ ਮੋਤੀ ਚੋਗ ਨਿਵੀੜੀ।

੬. ਗੁਰਮੁਖਿ ਮਾਰਗਿ ਚਲਣਾ ਆਸ ਨਿਰਾਸੀ ਝੀੜ ਉਝੀੜੀ।

੭. ਸਹਜਿ ਸਰੋਵਰਿ ਸਚ ਖੰਡਿ ਸਾਧਸੰਗਤਿ ਸਚ ਤਖਤਿ ਹਰੀੜੀ।

੮. ਚੜ੍ਹਿ ਇਕੀਹ ਪਤਿ ਪਉੜੀਆ ਨਿਰੰਕਾਰੁ ਗੁਰ ਸਬਦੁ ਸਹੀੜੀ।

੯. ਗੁੰਗੈ ਦੀ ਮਿਠਿਆਈਐ ਅਕਥ ਕਥਾ ਵਿਸਮਾਦੁ ਬਚੀੜੀ।

੧੦. ਗੁਰਮੁਖਿ ਸੁਖੁ ਫਲੁ ਸਹਜਿ ਅਲੀੜੀ॥ ੫॥

## ਪਉੜੀ ਪਾਂਚਵੀ ਦਾ ਅਰਥਾਤ

ਗੁਰੂ ਕੀ ਸਿਖ ਬਹੁਤ ਸੂਖਮ ਹੈ। ਜੈਸੇ ਖੰਡੇ ਦੀ ਧਾਰ ਉਪ੍ਰ ਲੰਘਣਾ। ਤੈਸੇ ਕਾਮ ਕ੍ਰੋਧ ਕਾ ਤਿਆਗਣਾਂ ਬਹੁਤਿਆਂ ਜਨਮਾਂ ਦਾ ਵਿਗੱਨ ਪਿਆ ਹੈ। ਸੰਤਾ ਦੀ ਕ੍ਰਿਪਾ ਕਰਿਕੈ ਤਿਆਗ ਜਾਦੇ ਹੈ। ਜੇਤਾ ਆਪਣੇ ਵਿਚ ਅਭਮਾਨ ਹੋਵੇ। ਤਾਂ ਗੁਰ ਸਿਖੀ ਦੇ ਮਾਰਗ ਨਹੀ ਤੁਰ ਸਕਦਾ। ਜਿਵੇ ਕੋਲੂ ਵਿਚੋ ਤੇਲ ਪੀੜ ਕੇ ਕਢੀਦਾ ਹੈ। ਤਿਵੇ ਸਰੀਰਾਂ ਵਿਚੋ ਰਸ ਪੀੜ ਕਢਦੇ ਹੈ। ਜੈਸੇ ਹੰਸ ਦੀ ਚੁੰਜ ਖਟੀ ਹੁੰਦੀ ਹੈ। ਤੇ ਦੁਧ ਵਿਚ ਪਾਣੀ ਪਾਕੇ ਉਸਦੇ ਅਗੇ ਰਖਦੇ ਹੈ ਤੇ ਓਹ ਚੁੰਜ ਵਿਚ ਪੋਂਦਾ ਹੈ। ਤੇ ਦੁਧ ਦੀਆਂ ਫੁਟੀਆਂ ਖਾ ਲੈਂਦਾ ਹੈ ਤੇ ਪਾਣੀ ਛੱਡ ਦੇਂਦਾ ਹੈ ਤੈਸੇ ਗੁਰੂ ਕੇ ਸਿਖਾ ਦੇ ਮਨ ਵਿਚ ਜੋ ਸੱਤ ਤੇ ਅਸਤ ਦਾ ਵਿਚਾਰ ਹੁੰਦਾ ਹੈ। ਤਾਂ ਦੇਹੁ ਨੂ ਅਨਿਤ ਜਾਣਦਾ ਹੈ। ਏਸ ਦਾ ਰਸ ਛੋਡ ਦੇਦਾ ਹੈ ਤੇ ਆਤਮ ਗ੍ਿਾਂਨ ਕਰਿ ਸਰੂਪ ਨੂ ਸਤਿ ਜਾਣਕੇ ਦ੍ਰਿੜ ਕਰਦੇ ਹੈ। ਤੇ ਨਿਹ ਕਾਂਮ ਹੋ ਕੇ ਆਪਨਾ ਮਾਨ ਵਡਿਆਈ ਛਡਕੇ ਸਬਦ ਪੜਦੇ ਹੈ। ਇਹੁ ਅਲੂਣੀ ਸਿਲ ਚਟਿਦੇ ਹੈ। ਨਾਮ ਦਾਨ ਇਸ਼ਨਾਨ ਵੈਰਾਗ ਇਹੁ ਸਬਦ ਰੂਪੀ ਮੋਤੀ ਸਮੁੰਦ੍ਰ ਵਿਚੋਂ ਚੁਗਦੇ ਹੈ। ਤੇ ਜਗਤ ਨੂ ਅਨਿਤ ਜਾਣਕੇ ਸਭ ਆਸਾਂ ਛਡਕੇ ਇਕ ਵਾਹਿਗੁਰੂ ਦੀ ਆਸ ਰਖਦੇ ਹੈ। ਤੇ ਸਾਧ ਸੰਗਤ ਸਚ ਖੰਡ ਜਾਣਕੇ ਤੇ ਸਬਦ ਨੂ ਨਿਰੰਕਾਰ ਦਾ ਰੂਪ ਜਾਣਕੇ ਗੁਰੂ ਕੇ ਤਖਤ ਵਿਚ ਨੇਮ ਨਾਲ ਸਦਾ ਜਾਂਦੇ ਹੈ। ਵੀਹੁ ਵਿਸਵੇ ਜਗਤਿ ਹੈ ਤੇ ਇਕੀ ਵੀ ਪਤ ਦੀ ਪੌੜੀ ਹੈ। ਸਬਦ ਨੂ ਸਮਝਕੇ ਵਾਹਿਗੁਰੂ ਦੇ ਭਜਨ ਨੂ ਰਿਦੇ ਵਿਚ ਧਾਰਕੇ ਅਕਾਲ ਪੁਰਖ ਨਾਲ ਇਕ ਰੂਪ ਹੁੰਦੇ ਹੈ। ਜਿਵੇ ਗੂੰਗਾ ਮਿਠਆਈ ਖਾਦਾ ਹੈ ਤੇ ਮੂਹੋ ਨਹੀ ਕਹਿ ਸਕਦਾ। ਤੈਸੇ ਜੇਹੀ ਬ੍ਰਿਤ ਉਨਾ ਦੀ

ਪ੍ਰਾਪਤ ਹੁੰਦੀ ਹੈ। ਸੋ ਕਹਿ ਨਹੀ ਸਕਦੇ। ਪ੍ਰ ਗ੍ਹਿਾਂਨ ਕਰਕੇ ਤ੍ਰਿਪਤ ਹੋ ਰਹਿਦੇ ਹੈ। ੫।

## ਪਉੜੀ ੬ ਗੁਰ ਚਰਣਾਂ ਦੀ ਮਹਿਮਾ

੧. ਗੁਰਮੁਖਿ ਸੁਖਫਲ ਪਿਰਮ ਰਸੁ ਚਰਣੋਦਕੁ ਗੁਰ ਚਰਣ ਪਖਾਲੇ।

੨. ਸੁਖ ਸੰਪੁਟ ਵਿਚਿ ਰਖਿ ਕੈ ਚਰਣ ਕਵਲ ਮਕਰੰਦ ਪਿਆਲੇ।

੩. ਕਉਲਾਲੀ ਸੂਰਜ ਮੁਖੀ ਲਖ ਕਵਲ ਖਿੜਦੇ ਰਲੀਆਲੇ।

੪. ਚੰਦ੍ਰ ਮੁਖੀ ਹੁਇ ਕੁਮੁਦਨੀ ਚਰਣ ਕਵਲ ਸੀਤਲ ਅਮੀਆਲੇ।

੫. ਚਰਣ ਕਵਲ ਦੀ ਵਾਸਨਾ ਲਖ ਸੂਰਜ ਹੋਵਨਿ ਭਉਰ ਕਾਲੇ।

੬. ਲਖ ਤਾਰੇ ਸੂਰਜਿ ਚੜਿ ਜਿਉ ਛਪਿ ਜਾਣਿ ਨ ਆਪ ਸਮ੍ਹਾਲੇ।

੭. ਚਰਣ ਕਵਲ ਦਲਜੋਤਿ ਵਿਚਿ ਲਖ ਸੂਰਜਿ ਲੁਕਿ ਜਾਨਿ ਰਵਾਲੇ।

੮. ਗੁਰ ਸਿਖ ਲੈ ਗੁਰਸਿਖ ਸੁਖਾਲੇ॥ ੬॥

## ਪਉੜੀ ਛੇਵੀਂ ਦਾ ਅਰਥਾਤ

ਗੁਰਮੁਖਾ ਨੂ ਪ੍ਰੇਮ ਦਾ ਰਸ ਗੁਰਾਂ ਦੇ ਚਰਨਾ ਦਾ ਧਿਆਨ ਕਰਦਾ ਹੈ। ਤੇ ਸਿਖਾ ਦੇ ਚਰਨਾ ਦਾ ਚਰਨੋਦਕੁ ਪੀਦੇ ਹੈ। ਤੇ ਸਬਦ ਦਾ ਧਿਆਨੁ ਕਰਕੇ ਗ੍ਹਿਾਂਨ ਰਸ ਪੀਦੇ ਹੈ। ਮਨ ਆਪਣਾ ਭਵਰੇ ਦੀ ਨਿਆਈ ਗੁਰਾਂ ਦਾ ਸਬਦ ਸੰਪਟ ਵਿਚ ਰਖਦੇ ਹੈ। ਜੈਸੇ ਸੂਰਜ ਚੜਿਆ ਕੰਵਲ ਖਿੜਦੇ ਹੈ ਤੇ ਕਵੀਆਂ ਮੁਰਝਾ ਜਾਦੀਆਂ ਹੈ। ਤੈਸੇ ਗੁਰਮੁਖਾ ਦੇ ਰਿਦੇ ਸਬਦ ਨੂ ਸੁਣਕੇ ਪ੍ਰਕਾਸਦੇ ਹੈ। ਤੇ ਮਨਮੁਖਾਂ ਦੇ ਰਿਦੇ ਮੁਰਝਾ ਜਾਦੇ ਹੈ। ਪ੍ਰ ਜੋ ਵਾਹਿਗੁਰੂ ਦਾ ਸਬਦ ਰਿਦੇ ਵਸਾਵਦੇ ਹੈ। ਭਾਵੇਂ ਤਾਮਸੀ ਬ੍ਰਿਤ ਵਾਲੇ ਪਾਪੀ ਕਾਲਿਆਂ ਭੰਵਰਾਂ ਦੀ ਨਿਆਈ ਹੋਣ ਸੋ ਵੀ ਗ੍ਹਿਾਂਨ ਕੇ ਪ੍ਰਕਾਸ ਕਰਿ ਸਭ ਅੰਧੇਰਾ ਅਗ੍ਹਿਾਂਨ ਕਾ ਮਿਟਾਵਣ ਜੋਗ ਹੋ ਜਾਂਦੇ ਹੈ। ਜੈਸੇ ਸੂਰਜ ਚੜਿਆ ਤਾਰੇ ਛਪ ਜਾਦੇ ਹੈ। ਤੈਸੇ ਸਬਦ ਸੁਣਕੇ ਹੋਰ ਮੜੀਆਂ ਮਟਾਂ ਦੀ ਪੂਜਾ ਛਪ ਜਾਦੀ ਹੈ। ਤੇ ਹੋਰ ਜਗਤ ਦੇ ਜੇੜੇ ਕਰਮਾਂ ਤੇ ਬ੍ਰਤਾ ਦੇ ਗ੍ਹਿਾਂਨ ਹੈ। ਜਦ ਸਤਿਗੁਰਾਂ ਦੀ ਸਿਖਿਆ ਰਿਦੇ ਵਿਚ ਨਿਵਾਸ ਕਰਦੀ ਹੈ। ੬।

## ਪਉੜੀ ੭ ਗੁਰਸਿਖੀ ਵਿਚ ਏਕਤਾ ਦਾ ਮਹਾਨ ਗੁਣ

੧. ਚਾਰਿ ਵਰਨਿ ਇਕ ਵਰਨ ਕਰਿ ਵਰਨ ਅਵਰਨ ਤਮੋਲ ਗੁਲਾਲੇ।

੨. ਅਸਟ ਧਾਤੁ ਇਕੁ ਧਾਤੁ ਕਰਿ ਵੇਦ ਕਤੇਬ ਨ ਭੇਦੁ ਵਿਚਾਲੇ।

੩. ਚੰਦਨ ਵਾਸੁ ਵਣਾਸੁਪਤਿ ਅਫਲ ਸਫਲ ਵਿਚਿ ਵਾਸੁ ਬਹਾਲੇ।

੪. ਲੋਹਾ ਸੁਇਨਾ ਹੋਇ ਕੈ ਸੁਇਨਾ ਹੋਇ ਸੁਗੰਧਿ ਵਿਖਾਲੇ।

੫. ਸੁਇਨੇ ਅੰਦਰਿ ਰੰਗ ਰਸ ਚਰਣਾਮਿਤ ਅੰਮ੍ਰਿਤੁ ਮਤਵਾਲੇ।

੬. ਮਾਣਕ ਮੋਤੀ ਸੁਇਨਿਅਹੁ ਜਗਮਗ ਜੋਤਿ ਹੀਰੇ ਪਰਵਾਲੇ।

੭. ਦਿਬ ਦੇਹ ਦਿਬ ਦਿਸਟਿ ਹੋਇ ਸਬਦ ਸੁਰਤਿ ਦਿਬ ਜੋਤਿ ਉਜਾਲੇ।

੮. ਗੁਰਮੁਖਿ ਸੁਖ ਫਲੁ ਰਸਿਕ ਰਸਾਲੇ॥ ੭॥

## ਪਉੜੀ ਸੱਤਵੀਂ ਦਾ ਅਰਥਾਤ

ਸਤਿਗੁਰ ਨੇ ਕ੍ਰਿਪਾ ਕਰਿਕੈ ਸਿਖਾਂ ਨੂ ਗ੍ਰਿਾਂਨ ਦੇ ਕਰਿ ਦੇਹੁ ਅਭਮਾਨ ਨਾਸ ਕਰਿਕੈ ਚਾਰ ਵਰਨਾ ਤੋ ਇਕ ਵਰਨ ਕੀਤਾ। ਜੈਸੇ ਚੂਨਾ ਉਜਲ (ਚਿਟਾ) ਹੁੰਦਾ ਹੈ। ਤੇ ਕਥ ਭੂਸਲੀ ਹੁੰਦੀ ਹੈ। ਤੇ ਸੁਪਾਰੀ ਚਿਤ ਮਿਤਾਲੀ ਹੁੰਦੀ ਹੈ। ਤੇ ਪਾਨ ਸਾਵਾ ਹੁੰਦਾ ਹੈ। (ਪੀਲਾ ਹੁੰਦਾ ਹੈ) ਜਦ ਬੀੜਾ ਖਈਦਾ ਹੈ ਤਾਂ ਰੰਗ ਲਾਲ ਹੋ ਜਾਦਾ ਹੈ। ਤੈਸੇ ਜਬ ਆਤਮ ਗ੍ਰਿਾਂਨ ਪ੍ਰਾਪਤ ਹੁੰਦਾ ਹੈ। ਤਾਂ ਚਾਰੇ ਵਰਨਾ ਦਾ ਅਭਮਾਨ ਦੂਰ ਕਰਕੈ ਆਪ ਨੂ ਖਾਲਸਾ ਗੁਰਮੁਖ ਜਾਣਦੇ ਹੈ। ਜੈਸੇ ਅਸਟ ਧਾਂਤੁ ਦੀਆ ਪੂਤਲੀਆਂ ਜੋ ਹੁਦੀਆ ਹੈ। ਪਾਰਸ ਦੇ ਪ੍ਰਸਣ ਕਰਕੇ ਸਭੇ ਸੁਵਰਨ ਹੁਦੀਆ ਹੈ। ਕਿਰਿਆ ਹੋਰਨਾ ਪੂਤਲੀਆ ਦੀ ਨਿਆਈ ਕਰਦੀਆ ਹੈ। ਪ੍ਰ ਮੁਲ ਸੋਨੇ ਦਾ ਹੋ ਜਾਦਾ ਹੈ। ਤੈਸੇ ਗੁਰਾਂ ਦਾ ਸ਼ਬਦ ਪਾਰਸ ਹੈ। ਜੋ ਸਿਖ ਚਾਰਾ ਵਰਨਾ ਤੇ ਚਾਰਾ ਅਸਰਮਾ ਦੇ ਵਿਚੋ ਸਬਦ ਨੂ ਵਿਚਾਰਦੇ ਹੈ। ਸੋ ਦੇਹ ਅਭਮਾਨ ਨੂ ਕਟਕੇ ਆਤਮ ਗ੍ਰਿਾਂਨ ਨੂ ਪ੍ਰਾਪਤੁ ਹੋਕੇ। ਸਰੀਰ ਦੇ ਹੁੰਦਿਆ ਹੋਰਨਾ ਅਗ੍ਰਿਾਂਨੀਆਂ ਦੀ ਨਿਆਈ ਖਾਨ ਪਾਨ ਤੇ ਹੋਰ ਕਿਰਿਆ ਕਰਮ ਕਰਦੇ ਹੈ। ਪ੍ਰ ਸਰੀਰ ਨੂ ਛਡਕੇ ਵਾਹਿਗੁਰੂ ਵਿਚ ਸਮਾ ਜਾਂਦੇ ਹੈ। ਫੇਰ ਸਿਖਾ ਨੇ ਪ੍ਰਸਨ ਕੀਤਾ ਜੀ ਚਾਰ ਵਰਨ ਕੌਣ ਹੈ। ਤੇ ਚਾਰ ਅਸਰਮ ਕੌਣ ਹੈ। ਤਾਂ ਭਾਈ ਮਨੀ ਸਿੰਘ ਜੀ ਨੇ ਬਚਨ ਕੀਤਾ। ਖਤ੍ਰੀ ਬ੍ਰਹਮਣ ਸੂਦਰ ਤੇ ਵੈਸ ਇਹ ਚਾਰੁ ਵਰਨ ਹੈ। ਬ੍ਰਹਮਚਾਰੀ ਗ੍ਰਿਸਤੀ ਬ੍ਰਾਨਪ੍ਰਸਤੀ ਤੇ ਸੰਨਿਆਸੀ ਇਹ ਚਾਰ ਅਸਰਮ ਹੈ। ਇਹੁ ਅਸਟਿ ਧਾਤੁ ਹੈ। ਤੇ ਗੁਰੂ ਕਾ ਸਬਦ ਪਾਰਸ ਹੈ। ਜੈਸੇ ਚੰਦਨ ਅਫਲ ਸਫਲ ਬਨਾਸਪਤੀ ਵਿਚ ਵਾਸਨਾ ਪ੍ਰਾਪਤ ਕਰਿ ਦਿਦਾ ਹੈ। ਤੇ ਪਾਰਸ ਲੋਹੇ ਨੂ ਸੋਨਾ ਕਰਦਾ ਹੈ। ਤੇ ਓਹੁ ਸੋਨਾ ਤਾ ਹੋਰ ਲੋਹੇ ਨੂ ਸੋਨਾ ਨਹੀ ਕਰਦਾ। ਅਰੁ ਗੁਰੂ ਕਾ ਸਬਦੁ ਗੁਰਮਤਿ ਰੂਪੀ ਵਾਸਨਾ ਸਿਖ ਨੂ ਦੇ ਕੇ ਹੋਰਨਾ ਪਾਪੀਆ ਧਰਮੀਆ ਸਭੁ ਦਾ ਕਲਿਆਣ ਕਰਦਾ ਹੈ। ਤੈਸੇ ਗੁਰੂ ਦਾ ਚਰਨਾਮਤ ਜੋ ਪੀਵਦੇ ਹੈ। ਸੋ ਹੀਰੇ ਪ੍ਰਵਾਲਿਆ ਦੀ ਨਿਆਈ ਸਭੇ ਅਮੋਲਕੁ ਹੋਏ ਹੈ। ਜੈਸੇ ਸਿਪ ਸਵਾਤੀ ਬੂੰਦ ਪੀਕੇ ਅਮੋਲਕੁ ਮੋਤੀ ਕਡਦਾ ਹੈ। ਤੈਸੇ ਗੁਰੂ ਕੇ ਸਿਖ ਸਬਦ ਮਨ ਵਿਚ ਧਾਰ ਕੇ ਨਾਮ ਤੇ ਗ੍ਰਿਾਂਨ ਅਮੋਲਕੁ ਮੋਤੀ ਓਨਾ ਦੇ ਮੂਹੋ ਨਿਕਲਦੇ ਹੈ। ਗੁਰੂ ਕਾ ਸਬਦੁ ਸਮਝਨਿ ਕਰਿ ਦਿਬ ਦਰਿਸਟਿ ਹੁੰਦੀ ਹੈ। ਸਭ ਵਿਚ ਆਤਮ ਰਾਮ ਜਾਣਕੈ ਸਬਦ ਦਾ ਰਸੁ ਚਖਦੇ ਹੈ। ੭।

## ਪਉੜੀ ੮ ਗੁਰਸਿਖ ਦੀ ਪ੍ਰੀਤੀ ਦਾ ਵਰਣਨ

੧. ਪਿਰਮ ਪਿਆਲਾ ਸਾਧਸੰਗ ਸਬਦ ਸੁਰਤਿ ਅਨਹਦ ਲਿਵ ਲਾਈ।

੨. ਧਿਆਨੀ ਚੰਦ ਚਕੋਰ ਗਤਿ ਅੰਮ੍ਰਿਤ ਦ੍ਰਿਸਟਿ ਸ੍ਰਿਸਟਿ ਵਰਸਾਈ।

੩. ਘਨਹਰ ਚਾਤ੍ਰਿਕ ਮੋਰ ਜਿਉ ਅਨਹਦ ਧੁਨਿ ਸੁਣਿ ਪਾਇਲ ਪਾਈ।

੪. ਚਰਣ ਕਵਲ ਮਕਰੰਦ ਰਸਿ ਸੁਖ ਸੰਪੁਟ ਹੁਇ ਭਵਰੁ ਸਮਾਈ।

੫. ਸੁਖ ਸਾਗਰ ਵਿਚਿ ਮੀਨ ਹੋਇ ਗੁਰਮੁਖਿ ਚਾਲਿ ਨ ਖੋਜ ਖੁਜਾਈ।

੬. ਅਪਿਓ ਪੀਅਣੁ ਨਿਝਰ ਝਰਣ ਅਜਰੁ ਜਰਣ ਨ ਅਲਖੁ ਲਖਾਈ।

੭. ਵੀਹ ਇਕੀਹ ਉਲੰਘਿ ਕੈ ਗੁਰਸਿਖ ਗੁਰਮੁਖਿ ਸੁਖ ਫਲੁ ਪਾਈ।

੮. ਵਾਹਿਗੁਰੂ ਵਡੀ ਵਡਿਆਈ॥ ੮॥

## ਪਉੜੀ ਅਠਵੀ ਦਾ ਅਰਥਾਤ

ਏਹੋ ਸਬਦੁ ਘਰਿ ਬੈਠਕੇ ਵੀ ਪੜੀਦਾ ਹੈ। ਜੇ ਸਾਧ ਸੰਗਤਿ ਵਿਚ ਜਾਕੇ ਕਥਾ ਕੀਰਤਨੁ ਸੁਣੀ ਦਾ ਹੈ। ਤਾਂ ਓਥੇ ਪ੍ਰਿਮ ਦਾ ਪਿਆਲਾ ਪੀਵੀ ਦਾ ਹੈ। ਫੇਰ ਅੰਦਰ ਮੁਖੀ ਅਨਹਦਿ ਸਬਦੁ ਖਲ ਜਾਂਦਾ ਹੈ। ਜੈਸੇ ਚੰਦਰਮਾ ਨੂ ਧਿਆਨੁ ਲਾਕੇ ਚਕੋਰ ਦੇਖਦਾ ਹੈ। ਤੇ ਅਮ੍ਰਿਤ ਕ੍ਰਿਨਾਂ ਪੀਵਦਾ ਹੈ। ਤਾਂ ਅਗਨ ਵੀ ਉਸ ਨੂ ਸੁਖਦਾਈ ਹੁੰਦੀ ਹੈ। ਤੈਸੇ ਗੁਰੂ ਕੇ ਸਿਖ ਸਬਦੁ ਦਾ ਧਿਆਨ ਕਰਕੇ ਸਮਝਦੇ ਹੈ। ਤਬ ਮਾਇਆ ਦੀ ਕ੍ਰਿਤ ਵੀ ਓਨਾ ਨੂ ਪ੍ਰਸੁਆਰਥੁ ਕਰਕੇ ਸੁਖ ਦਿਦੀ ਹੈ। ਜੈਸੇ ਮੋਰ ਮੇਘ ਕੀਆਂ ਧੁੰਨਾ ਸੁਣਿਕੈ ਪ੍ਰਸੰਨ ਹੋ ਕੇ ਪਾਇਲ ਪਾਵਦੇ ਹੈਂ। ਤੈਸੇ ਗੁਰੂ ਕੇ ਸਿਖ ਕੀਰਤਨੁ ਨੂ ਸੁਣਿਕੇ ਉਨਾ ਦਾ ਮਨ ਪਾਇਲਾ ਪਾਵਦਾ ਹੈ। ਜੈਸੇ ਭਵਰ ਕਵਲੁ ਦੀਆ ਤੁਰੀਆ ਵਿਚਿ ਬੈਠਕੇ ਵਾਸਨਾ ਲੈਦਾ ਹੈ। ਤਾਂ ਉਸ ਨੂ ਵਾਸ਼ਾਂ ਦਾ ਬਣ ਭੁਲ ਜਾਦਾ ਹੈ। ਤੈਸੇ ਸਿਖ ਸਬਦੁ ਦੇ ਵਿਚਾਰ ਨੂ ਮਨ ਦੇ ਵਿਚ ਵਸਾਂਵਦੇ ਹੈ। ਤੇ ਨੇਤਰ ਤੇ ਕਰਨ ਸਬਦ ਦੇ ਸਨ ਮੁਖ ਰਖਦੇ ਹੈ। ਤੇ ਬਾਹਰ ਦੀ ਕੋਈ ਗਲ ਉਨਾ ਦੇ ਚਿਤ ਵਿਚ ਨਹੀ ਰਹਿਦੀ। ਜੈਸੇ ਸਮੁੰਦ੍ਰ ਵਿਚ ਮਛੀ ਦੀ ਚਾਲ ਲਖੀ ਨਹੀ ਜਾਦੀ। ਤੈਸੇ ਅੱਠ ਪਹਰੁ ਓਨਾ ਦਾ ਮਨ ਸਬਦੁ ਦੇ ਵਿਚਾਰ ਵਿਚ ਲਗਾ ਰਹਿਦਾ ਹੈ। ਗੁਰ ਸਿਖਾਂ ਦੀ ਚਾਲ ਕੋਈ ਜਾਣ ਨਹੀ ਸਕਦਾ। ਅੰਮ੍ਰਿਤ ਨਾਮ ਨੂ ਪੀਦੇ ਹੈ। ਤੇ ਪ੍ਰੇਮ ਕਰਕੇ ਓਨਾ ਦੀਆ ਇੰਦਰੀ ਰੂਪੀ ਝਰਨਿਆਂ ਵਿਚੋ ਸਬਦੁ ਦਾ ਰਸੁ ਕਰਕੈ ਉਚਾਰ ਵੀ ਕਰਦੇ ਹੈ। ਤੇ ਕਾਮ ਕ੍ਰੋਧ ਰੂਪੀ ਅਜਰ ਨੂ ਜਰਦੇ ਵੀ ਹੈ। ਪ੍ਰ ਆਪਣੀ ਚਾਲ ਕਿਸੇ ਨੂ ਲਖਾਵਦੇ ਨਹੀ। ਆਪ ਨੂ ਨੀਚ ਕਹਾਂਵਦੇ ਹੈ। ਵੀਹੁ ਵਿਸਵੈ ਤਰੈ ਗੁਣ ਹੈ। ਤੇ ਇਕੀ ਤੁਰੀਆਂ ਪਦ ਹੈ। ਪ੍ਰ ਸਿਖ ਤੁਰੀਆਂ ਤੋਂ ਵੀ ਅਤੀਤ ਹੋ ਕੇ ਵਰਤੇ ਹੈ। ਵਾਹਿਗੁਰੂ ਦਾ ਜਾਪੁ ਮਨ ਕਰਕੇ ਜਪਣਾ। ਇਹ ਤੁਰੀਆ ਵਡੀ ਵਡਿਆਈ ਹੈ। ੮।

# ਪਉੜੀ ੯ ਸਤਿਗੁਰ ਹੀ ਸਿਖ ਨੂ ਨਿਰਬਾਣ ਪਦ ਬਖਸ਼ਦਾ ਹੈ

੧. ਕਛੂ ਆਂਡਾ ਧਿਆਨੁ ਧਰਿ ਕਰਿ ਪਰਪਕੁ ਨਦੀ ਵਿਚਿ ਆਣੈ।
੨. ਕੂੰਜ ਰਿਦੈ ਸਿਮਰਣੁ ਕਰੈ ਲੈ ਬੱਚਾ ਉਡਦੀ ਅਸਮਾਣੈ।
੩. ਬਤਕ ਬੱਚਾ ਤੁਰਿ ਤੁਰੈ ਜਲ ਥਲ ਵਰਤੈ ਸਹਜਿ ਵਿਡਾਣੈ।
੪. ਕੋਇਲ ਪਾਲੈ ਕਾਵਣੀ ਮਿਲਦਾ ਜਾਇ ਕੁਟੰਬਿ ਸਿਞਾਣੈ।
੫. ਹੰਸ ਵੰਸੁ ਵਸਿ ਮਾਨਸਰਿ ਮਾਣਕ ਮੋਤੀ ਚੋਗ ਚੁਗਾਣੈ।
੬. ਗਿਆਨ ਧਿਆਨਿ ਸਿਮਰਣਿ ਸਦਾ ਸਤਿਗੁਰੁ ਸਿਖੁ ਰਖੈ ਨਿਰਬਾਣੈ।
੭. ਭੂਤ ਭਵਿਖਹੁ ਵਰਤਮਾਨ ਤ੍ਰਿਭਵਣ ਸੋਝੀ ਮਾਣੁ ਨਿਮਾਣੈ।
੮. ਜਾਤੀ ਸੁੰਦਰ ਲੋਕੁ ਨ ਜਾਣੈ॥ ੯॥

## ਪਉੜੀ ਨੌਂਵੀ ਦਾ ਅਰਥਾਤ

ਹੋਰੁ ਜੋ ਗੁਰੂ ਹੈ ਪ੍ਰਿਥਮੇ ਸਿਖ ਨੂ ਸਿਖ ਦਾ ਘਰਿ ਬਾਰ ਛਡਾ ਕੇ ਵੈਰਾਗ ਦੱਸਦੇ ਹੈ। ਤੇ ਸਤਗੁਰਾਂ ਨੇ ਕਿਹਾ ਹੈ ਤੁਸੀ ਧਰਮ ਦੀ ਕ੍ਰਿਤ ਕਰਦੇ ਰਹੋ। ਤੇ ਦੋ ਵੇਲੇ ਕਥਾ ਕੀਰਤਨੁ ਸੁਣਿਆ ਕਰੋ। ਥੋੜੇ ਰਿਦੇ ਵਿਚ ਆਪੇ ਉਦਾਸੀ ਆਵੇਗੀ। ਜੈਸੇ ਕਛੂ ਨਦੀ ਵਿਚ ਹੁੰਦਾ ਹੈ ਤੇ ਬਚੇ ਬਰੇਤੀ ਵਿਚ ਰਖਦਾ ਹੈ। ਆਪਣੀ ਦਰਿਸਟਿ ਕਰਿ ਪ੍ਰ ਪੱਕ ਕਰਕੇ ਨਦੀ ਵਿਚ ਲਿਆਵਦਾ ਹੈ। ਤੇ ਕੂੰਜ ਬਚਿਆਂ ਨੂ ਸਿਮਰਦੀ ਰਹਦੀ ਹੈ। ਤੇ ਬਚੇ ਕੂੰਜ ਨੂ ਸਿਮਰਦੇ ਹੈ। ਤਾਂ ਬੱਚਿਆਂ ਨੂ ਲੈ ਕੇ ਆਕਾਸ਼ ਨੂ ਉਡਦੀ ਹੈ। ਬਤਕੁ ਦੇ ਬਚੇ ਕੁਕੜੀ ਦੇ ਆਂਡਿਆ ਵਿਚ ਆਂਡੇ ਰਲਾ ਕੇ ਰਖਦੇ ਹੈ। ਜਾ ਬਚੇ ਟੁਰਨ ਵਾਲੇ ਹੁੰਦੇ ਹੈ ਤਾਂ ਬਤਕੁ ਪਾਸ ਆਕੇ ਬੋਲਦੀ ਹੈ। ਤੇ ਬਚੇ ਬਤਕੁ ਦੇ ਨਾਲ ਟੁਰ ਜਾਦੇ ਹੈ। ਤੇ ਓਨਾ ਦੇ ਨਾਲ ਕੁਕੜੀ ਦੇ ਬਚੇ ਵੀ ਟੁਰੇ ਜਾਦੇ ਹੈ। ਤੇ ਮੁਰਗੀ ਵੀ ਪਿਛੇ ਲਗੀ ਜਾਦੀ ਹੈ। ਜਿਥੇ ਤਲਾਉ ਜਾਂ ਨਦੀ ਹੁੰਦੀ ਹੈ ਤਾਂ ਬਤਕੁ ਜਲ ਦੇ ਵਿਚ ਤਰਦੀ ਹੈ। ਬਤਕੁ ਦੇ ਬਚੇ ਵੀ ਵਿਚ ਠਿਲ ਪੈਦੇ ਹੈ। ਤੇ ਮੁਰਗੀ ਦੇ ਬਚੇ ਤੇ ਮੁਰਗੀ ਫੇਰ ਕਲਰ ਨੂ ਫੋਲਣ ਲਗ ਪੈਦੇ ਹੈ। ਤੈਸੇ ਗੁਰੂ ਕੇ ਸਿਖ ਪਿਛਲਿਆਂ ਜਨਮਾਂ ਦਾ ਜੋ ਉਨਾ ਨੂ ਸਬਦੁ ਦਾ ਅਭਿਆਸ ਹੁੰਦਾ ਹੈ। ਤੇ ਸੇਵਕਾ ਦੇ ਤੇ ਪੀਰਾਂ ਦੇ ਮੁਰੀਦਾਂ ਦੇ ਘਰਿ ਜਨਮ ਲੈਦੇ ਹੈ। ਜਿਸ ਵੇਲੇ ਗੁਰਮੁਖਾਂ ਨੂ ਮਿਲਕੇ ਸਬਦ ਸੁਣਦੇ ਹੈ ਤਾਂ ਓਹੁ ਵੀ ਚਰਨਾਮਤ ਲੈ ਕੇ ਸਿਖ ਹੁੰਦੇ ਹੈ। ਤੇ ਸਬਦ ਨੂ ਸੁਣਕੇ ਅਵਿਦਿਆ ਦੀ ਨਦੀ ਨੂ ਤਰਦੇ ਹੈ। ਤੇ ਵਿਖਈ ਫੇਰ ਵਿਖਿਆਂ ਵਿਚ ਰਚੇ ਰਹਿਦੇ ਹੈ। ਤੇ ਕੋਇਲ ਆਪਣੇ ਆਂਡੇ ਕਾਵਣੀ ਦੇ ਆਲਣੇ ਵਿਚ ਪਾ ਜਾਦੀ ਹੈ। ਜਦੋ ਬਚੇ ਉਡਣ ਵਾਲੇ ਹੁੰਦੇ ਹੈ ਤਾਂ ਪਾਸ ਆਣ ਬੋਲਦੀ ਹੈ। ਤਾਂ ਕੋਇਲ ਦੀ ਬੋਲੀ ਪਛਾਣ ਕੇ ਕੋਇਲ ਦੇ ਬਚੇ ਕੋਇਲ ਨੂ ਜਾ ਮਿਲਦੇ ਹੈ। ਤੈਸੇ ਗੁਰੂ ਕੇ ਸਿਖ ਸਬਦੁ ਸੁਣਕੇ ਸਿਖਾ ਨੂ ਜਾ

ਮਿਲਦੇ ਹੈ। ਤੇ ਹੰਸਾ ਦੇ ਬਚੇ ਬਗਲਿਆਂ ਨਾਲ ਉਡ ਕੇ ਹੋਰਨਾ ਸਰਾ ਤੇ ਜਾਦੇ ਹੈ ਤੇ ਉਥੇ ਉਨਾ ਦੀ ਚੋਗ ਨਹੀ ਹੁੰਦੀ। ਫੇਰ ਮਾਨ ਸਰੋਵਰੁ ਤੇ ਮੋਤੀ ਆਣ ਚੁਗਦੇ ਹੈ। ਤੈਸੇ ਗੁਰੂ ਕੇ ਸਿਖ ਵਿਖਈਆ ਦੀ ਸੰਗਤ ਤਿਆਗ ਕੇ ਫੇਰ ਸਬਦ ਗੁਰੂ ਕਾ ਸੁਣ ਕੇ ਪ੍ਰਸਿੰਨ ਹੁੰਦੇ ਹੈ। ਤੈਸੇ ਸਤਿਗੁਰਾਂ ਨੇ ਸਾਧ ਸੰਗਤ ਬਣਾ ਦਿਤੀ ਨਿਤ ਸਿਖ ਗ੍ਰਿਾਂਨ ਧਿਆਨ ਸਿਮਰਨ ਕਰਦੇ ਹੈ। ਵਿਚੇ ਮਾਇਆ ਦੇ ਉਨਾ ਨੂ ਉਦਾਸੀ ਹੋ ਜਾਦੀ ਹੈ। ਜੈਸੇ ਫਲ ਤਰਵਰ ਦਾ ਰਸ ਪੀਕੇ ਪ੍ਰ ਪੱਕ ਕੇ ਨਿਆਰਾ ਹੋ ਜਾਦਾ ਹੈ। ਤੈਸੇ ਗੁਰੂ ਕਾ ਸਬਦ ਸੁਣਕੇ ਸਿਖ ਉਦਾਸ ਰਹਿੰਦੇ ਹੈ। ਭੂਤ ਭਵਿਖ ਵਰਤਮਾਨ ਤਿੰਨਾਂ ਕਾਲਾਂ ਦੀ ਸੋਝੀ ਹੋ ਜਾਂਦੀ ਹੈ। ਤੇ ਆਪ ਨੂ ਜਣਾਵਦੇ ਨਹੀ ਨਿਮਾਣੇ ਹੋਏ ਰਹਿਦੇ ਹੈ। ਉਹ ਜਾਤੀ ਸੁੰਦਰ ਹੈ ਪਿਛਲਿਆ ਜਨਮਾ ਦੀ ਸੋਝੀ ਰਖਦੇ ਹੈ। ਪਰ ਲਖਾਵਦੇ ਨਹੀ। ੯।

## ਪਉੜੀ ੧੦ ਗੁਰ ਸਿਖੀ ਦੀ ਪ੍ਰਮਾਣੀਕਤਾ

੧. ਚੰਦਨ ਵਾਸੁ ਵਣਾਸਪਤਿ ਬਾਵਨ ਚੰਦਨਿ ਚੰਦਨੁ ਹੋਈ।

੨. ਫਲ ਵਿਣੁ ਚੰਦਨੁ ਬਾਵਨਾ ਆਦਿ ਅਨਾਦਿ ਬਿਅੰਤੁ ਸਦੋਈ।

੩. ਚੰਦਨੁ ਬਾਵਨ ਚੰਦਨਹੁ ਚੰਦਨ ਵਾਸੁ ਨ ਚੰਦਨੁ ਕੋਈ।

੪. ਅਸਟੁ ਧਾਤੁ ਇਕੁ ਧਾਤੁ ਹੋਇ ਪਾਰਸ ਪਰਸੇ ਕੰਚਨੁ ਜੋਈ।

੫. ਕੰਚਨ ਹੋਇ ਨ ਕੰਚਨਹੁ ਵਰਤਮਾਨ ਵਰਤੈ ਸੰਭਿ ਲੋਈ।

੬. ਨਦੀਆ ਨਾਲੇ ਗੰਗ ਸੰਗਿ ਸਾਗਰ ਸੰਗਮਿ ਖਾਰਾ ਸੋਈ।

੭. ਬਗੁਲਾ ਹੰਸੁ ਨ ਹੋਵਈ ਮਾਨਸਰੋਵਰਿ ਜਾਇ ਖਲੋਈ।

੮. ਵੀਹਾਂ ਦੈ ਵਰਤਾਰੈ ਓਈ॥ ੧੦॥

## ਪਉੜੀ ਦਸਵੀਂ ਦਾ ਅਰਥਾਤ

ਐਸੇ ਜੋ ਗੁਰੂ ਕੇ ਸਿਖ ਹੈ। ਜਿਨਾ ਦੇ ਵਿਚ ਇਹ ਲਖਣ ਹੈ। ਇਕ ਵੀ ਜਿਸ ਦੇਸ ਵਿਚ ਹੁੰਦਾ ਹੈ। ਸੋ ਸਾਰੇ ਦੇਸ ਨੂ ਸਿਖੀ ਦਾਨ ਕਰਦਾ ਹੈ। ਜੈਸੇ ਜਿਸ ਬਣ ਮੇ ਬਾਵਨ ਚੰਦਨ ਹੁੰਦਾ ਹੈ ਸੋ ਸਭੇ ਰੁਖ ਸਫਲ ਅਫਲ ਚੰਦਨ ਹੁੰਦੇ ਹੈ। ਪਰ ਆਪ ਚੰਦਨ ਨਿਹ ਫਲ ਹੈ। ਤੇ ਸਾਧ ਸੰਗਤਿ ਤੈ ਪ੍ਰਸਾਦਿ ਤੇ ਪਾਪੀ ਪੁਨੀ ਸਭ ਸਬਦ ਬਾਣੀ ਸੁਣਕੇ ਗ੍ਰਿਾਂਨ ਨੂ ਪ੍ਰਾਪਤਿ ਹੁੰਦੇ ਹੈ। ਚੰਦਨ ਬਾਵਨ ਤੋ ਜਿਹੜਾ ਚੰਦਨ ਹੁੰਦਾ ਹੈ। ਸੋ ਓਹੁ ਹੋਰ ਬ੍ਰਿਖਾਂ ਨੂ ਚੰਦਨ ਨਹੀ ਕਰਦਾ। ਤੇ ਸਾਧ ਸੰਗਤ ਵਿਚੋ ਜੋ ਗ੍ਰਿਾਂਨ ਨੂ ਪ੍ਰਾਪਤਿ ਹੁੰਦੇ ਹੈ। ਸੋ ਹੋਰਨਾ ਨੂ ਵੀ ਗੁਰਮਤੁ ਪ੍ਰਾਪਤ ਕਰਦੇ ਹੈ। ਹੋਰ ਅਸਟ ਧਾਂਤ ਪਾਰਸ ਨੂ ਪ੍ਰਸਦੀ ਹੈ। ਸੋ ਸਭ ਸੋਨਾ ਹੁਦਾ ਹੈ। ਤੇ ਕੰਚਨ ਹੋਰ ਨੂ ਕੰਚਨ ਨਹੀ ਕਰਿ ਸਕਦਾ। ਨਦੀਆਂ ਤੇ ਨਾਲੇ ਜੋੜੇ ਗੰਗਾ ਨਾਲ ਰਲਦੇ ਹੈ ਸੋ ਗੰਗਾ ਸਭਨਾ ਨੂ

ਪਵਿਤ੍ਰ ਕਰਦੀ ਹੈ। ਤਿਰਲੋਕੀ ਉਨਾ ਨੂ ਪੂਜਦੀ ਹੈ ਤੇ ਸਮੁੰਦਰ ਨਾਲ ਮਿਲਕੇ ਫੇਰ ਪਾਣੀ ਖਾਰਾ ਹੋ ਜਾਦਾ ਹੈ। ਤੇ ਬਗਲਾ ਹੰਸਾ ਦੇ ਨਾਲ ਜਾਵੇ ਤਾਂ ਹੰਸ ਨਹੀ ਹੁੰਦਾ। ਤੇ ਮਾਨ ਸਰੋਵਰ ਤੇ ਜਾ ਬੈਠੇ ਤਾਂ ਮੋਤੀ ਨਹੀ ਚੁਗਦਾ। ਜੇ ਹੰਸਾ ਦਾ ਬਚਾ ਬਗਲਿਆ ਨਾਲ ਰਲਕੇ ਹੋਰਨਾ ਸਰਾਂ ਤੇ ਜਾ ਬੈਠੇ ਤਾ ਉਥੇ ਮੋਤੀ ਨਹੀ ਹੁੰਦੇ ਫੇਰ ਮਾਨਸਰੋਵਰ ਤੇ ਜਾ ਬੈਠਦਾ ਹੈ ਤੇ ਮਾਣਕ ਮੋਤੀ ਚੁਗਦਾ ਹੈ। ਤੈਸੇ ਗੁਰੂ ਕੇ ਸਿਖ ਜੋ ਹੈ ਇਕੀਆ ਦੇ ਵਰਤਾਰੇ ਹੈ। ਤੁਰੀਆ ਗੁਣ ਵਿਚ ਵਰਤਦੇ ਹੈ। ਜੇ ਕੁਸੰਗੀ ਦੀ ਸੰਗਤਿ ਕਰਕੈ ਸੰਤਾ ਦੇ ਮਿਲਾਪ ਵਾਲੇ ਵਿਖਿਆ ਵਿਚ ਜਾਦੇ ਵੀ ਹੈ। ਤੇ ਉਥੇ ਸਬਦੁ ਦਾ ਪ੍ਰਚਾ ਨਹੀ ਹੁਦਾ ਤਾਂ ਉਥੋ ਉਦਾਸ ਹੋਕੇ ਫੇਰ ਗੁਰੂ ਕੀ ਬਾਣੀ ਆਣ ਸੁਣਦੇ ਹੈ। ਤੇ ਕੰਚਨ ਤਾਂ ਹੋਰ ਨੂ ਕੰਚਨ ਨਹੀ ਕਰਦਾ। ਤੇ ਜੋ ਸਾਧ ਸੰਗਤਿ ਨੂ ਮਿਲਦੇ ਹੈ। ਤੇ ਉਨਾ ਨੂ ਗ੍ਯਾਂਨ ਪ੍ਰਾਪਤਿ ਹੁਦਾ ਹੈ। ਤੇ ਉਨਾ ਦੇ ਮਿਲਣਿ ਕਰਕੇ ਹੋਰਨਾ ਨੂ ਵੀ ਗੁਰਮਤ ਪ੍ਰਾਪਤ ਹੁਦੀ ਹੈ। ਤੇ ਬਾਵਨੁ ਚੰਦਨੁ ਹੋਰ ਸਭ ਬ੍ਰਿਛਾ ਨੂ ਚੰਦਨ ਕਰਦਾ ਹੈ ਤੇ ਵਾਂਸ ਦੇ ਵਿਚ ਚਾਰ ਵਿਕਾਰ ਹੈ। ਸੋ ਚੰਦਨੁ ਨਹੀ ਹੁਦਾ। ਇਕ ਆਪ ਨੂ ਵਡਾ ਜਾਣਦਾ ਹੈ। ਦੂਜਾ ਵਿਚੋਂ ਪੋਲਾ ਹੈ। ਤੀਜਾ ਵਿਚ ਗੰਡਾਂ ਹੈ। ਚੋਥਾ ਬਰਨ ਦੋਖੀ ਹੈ। ਜਿਸ ਵਾਂਸ ਨਾਲ ਘੈਂਦਾ ਹੈ ਸੋ ਦੋਨੋ ਜਲ ਜਾਂਦੇ ਹੈ। ਉਨਾ ਦੇ ਨਾਲ ਬਨਾਸ ਪਤੀ ਵੀ ਜਲ ਜਾਦੀ ਹੈ। ਪ੍ਰ ਗੁਰੂ ਕੇ ਸਿਖ ਚੇਤੰਨ ਹੈ। ਆਪਣੀ ਬ੍ਰਿਤ ਦੇ ਜੋ ਸਾਥੀ ਹੁਦੇ ਹੈ ਤੇ ਖੋਟੀ ਬ੍ਰਿਤ ਛਡਿ ਦਿਦੇ ਹੈ। ਓਨਾ ਦਾ ਕਲਿਆਣ ਹੋ ਜਾਦਾ ਹੈ। ਪ੍ਰ ਜੋ ਗੁਰੂ ਕੇ ਸਿਖਾਂ ਦਾ ਸੰਗ ਕਰਦਾ ਹੈ ਫੇਰ ਓਹੁ ਕੁਸੰਗ ਵਿਚ ਖਰਾ ਨਹੀ ਹੁੰਦਾ। ੧੦।

## ਪਉੜੀ ੧੧ ਗੁਰਮੁਖਤਾਈ ਦਾ ਵਰਣਨ

੧. ਗੁਰਮੁਖਿ ਇਕੀਹ ਪਉੜੀਆਂ ਗੁਰਮੁਖਿ ਸੁਖਫਲਖੁ ਨਿਜ ਘਰਿ ਭੋਈ।

੨. ਸਾਧਸੰਗਤਿ ਹੈ ਸਹਜ ਘਰਿ ਸਿਮਰਣੁ ਦਰਸਿ ਪਰਸਿ ਗੁਣ ਗੋਈ।

੩. ਲੋਹਾ ਸੁਇਨਾ ਹੋਇ ਕੈ ਸੁਇਨਿਅਹੁ ਸੁਇਨਾ ਜਿਉਂ ਅਵਿਲੋਈ।

੪. ਚੰਦਨੁ ਬੋਹੈ ਨਿੰਮੁ ਵਣੁ ਨਿੰਮਹੁ ਚੰਦਨੁ ਬਿਰਖੁ ਪਲੋਈ।

੫. ਗੰਗੋਦਕ ਚਰਣੋਦਕਹੁ ਗੰਗੋਦਕ ਮਿਲਿ ਗੰਗਾ ਹੋਈ।

੬. ਕਾਗਹੁ ਹੰਸੁ ਸੁਵੰਸੁ ਹੋਇ ਹੰਸਹੁ ਪਰਮ ਹੰਸੁ ਵਿਰਲੋਈ।

੭. ਗੁਰਮੁਖਿ ਵੰਸੀ ਪਰਮ ਹੰਸੁ ਕੂੜੁ ਸਚੁ ਨੀਰੁ ਖੀਰੁ ਵਿਲੋਈ।

੮. ਗੁਰ ਚੇਲਾ ਚੇਲਾ ਗੁਰ ਹੋਈ॥ ੧੧॥

## ਪਉੜੀ ਗਿਆਰ੍ਹਵੀਂ ਦਾ ਅਰਥਾਤ

ਤਰੈ ਗੁਣਾਂ ਦੇ ਵਰਤਾਰੇ ਜੋ ਹੈ ਸੋ ਵੀਹ ਵਿਸਵੇ ਬਹੁਤ ਹੈ। ਤੇ ਚੋਥੇ ਗੁਣ ਵਿਚ ਗੁਰੂ ਕੇ

ਸਿਖ ਵਿਰਲੇ ਵਰਤਦੇ ਹੈ। ਤਰੈ ਗੁਣ ਕਹਦੇ ਹੈ। ਜਾਗ੍ਰਤਿ ਜੋ ਹੈ ਸੋ ਸਾਂਤਕੀ ਗੁਣ ਹੈ। ਅਰੁ ਸੁਪਨ ਜੋ ਹੈ ਸੋ ਰਾਜਸੀ ਗੁਣ ਹੈ। ਅਰੁ ਸੁਖੋ ਪਤਿ ਜੋ ਹੈ ਸੋ ਤਾਮਸੀ ਗੁਣ ਹੈ। ਅਰ ਸਮਾਧ ਜੋ ਹੈ ਸੋ ਤੁਰੀਆ ਹੈ। ਸੋ ਗੁਰਮੁਖ ਸਦਾ ਸਮਾਧ ਵਿਚ ਰਹਿਦੇ ਹੈ। ਜੋਗੀਆਂ ਦਾ ਹੱਠ ਸਮਾਧ ਹੈ। ਜੋ ਇੰਦ੍ਰੀਆ ਦੇ ਵਾਸਨਾ ਰੋਕਦੇ ਹੈ। ਤਾਂ ਸਮਾਧ ਹੁਦੀ ਹੈ। ਪਰ੍ ਜੇ ਉਤਰਦੇ ਹੈ ਤਾਂ ਪ੍ਰਚ ਜਾਦੇ ਹੈ। ਤੇ ਸਿਖਾ ਦੀ ਸਹਿਜ ਸਮਾਧ ਹੈ। ਅਠ ਪਹਿਰ ਉਨਾ ਦੇ ਕਥਾ ਕੀਰਤਨੁ ਬਾਣੀ ਗੁਜਾਰਦੇ ਹੈ। ਉਨਾ ਦੇ ਸਵਾਸ ਬ੍ਰਿਥੇ ਨਹੀ ਜਾਦੇ ਹੈ ਓਹੁ ਇਕੀਹਾਂ ਦੇ ਵਰਤਾਰੇ ਵਰਤਦੇ ਹੈਂ ਉਨਾ ਦਾ ਚਰਨੋਦਕੁ ਸਿਖ ਪੀਦੇ ਹੈ। ਸੋ ਵੀ ਗੰਗਾ ਦੇ ਸਮਾਨ ਜਗਤ ਨੂ ਪਵਿਤ੍ਰ ਕਰਨ ਵਾਲੇ ਹੋ ਜਾਦੇ ਹੈ। ਕਾਗ ਹੰਸ ਦੀ ਸੰਗਤਿ ਕਰਕੇ ਮੋਤੀ ਨਹੀ ਚੁਗਦੇ। ਤੇ ਨੀਰ ਖੀਰ ਨੂ ਨਿਰਾਲਾ ਨਹੀ ਕਰਦੇ ਤੇ ਗੁਰੂ ਕੇ ਸਿਖਾ ਦੀ ਸਾਧ ਸੰਗਤਿ ਕੀਤਿਆ ਨਾਲੇ ਸਬਦ ਰੂਪੀ ਮੋਤੀਆਂ ਦਾ ਅਹਾਰ ਹੁਦਾ ਹੈ। ਸਾਥ ਹੀ ਸਚ ਤੇ ਝੂਠ ਦਾ ਨਿਰਨਾ ਹੁਦਾ ਹੈ। ਸੋ ਸਿਖ ਵੀ ਗੁਰਾਂ ਦੇ ਗ੍ਿਾਂਨ ਨੂ ਪ੍ਰਾਪਤਿ ਹੋ ਕੇ ਹੋਰਨਾ ਦੇ ਉਧਾਰ ਕਰਨ ਜੋਗ ਹੁਦਾ ਹੈ। ੧੧।

## ਪਉੜੀ ੧੨ ਗੁਰਮੁਖ ਸ਼ਬਦ-ਸੁਰਤ ਦੀ ਸੰਧੀ

੧. ਕਛੂ ਬੱਚਾ ਨਦੀ ਵਿਚਿ ਗੁਰਸਿਖ ਲਹਰਿ ਨ ਭਵਜਲੁ ਬਿਆਪੈ।
੨. ਕੂੰਜ ਬੱਚਾ ਲੈਇ ਉਡਰੈ ਸੁੰਨਿ ਸਮਾਧਿ ਅਗਾਧਿ ਨ ਜਾਪੈ।
੩. ਹੰਸੁ ਵੰਸੁ ਹੈ ਮਾਨਸਰਿ ਸਹਜ ਸਰੋਵਰਿ ਵਡ ਪਰਤਾਪੈ।
੪. ਬੱਤਕ ਬੱਚਾ ਕੋਇਲੈ ਨੰਦ ਨੰਦਨ ਵਸੁਦੇਵ ਮਿਲਾਪੈ।
੫. ਰਵਿ ਸਸਿ ਚਕਵੀ ਤੈ ਚਕੋਰ ਸਿਵ ਸਕਤੀ ਲੰਘਿ ਵਰੈ ਸਰਾਪੈ।
੬. ਅਨਲ ਪੰਖਿ ਬੱਚਾ ਮਿਲੈ ਨਿਰਾਧਾਰ ਹੋਇ ਸਮਝੈ ਆਪੈ।
੭. ਗੁਰਸਿਖ ਸੰਧਿ ਮਿਲਾਵਣੀ ਸਬਦੁ ਸੁਰਤਿ ਪਰਚਾਇ ਪਛਾਪੈ।
੮. ਗੁਰਮੁਖਿ ਸੁਖ ਫਲੁ ਥਾਪਿ ਉਥਾਪੈ॥ ੧੨॥

## ਪਉੜੀ ਬਾਰਵੀਂ ਦਾ ਅਰਥਾਤ

ਜੈਸੇ ਕਛੂ ਬਚੇ ਰੇਤੇ ਵਿਚੋ ਪ੍ਰ ਪਕ ਕਰਕੇ ਨਦੀ ਵਿਚ ਲਿਆਵਦਾ ਹੈ। ਤੇ ਭਓ ਜਲ ਦੀ ਲੈਹਿਰ ਉਸ ਨੂ ਨਹੀ ਵਿਆਪਦੀ। ਤੇ ਕੂੰਜ ਬਚੇ ਨੂ ਆਪਣੇ ਸਿਮਰਨ ਕਰਕੇ ਪ੍ਰ ਪੱਕ ਕਰਕੇ ਅਕਾਸ਼ ਵਿਚ ਲੈ ਉਡਦੀ ਹੈ। ਬੱਤਕੁ ਬਚੇ ਨੂ ਨਦੀ ਵਿਚ ਲੈ ਤਰਦੀ ਹੈ। ਤੇ ਕੋਇਲ ਬਚੇ ਨੂ ਕਾਵਣੀ ਦੇ ਆਲਣੇ ਵਿਚੋ ਕਢਿਕੇ ਅੰਬ ਦੇ ਬ੍ਰਿਖਾਂ ਤੇ ਲੈ ਜਾਂਦੀ ਹੈ ਤੇ ਸ੍ਰੀ ਕ੍ਰਿਸਨ ਮਹਾਰਾਜ ਜੀ ਨੰਦ ਘਰਿ ਵਸਕੈ ਆਪ ਨੂ ਗੋਪ ਕਹਾਵਦੇ ਸਨ। ਜਿਸ ਵੇਲੇ ਵਾਸ ਦੇਵ ਦਾ ਮਿਲਾਪ ਹੋਇਆ। ਫੇਰ ਖਤ੍ਰੀ ਧਰਮ ਕਰਕੇ ਗੋਪਾ ਨੂ ਨਾ ਮਿਲੇ। ਤੈਸੇ ਗੁਰੂ ਕੇ ਸਿਖ ਸਿਖਾ ਨੂ

ਸਬਦ ਦੀ ਸੋਝੀ ਦੇ ਕੇ ਆਤਮ ਗ੍ਰਿਾਂਨ ਪ੍ਰਾਪਤ ਕਰਦੇ ਹੈ। ਦੇਹੁ ਅਭਿਮਾਨ ਉਨਾ ਦਾ ਮਿਟ ਜਾਦਾ ਹੈ ਤੇ ਜੀਵਨ ਮੁਕਤਿ ਹੋ ਕੇ ਵਿਚਰਦੇ ਹੈ। ਆਪਣੀ ਧਰਮ ਦੀ ਕਿਰਤ ਕਰਕੇ ਵੰਡਿ ਖਾਂਦੇ ਹੈ। ਤੇ ਦੇਹੁ ਅਭਮਾਨ ਨੂ ਛਡਿਕੇ ਨਿਮਾਣੇ ਹੋਕੇ ਵਰਤ ਦੇ ਹੈ ਤੇ ਫੇਰ ਕਦੇ ਅਗ੍ਰਿਾਂਨ ਦੀ ਕਿਰਆ ਨਹੀ ਕਰਦੇ। ਫੇਰ ਸਿਖਾ ਨੇ ਪ੍ਰਸਨ ਕੀਤਾ ਜੋ ਐਸੇ ਗ੍ਰਿਾਂਨ ਵਾਂਨ ਜੀਵਨ ਮੁਕਤਿ ਹੋ ਕੇ ਵਰਤਦੇ ਹੈ। ਸੋ ਐਸੇ ਅਗਲਿਆਂ ਜੁਗਾਂ ਵਿਚ ਤਾਂ ਵਿਰਲੇ ਸੁਣੀ ਦੇ ਸੀ। ਇਸ ਕਲਜੁਗ ਵਿਚ ਤਾਂ ਕੋਈ ਨਜਰ ਨਹੀ ਆਵਦਾ। ਤਾਂ ਭਾਈ ਮਨੀ ਸਿੰਘ ਜੀ ਨੇ ਬਚਨ ਕੀਤਾ ਜੈਸੇ ਤੁਸਾ ਪ੍ਰਸਨ ਕੀਤਾ ਹੈ। ਤੈਸੇ ਭਾਈ ਗੁਰਦਾਸ ਜੀ ਤੋ ਸਿਖਾ ਨੇ ਪੁਛਿਆ ਸੀ। ਜੋ ਕਲਜੱਗ ਵਿਚ ਤਾਂ ਏਡੇ ਤਪ ਵੀ ਨਹੀ ਸਾਧੇ ਜਾਂਦੇ ਏਡੇ ਜੋਗ ਵੀ ਨਹੀ ਹੋ ਸਕਦੇ। ਐਸੇ ਬਬੇਕ ਵਾਨ ਭਗਤ ਤਾਂ ਕਲਜੱਗ ਵਿਚ ਦੁਰਲਭ ਹੈ। ਤਾਂ ਭਾਈ ਗੁਰਦਾਸ ਜੀ ਨੇ ਬਚਨ ਕੀਤਾ। ਜੈਸੇ ਭਲੇ ਸਮੇ ਕਿਸੇ ਦੇਸ ਵਿਚ ਕੋਈ ਪਰਾਹੁਣਾ ਜਾਦਾ ਹੈ। ਤੇ ਓਸ ਦੀ ਬਹੁਤ ਵਡੀ ਸੇਵਾ ਕਰੀ ਦੀ ਹੈ ਤਾ ਉਹੁ ਪ੍ਰਸੰਨ ਹੁਦਾ ਹੈ। ਪਰ ਜੇ ਕਾਲ ਦੇ ਸਮੇ ਪਰਾਹੁਣੇ ਨੂ ਪ੍ਰਸਾਦ ਪਾਣੀ ਜੁਗਤਿ ਦੇ ਨਾਲ ਹੀ ਸੇਵਾ ਕਰੀ ਦੀ ਹੈ। ਤਾਂ ਉਹ ਬਹੁਤ ਪ੍ਰਸੰਨ ਹੁਦਾ ਹੈ। ਜੇ ਐਸੇ ਸਮੇ ਕੋਈ ਕਿਸੇ ਦੀ ਸੇਵਾ ਨਹੀ ਵੀ ਕਰਦਾ। ਤਾਂ ਫੇਰ ਵੀ ਕਹੈ ਜੋ ਸਾਡੀ ਸੇਵਾ ਬਹੁਤ ਕੀਤੀ ਹੈ। ਅਸੀ ਬਹੁਤ ਪ੍ਰਸੰਨ ਹਾਂ। ਤੈਸੇ ਹੋਰਨਾ ਜੁਗਾਂ ਵਿਚ ਜੱਗ ਹੋਮ ਤਪੁ ਜੋਗ ਸਭ ਕਰਮ ਹੋ ਸਕਦੇ ਸੀ। ਕੋਈ ਹਜਾਰਾਂ ਬਰਸ ਜੱਗ ਤੇ ਤਪੁ ਤੇ ਹੋਮ ਤੇ ਪੂਜਾ ਕਰਦੇ ਸੀ ਤਾਂ ਭਗਵਾਨ ਪ੍ਰਸੰਨ ਹੁੰਦਾ ਸੀ ਤੇ ਏਸ ਕਲਜੁਗ ਵਿਚ ਜੋ ਧਰਮ ਦੀ ਕਿਰਤ ਕਰਕੇ ਵੰਡ ਖਾਦੇ ਹੈ ਤੇ ਗ੍ਰਿਾਂਨ ਅਗਨਿ ਕਰਕੇ ਜਿਨਾ ਦੇਹੁ ਅਭਮਾਨ ਦਗਧ ਕੀਤਾ ਹੈ। ਤੇ ਸਾਧ ਸੰਗਤਿ ਨਿਤ ਟੁਰ ਜਾਦੇ ਹੈ। ਤੇ ਗੁਰਾਂ ਦੇ ਸਬਦ ਤੇ ਦ੍ਰਿੜ ਪ੍ਰਤੀਤ ਰਖਦੇ ਹੈ। ਸੋ ਉਨਾ ਨੂ ਵਾਹਿਗੁਰੂ ਤੁਰਤ ਹੀ ਆਪਣੀ ਪ੍ਰੇਮਾ ਭਗਤ ਦੇ ਕੈ ਓਧਾਰ ਕਰਿ ਲੈਦੇ ਹੈ। ਗੁਰੂ ਨਾਨਕ ਜੀ ਦਾ ਅਵਤਾਰੁ ਜਗਤ ਦੇ ਉਧਾਰ ਵਾਸਤੇ ਹੋਆ ਹੈ। ਜੇਹੜੇ ਤਾਂ ਰਖੀਸਰ ਮੁਨੀਸਰ ਗੋਸਟਾਂ ਕਰਕੇ ਉਧਾਰ ਕੀਤੇ ਹੈ ਉਨਾ ਦੀ ਤਾਂ ਸੰਖਿਆ ਗਿਣੀ ਨਹੀ ਜਾਦੀ ਤੇ ਜਿਤਨੇ ਸਿਖਾ ਦਾ ਉਧਾਰ ਹੋਆ ਹੈ ਤੇ ਓਨਾ ਦੇ ਪਿਛੇ ਸਭ ਦੇਸਾਂ ਦਾ ਉਧਾਰ ਹੋਇਆ ਹੈ। ਓਹ ਵੀ ਸਭ ਗਿਣੇ ਨਹੀ ਜਾਦੇ। ਜੇਹੜੇ ਮੇਰੇ ਸਮਝਨਿ ਵਿਚ ਆਵਦੇ ਹੈ ਤਿਨਾ ਦੇ ਨਾਮ ਮੈ ਤੁਸਾਂ ਨੂ ਉਚਾਰ ਕੇ ਸੁਣਾਵਦਾ ਹਾਂ।

## ਪਉੜੀ ੧੩ ਪਹਿਲੀ ਪਾਤਿਸ਼ਾਹੀ ਦੇ ਸਿਖਾਂ ਦੇ ਨਾਮ

੧. ਤਾਰੂ ਪੋਪਟੁ ਤਾਰਿਆ ਗੁਰਮੁਖਿ ਬਾਲ ਸੁਭਾਇ ਉਦਾਸੀ।

੨. ਮੂਲਾ ਕੀੜੁ ਵਖਾਣੀਐ ਚਲਿਤ ਅਚਰਜ ਲੁਭਿਤ ਗੁਰਦਾਸੀ।

੩. ਪਿਰਥਾ ਖੇਡਾ ਸੋਇਰੀ ਚਰਨ ਸਰਣ ਸੁਖ ਸਹਜਿ ਨਿਵਾਸੀ।

੪. ਭਲਾ ਰਬਾਬ ਵਜਾਇੰਦਾ ਮਜਲਸ ਮਰਦਾਨਾ ਮੀਰਾਸੀ।

੫. ਪਿਰਥੀ ਮਲੁ ਸਹਗਲੁ ਭਲਾ ਰਾਮਾ ਡਿਡੀ ਭਗਤਿ ਅਭਿਆਸੀ।

੬. ਦਉਲਤ ਖਾਂ ਲੋਦੀ ਭਲਾ ਹੋਆ ਜਿੰਦ ਪੀਰੁ ਅਬਿਨਾਸੀ

੭. ਮਾਲੋ ਮਾਂਗਾ ਸਿਖ ਦੁਇ ਗੁਰਬਾਣੀ ਰਸਿ ਰਸਿਕ ਬਿਲਾਸੀ।

੮. ਸਨਮੁਖਿ ਕਾਲੂ ਆਸ ਧਾਰ ਗੁਰਬਾਣੀ ਦਰਗਹ ਸਾਬਾਸੀ।

੯. ਗੁਰਮਤਿ ਭਾਉ ਭਗਤਿ ਪਰਗਾਸੀ ॥੧੩॥

## ਪਉੜੀ ਤੇਰਵੀ ਦਾ ਅਰਥਾਤ ਸਾਖੀਆਂ ਪਾਤਸਾਹੀ ਪਹਿਲੀ ਕੀਆਂ

ਤਾਰੂ ਪੋਪਟ ਸਿਖ ਪਹਲੀ ਪਾਤਸਾਹੀ ਨੂ ਮਿਲਿਆ ਹੈ। ਦਸ ਬਰਸਾਂ ਦੀ ਓਸਦੀ ਆਰਜਾ ਸੀ। ਸਾਹਿਬ ਦੇ ਦਰਸਨੁ ਨੂ ਆਇਆ। ਤੇ ਅਰਦਾਸ ਕੀਤੀ। ਜੋ ਗਰੀਬਨਿਵਾਜ ਸੁਣਿਆ ਹੈ ਜੋ ਸੰਤਾ ਨੂ ਮਿਲਦਾ ਹੈ। ਤਿਸ ਨੂ ਸਾਂਤ ਪ੍ਰਾਪਤ ਹੁਦੀ ਹੈ। ਮੈ ਵੀ ਤੁਸਾਡੀ ਸਰਨ ਆਇਆ ਹਾਂ। ਤਾਂ ਸਾਹਿਬੁ ਬਚਨ ਕੀਤਾ ਭਾਈ ਤਾਰੂ ਅਜੇ ਤੇਰੀ ਛੋਟੀ ਅਵਸਥਾ ਹੈ। ਤੁਮ ਆਪਣੇ ਘਰਿ ਬਾਰ ਦਾ ਕੋਈ ਸੁਖ ਨਹੀ ਮਾਣਿਆ ਤੈਨੂ ਪ੍ਰਮੇਸਰ ਦੀ ਗਲ ਕਿਥੋ ਜਾਣੀ ਹੈ। ਤਾਂ ਭਾਈ ਤਾਰੂ ਅਗੋ ਬੋਲਿਆ ਜੀ ਜੋ ਮੇਰੀ ਮਾਈ ਅਗਨਿ ਜਲਾਵਣਿ ਲਗੀ ਸੀ ਤਾਂ ਪਹਲਾਂ ਨਿਕੀਆਂ ਲਕੜਾਂ ਨੂ ਅਗਨਿ ਲਗੀ। ਪਛੋ ਵਡੀਆਂ ਬਲੀਆਂ। ਤਾਂ ਮੇਰੇ ਮਨੁ ਵਿਚ ਭੈ ਆਇਆ। ਜੋ ਮੈ ਵੀ ਸਾਧਾ ਨੂ ਮਿਲਾਂ ਜੋ ਮੇਰਾ ਕਲਿਆਣ ਹੋਵੈ। ਮੌਤ ਦਾ ਵਿਸਾ ਕੋਈ ਨਹੀ ਹੈ ਕਦੋ ਆ ਜਾਵੈ। ਜੇ ਛੋਟੇ ਨੂ ਹੀ ਆਵੈ। ਤਾਂ ਸਾਹਿਬੁ ਬਚਨੁ ਕੀਤਾ। ਭਾਈ ਤਾਰੂ ਤੂੰ ਕੁਲ ਤਾਰੂ ਹੋਵੈਗਾ। ਧਰਮ ਦੀ ਕ੍ਰਿਤ ਕਰਕੇ ਵੰਡ ਖਾਣਾ। ਜੋ ਸਵਾਸ ਅੰਦਰ ਆਵੈ। ਸੋ ਵਾਹਿ ਗੁਰੂ ਜਪਣਾ ਬਾਹਰਿ ਆਵੈ ਤਾਂ ਗੁਰੂ ਜਪਣਾ। ਤੇ ਮਨ ਦਵੈਖ ਰਾਗ ਤੋ ਸੁਧ ਕਰਨਾ। ਇਕ ਰਾਜੇ ਫਟਕ ਦਾ ਮੰਦਰ ਬਣਾਇਆ ਸੀ। ਇਕ ਦਿਵਾਰ ਵਿਚ ਮੂਰਤਾਂ ਸਵਰਨ ਦੀਆ ਤੇ ਨਗਾਂ ਨਾਲ ਜੜੀਆਂ ਸੀ। ਤੇ ਇਕਨਾ ਨੇ ਦੂਜੀ ਦੀਵਾਰ ਘੋਟ ਘੋਟ ਕੇ ਸੁਧ ਕੀਤੀ। ਤੇ ਸਭ ਮੂਰਤਾ ਓਸ ਵਿਚ ਭਾਸਣ ਲਗੀਆਂ। ਤੇ ਰਿਦੇ ਸੁਧ ਵਿਚ ਸਭੇ ਗੁਣ ਭਾਸਦੇ ਹੈ। ਤਾਂ ਭਾਈ ਤਾਰੂ ਏਸੇ ਤਰਾਂ ਵਰਤਣ ਲਗਾ ਧਰਮ ਦੀ ਕਿਰਤ ਕਰੇ ਤੇ ਸਦਾ ਭਜਨ ਕਰੇ। ਆਏ ਸਿਖ ਦੀ ਸੇਵਾ ਕਰੇ। ਸਿਖ ਟੁਰਨ ਤਾਂ ਨਾਲ ਤੋਰਨ ਜਾਵੈ। ਤੇ ਸਭਨਾ ਨਾਲ ਭਾਉ ਭਗਤ ਕਰੇ। ਤਿਸ ਦਾ ਉਧਾਰ ਇਉ ਹੋਇਆ। ੧੩।

## ਆਗੇ ਸਾਖੀ ਮੂਲੇ ਕੀੜ ਦੀ ਚਲੀ

ਮੂਲਾ ਕੀੜ ਵੀ ਪਹਲੀ ਪਾਤਸਾਹੀ ਗੁਰੂ ਨਾਨਕ ਜੀ ਨੂ ਮਿਲਿਆ ਸੀ। ਉਸ ਨੇ ਅਰਦਾਸ ਕੀਤੀ ਜੋ ਬਚਨ ਹੋਆ ਹੈ। ਚੰਚਲ ਚੀਤ ਨ ਜਾਏ ਤਮਾਸੇ। ਜੂਏ ਜਾਇ ਨ ਖੇਲੇ ਪਾਸੇ। ਇਸ ਦਾ ਕੀ ਵਿਚਾਰ ਹੈ। ਤਾਂ ਬਚਨ ਹੋਆ ਜੋ ਅਗਲੇ ਜੁਗਾ ਵਿਚ ਰਾਜੇ ਜੂਆ ਵੰਗਾਰ ਕੇ ਖੇਲਦੇ ਸੀ। ਤੇ ਮੰਗਲਾ ਚਾਰ ਤੇ ਵੇਸਵਾ ਆਦਿਕ ਦਾ ਕਉਤਕ ਦੇਖਦੇ ਸੀ। ਤੇ ਹੁਣ ਕਲਜੁਗ ਵਿਚ ਮ੍ਰਿਜਾਦਾ ਸਿਖਾ ਦੀ ਸੇਵਾ ਕੀਤੀ ਹੈ। ਜੋ ਜੂਏ ਕਰਕੈ ਮੰਦੇ ਕਰਮ ਕਰਦੇ ਹੈ। ਜੋ ਸਿਖ

ਹੋਵੈਗਾ ਸੋ ਜੂਏ ਤੇ ਵੇਸਵਾ ਦਾ ਤਿਆਗ ਕਰੇ ਤੇ ਸਿਖਾ ਨੂ ਗੁਰਦੇਵ ਕਰ ਜਾਣੈ। ਤੇ ਸਬਦ ਨਾਲ ਪ੍ਰੀਤ ਕਰੈ। ਰਾਗ ਪਾ ਕੇ ਸਬਦ ਗਾਵੈ। ਤੇ ਧਰਮ ਦੀ ਕ੍ਰਿਤ ਕਰੇ। ਤੇ ਸਿਖਾ ਨੂ ਤਨੁ ਮਨੁ ਧਨੁ ਕਰਕੈ ਰੀਝਾਵੈ। ਕੋਈ ਸਿਖ ਦਿਨੇ ਆਵੇ ਕੋਈ ਸਿਖ ਰਾਤੁ ਨੂ ਆਵੈ। ਪ੍ਰਸਾਦ ਦੀ ਲੋੜ ਵਾਲੇ ਨੂ ਪ੍ਰਸਾਦ ਰੀਝ ਨਾਲ ਛਕਾਵੈ। ਬਸਤ੍ਰ ਦੀ ਲੋੜ ਵਾਲੇ ਨੂ ਬਸਤ੍ਰ ਦੇਵੈ। ਇਕ ਠਗ ਸੀ ਓਹੁ ਸਬਦ ਬਾਣੀ ਬਹੁਤ ਕੰਠ ਕਰਕੇ ਮੂਲੇ ਦੇ ਘਰ ਗਿਆ। ਮੂਲੇ ਨੇ ਬਹੁਤ ਸੇਵਾ ਕੀਤੀ। ਤੇ ਰਾਤ ਨੂ ਮੂਲੇ ਦੀ ਸਿਖਣੀ ਆਪਣੇ ਭੂਖਣ ਲਾਹ ਕੇ ਡਬਾ ਆਲੇ ਵਿਚ ਰਖ ਕੇ ਸੋ ਰਹੀ। ਤੇ ਮੂਲਾ ਵੀ ਸੋ ਰਿਹਾ। ਤਾਂ ਠੱਗ ਆਲੇ ਵਿਚੋ ਭੂਖਣਾ ਦਾ ਡਬਾ ਲੈ ਕੇ ਉਠ ਚਲਿਆ। ਤਾਂ ਹਵੇਲੀ ਦੇ ਬਾਰਿ ਨੂ ਤਾਲਾ ਲਗਾ ਸੀ। ਤੇ ਚਾਬੀ ਮੂਲੇ ਦੇ ਪਾਸ ਸੀ। ਤਾਂ ਬਾਰ ਵਿਚੋ ਫੇਰ ਮੁੜ ਆਇਆ ਤੇ ਭੂਖਣਾ ਦਾ ਡਬਾ ਬਾਹਰ ਹੀ ਰੱਖ ਆਇਆ। ਤੇ ਮੂਲੇ ਨੂ ਕਿਹਾ ਮੈ ਬਾਹਰ ਰਮਣੇ ਜਾਣਾ ਹੈ ਮੈਨੂ ਕੁਜੀ ਦੇਵੋ। ਤਾਂ ਮੂਲੇ ਨੇ ਕਿਹਾ ਬਾਹਰ ਨਾ ਜਾਵੋ। ਏਥੇ ਹੀ ਰਮਣੇ ਫਿਰੋ ਮੈ ਥੋਡਾ ਰਮਣਾ ਸੁਟ ਦੇਵਾਂਗਾ। ਨਾਲੇ ਤੁਮ ਕੋ ਇਸਨਾਨ ਕਰਾਵਾ ਗਾ। ਤਾਂ ਓਸ ਨੇ ਕਿਹਾ ਮੈਨੂ ਜਰੂਰ ਕੁੰਜੀ ਦੇਵੋ ਤਾਂ ਮੂਲੇ ਨੇ ਨਾਲ ਜਾ ਕੇ ਤਾਲਾ ਖੋਲਿਆ ਤਾਂ ਉਹ ਡਬਾ ਲੈ ਕੇ ਤੁਰਿਆ ਤਾਂ ਉਸ ਦੀ ਬਗਲ ਵਿਚੋ ਡਬਾ ਡਿਗ ਪਿਆ ਤਾਂ ਮੂਲੇ ਨੇ ਉਸ ਨੂ ਡਬਾ ਫੇਰ ਫੜਾਇਆ। ਜਾਂ ਦਿਨ ਚੜਿਆ ਤਾਂ ਮੂਲੇ ਦੀ ਸਿਖਣੀ ਉਠੀ ਤਾਂ ਵੇਖਿਆ ਤਾਂ ਭੂਖਣਾ ਦਾ ਡਬਾ ਨਹੀ ਹੈ। ਤਾਂ ਉਸ ਨੇ ਮੂਲੇ ਨੂ ਪੁਛਿਆ ਤਾਂ ਮੂਲੇ ਨੇ ਕਿਹਾ, ਰਾਤ ਚੋਰ ਆਪਣੇ ਘਰ ਪਿਆ ਸੀ। ਉਹ ਭੂਖਣ ਲੈ ਗਿਆ ਹੈ ਤੇ ਸਿਖ ਸ਼ਰਮਿੰਦਾ ਹੋ ਕੇ ਚਲਾ ਗਿਆ ਹੈ। ਜੋ ਮੇਰੀ ਚੋਰੀ ਜਾਹਰ ਹੋ ਗਈ ਤਾਂ ਮੈ ਬਦਨਾਮ ਹੋਵਾਂ ਗਾ। ਫੇਰ ਮੂਲੇ ਨੇ ਸਿਖਣੀ ਨੂ ਹੋਰ ਭੂਖਣ ਘੜਾ ਦਿਤੇ। ਸਾਹਿਬ ਮੂਲੇ ਤੇ ਬਹੁਤ ਪ੍ਰਸੰਨ ਹੋਏ। ਕਿਹਾ ਤੁਮ ਮੇਰਾ ਪੜਦਾ ਢਕਿਆ ਹੈ। ਤੇਰਾ ਪੜਦਾ ਗੁਰੂ ਢਕੇ ਗਾ। ਤੁਸਾ ਸਬਦ ਨੂ ਤੇ ਗੁਰੂ ਨੂ ਇਕ ਰੂਪ ਜਾਨਣਾ। ਸਬਦ ਸਤਗੁਰਾਂ ਦਾ ਰਿਦਾ ਹੈ ਜਾਣਕੇ ਸ੍ਰਵਣ ਅਰੁ ਮਨਣ ਕਰਨਾ ਤੇਰਾ ਉਧਾਰ ਹੋਵੈ ਗਾ।

## ਸਾਖੀ ਭਾਈ ਪ੍ਰਿਥੇ ਤੇ ਖੇਡਾ ਦੀ ਤੁਰੀ

ਪ੍ਰਿਥਾ ਤੇ ਖੇਡਾ ਸੋਇਰੀ ਜਾਤ ਦੇ ਖਤ੍ਰੀ ਸੀ। ਸਤਿਗੁਰਾਂ ਦੇ ਦਰਸਨ ਨੂ ਕਰਤਾਰ ਪੁਰ ਆਏ। ਅੱਗੇ ਬਾਣੀ ਦਾ ਵਿਚਾਰੁ ਹੁੰਦਾ ਸੀ। ਜਿਸ ਵੇਲੇ ਗੁਰੂ ਜੀ ਕੇ ਹਜੂਰ ਆਏ ਬੈਠੇ ਦੋਨਾ ਦਾ ਮਨ ਇਕਾਗਰ ਹੋ ਗਿਆ। ਸਤਿਗੁਰਾਂ ਨੇ ਬਚਨ ਕੀਤਾ। ਜਿਸ ਕਾਮਨਾ ਵਾਸਤੇ ਤੁਸੀ ਆਇ ਹੋ ਸੋ ਮੰਗੋ। ਓਨਾ ਅਰਦਾਸ ਕੀਤੀ ਗਰੀਬ ਨਿਵਾਜ ਸਾਨੂ ਆਪਣੇ ਚਰਨਾ ਦੀ ਸਰਨ ਰਖਣਾ। ਤੇ ਏਹੁ ਦਾਨ ਦੇਵੋ ਜੋ ਜਗਤ ਨੂ ਅਨਿਤ ਜਾਣ ਕੇ ਮੰਗੀਏ ਕੁਛ ਨਹੀ। ਅਣ ਮੰਗਿਆ ਦਾਨ ਦੇਵੋ ਮੇਰੇ ਦਾਤਾ ਤੇਰੀ ਭਗਤਿ ਭਰੇ ਭੰਡਾਰ। ਤੇਰੀ ਭਗਤਿ ਦੇ ਭੰਡਾਰ ਤਾਂ ਨਿਖੁਟਦੇ ਨਹੀ। ਅਗੇ ਤੇਰੇ ਸਿਖ ਖਾ ਕੇ ਪ੍ਰਸੰਨ ਭਏ ਹੈ ਤੇ ਹੁਣ ਵੀ ਖਾਦੇ ਹੈ ਤੇ ਅਗੇ ਖਾਣ ਗੇ। ਸਾਨੂ ਇਹੁ ਦਾਨ ਦੇਵੋ। ਜੋ ਤੇਰਾ ਹੁਕਮ ਸਾਨੂ ਮਿਠਾ ਲਗੇ। ਤੇ ਹੋਰ ਮੰਗਣ ਦੀ ਆਸ ਨਿਵਿਰਤ ਕਰੋ। ਤੇਰੇ ਚਰਨਾ ਦੀ ਸਰਨ ਰਹੀਏ। ਬਚਨ ਹੋਆ ਸਾਡੇ ਚਰਨ ਸਾਧ ਸੰਗਤ ਵਿਚ ਸਦਾ

ਰਹਿਦੇ ਹੈ। ਤੁਸਾ ਸਾਧਾਂ ਦੀ ਸੇਵਾ ਕਰਨੀ ਧਰਮ ਸਾਲਾ ਤੇ ਦੋ ਵੇਲੇ ਟੁਰ ਜਾਣਾ ਤੇ ਸੰਤਾ ਵਿਚ ਤੇ ਸਤਿਗੁਰ ਵਿਚ ਤੇ ਪ੍ਰਮੇਸਰ ਵਿਚ ਭੇਦ ਨਹੀ ਜਾਨਣਾ। ਤੇ ਧਰਮ ਦੀ ਕ੍ਰਿਤ ਕਰਕੇ ਅਥਿਤਾ ਸਿਖਾ ਨਾਲ ਵੰਡ ਖਾਣਾ। ਤੁਸੀ ਸਦਾ ਮੇਰੇ ਚਰਨਾ ਦੀ ਸਰਨ ਹੋ। ਸਰੀਰ ਮੇਰਾ ਸਰ ਗੁਣ ਰੂਪ ਹੈ। ਤੇ ਸਬਦ ਮੇਰਾ ਰਿਦਾ ਹੈ ਨਿਰਗੁਣ ਸਰੂਪ ਹੈ। ਸਰੀਰ ਨਾਲ ਮਿਲੋਗੇ ਤਾਂ ਫੇਰ ਵੀ ਵਿਛੜੋ ਗੇ। ਜੇ ਸਬਦ ਨਾਲ ਮਿਲੋਗੇ ਤਾਂ ਵਿਛੜੋ ਗੇ ਨਹੀਂ।

## ਆਗੇ ਸਾਖੀ ਮਰਦਾਨੇ ਦੀ ਤੁਰੀ

ਇਕ ਸਮੇ ਗੁਰੂ ਜੀ ਰਾਏ ਭੁਏ ਦੀ ਤਲਵੰਡੀ ਬੈਠੇ ਸੀ ਤੇ ਇਕ ਡੂਮ ਆਕੈ ਰਬਾਬ ਵਜਾਇਆ। ਤੇ ਰਾਗ ਅਲਾਪਿਆ। ਤਿਸ ਦਾ ਰਾਗ ਸੁਣਿਕੈ ਮਨੁ ਇਕਾਗਰ ਹੋ ਗਿਆ ਤਾਂ ਸਾਹਿਬ ਪੁਛਿਆ ਭਾਈ ਤੇਰਾ ਨਾਮੁ ਕਿਆ ਹੈ। ਤਾਂ ਉਸ ਨੇ ਕਿਹਾ ਜੀ ਮੇਰਾ ਨਾਮੁ ਦਾਨਾ ਬੀਨਾ ਮੀਰਾਸੀ ਲੋਕ ਕਹਿਦੇ ਹੈ। ਬਚਨ ਹੋਆ ਤੂੰ ਰਬਾਬ ਭਲਾ ਵਜਾਵਦਾ ਹੈ ਤੈਨੂ ਰਾਗਾਂ ਦੀ ਭਲੀ ਸੋਝੀ ਹੈ। ਪ੍ਰ ਜੇ ਤੂੰ ਸਾਡਾ ਸੰਗਿ ਕਰੇ ਤਾਂ ਏਹੋ ਰਾਗ ਪਾਇਕੈ ਸਬਦੁ ਗਾਵੈ ਤਾਂ ਅਸੀ ਤੇਰਾ ਦੀਨ ਤੇ ਦੁਨੀਆਂ ਵਿਚ ਉਧਾਰ ਕਰੀਏ। ਤਾਂ ਉਸ ਨੇ ਕਿਹਾ ਜੀ ਅਸੀ ਧਨੀ ਲੋਕਾਂ ਨੂ ਰਾਗ ਸੁਣਾ ਕੇ ਚਾਰ ਪੈਸੇ ਲਿਆਵਦੇ ਹਾਂ। ਆਪਣੇ ਪੁਤ੍ਰਾਂ ਧੀਆਂ ਵਿਚ ਬੈਠਕੇ ਦੁਨੀਆਂ ਦੀ ਗੁਜਰਾਨ ਕਰਦੇ ਹਾਂ। ਤੇ ਪੰਜ ਵੇਲੇ ਨਿਮਾਜ ਪੜਦੇ ਹਾਂ ਤੇ ਤ੍ਰੀਹ ਰੋਜੇ ਰਮਜਾਨ ਦੇ ਰਖਦੇ ਹਾਂ। ਸਾਡਾ ਦੀਨ ਦਾ ਭਲਾ ਹੁੰਦਾ ਹੈ ਤੂੰ ਤਾਂ ਉਦਾਸੀ ਕਰਨਾ ਚਹੁੰਦਾ ਹੈ ਅਸੀ ਜੇ ਤੇਰੇ ਨਾਲ ਰਲਾਂਗੇ ਤਾਂ ਦੁਨੀਆਂ ਦੇ ਜੋ ਕਟੰਬੀ ਹੈ ਸੋ ਤਾਂ ਭੁਖ ਨਾਲ ਮਰ ਜਾਣ ਗੇ। ਤੇ ਫੇਰ ਨਿਵਾਜ ਰੋਜਾ ਵੀ ਨਾ ਹੋਵੈਗਾ। ਦੀਨ ਤੇ ਦੁਨੀਆਂ ਵੀ ਸਾਡੇ ਐਵੇ ਜਾਵੈਗੇ। ਤੁਸੀ ਉਧਾਰ ਕਿਸ ਤਰਾਂ ਕਰੋਗੇ। ਤਾਂ ਸਾਹਿਬ ਬਚਨ ਕੀਤਾ ਭਾਈ ਦਾਨਿਆ। ਤੂੰ ਦਿਵਾਨਾ ਹੋਇਆ ਹੈ। ਸਾਰੀ ਸ੍ਰਿਸਟੀ ਦੀ ਪਾਲਣਾ ਈਸਰ ਕਰਦਾ ਹੈ ਕੇ ਤੂੰ ਕਰਦਾ ਹੈ। ਇਹ ਦਿਵਾਨਿਆ ਦੀ ਬ੍ਰਿਤ ਹੈ ਜੋ ਤੂੰ ਆਪਣੇ ਸ੍ਰਿ ਤੇ ਕੁਟੰਬੀਆਂ ਦਾ ਭਾਰ ਚੁਕਿਆ ਹੈ। ਸਭਨਾ ਜੀਆ ਦੀ ਪਾਲਣਾ ਆਪ ਵਾਹਿਗੁਰੂ ਕਰਦਾ ਹੈ। ਤੇ ਦੂਜਾ ਜੋ ਕਿਹਾ ਹੈ ਨਿਵਾਜ ਰੋਜਾ ਕਰਕੇ ਮੇਰਾ ਦੀਨ ਦਾ ਭਲਾ ਹੋਵੇਗਾ। ਤਾ ਨਿਵਾਜ ਰੋਜੇ ਦਾ ਅਰਥ ਕਿਆ ਹੈ ਤੇ ਕਿਤਨੇ ਵੇਲੇ ਨਿਵਾਜ ਤੇ ਰੋਜਾ ਜਗਤ ਵਿਚ ਆਵਦਾ ਹੈ। ਤਾਂ ਅਗੋ ਡੂਮ ਨੇ ਕਿਹਾ ਜੀ ਨਿਵਾਜ ਤੇ ਰੋਜੇ ਦਾ ਅਰਥ ਮੈ ਨਹੀ ਜਾਣਦਾ। ਪ੍ਰ ਇਤਨਾ ਜਾਣਦਾ ਹਾਂ ਪੰਜ ਵੇਲੇ ਨਿਵਾਜ ਨਿਤ ਆਵਦੀ ਹੈ। ਤੇ ਇਕ ਮਹੀਨਾ ਰਮਜਾਨ ਦੇ ਰੋਜੇ ਬਰਸ ਦੇ ਬਰਸ ਜਗਤ ਵਿਚ ਆਵਦੇ ਹੈ। ਤਾਂ ਬਚਨ ਹੋਆ ਹੋਰ ਵੇਲੇ ਨਿਵਾਜ ਤੇ ਰੋਜੇ ਕਿਥੇ ਰਹਿਦੇ ਹੈ। ਤਾਂ ਓਸ ਨੇ ਕਿਹਾ ਜੀ ਉਹ ਖੁਦਾ ਦੇ ਘਰਿ ਸਦਾ ਰਹਿਦੇ ਹੈ। ਬਚਨ ਹੋਆ ਖੁਦਾ ਦਾ ਘਰ ਕਿਥੇ ਹੈ। ਓਸ ਨੇ ਕਿਹਾ ਜੀ ਮੈ ਤਾ ਡਿਠਾ ਨਹੀ। ਤਾਂ ਸਾਹਿਬ ਬਚਨ ਕੀਤਾ ਖੁਦਾ ਦਾ ਘਰ ਸੰਤਾ ਦਾ ਰਿਦਾ ਹੈ ਤੇ ਸੰਤ ਖੁਦਾ ਦੇ ਰਿਦੇ ਵਿਚ ਵਸਦੇ ਹੈ। ਜੋ ਸਵਾਸ ਵਾਹਗੁਰੂ ਕਾ ਨਾਮ ਜਪਦੇ ਹੈ। ਸਦਾ ਨਿਵਾਜ ਉਨਾ ਦੇ ਰਿਦੇ ਵਿਚ ਵਸਦੀ ਹੈ। ਤੇ ਪੰਜ ਵੇਲੇ ਜਗਤ ਵਿਚ ਆਵਦੀ ਹੈ। ਤੇ ਸੰਤ ਜੋ ਸੰਜਮ ਨਾਲ ਅਹਾਰ ਕਰਦੇ ਹੈ ਤੇ ਰੋਜੇ ਉਨਾ ਦੇ ਘਰ ਸਦਾ ਰਹਿਦੇ ਹੈ ਤੇ

ਇਕ ਮਹੀਨਾ ਜਗਤੁ ਵਿਚ ਆਵਦੇ ਹੈ। ਜੋ ਸੰਤਾ ਦਾ ਸੰਗ ਕਰਦੇ ਹੈ। ਉਨਾ ਨੂ ਜੋ ਸੰਜਮ ਪ੍ਰਾਪਤ ਹੁੰਦਾ ਹੈ। ਉਨਾ ਨੂ ਵੀ ਨਿਵਾਜ ਰੋਜੇ ਦਾ ਸਦਾ ਫਲੁ ਹੁੰਦਾ ਹੈ। ਤਾਂ ਅਗੋ ਡੂਮ ਨੇ ਕਿਹਾ ਜੀ ਤੁਸਾਂ ਜੋ ਨਿਵਾਜ ਰੋਜੇ ਦਾ ਅਰਥ ਕਿਹਾ ਸੀ। ਸੋ ਭੀ ਸਾਨੂ ਕ੍ਰਿਪਾ ਕਰਕੈ ਸੁਣਾਵੋ। ਤਾਂ ਸਾਹਿਬ ਬਚਨ ਕੀਤਾ ਸੁਣ ਦਾਨਿਆ। ਜਿਸ ਸਮੇ ਮਹਾਂ ਪ੍ਰਲੌਂ ਹੋਵੇਗੀ ਤਾਂ ਸਭ ਜੀਵ ਖੜੇ ਕੀਚਨਗੇ। ਤੇ ਮਹਾਰਾਜ ਪੁਛਣਗੇ। ਤੁਸਾ ਨੂ ਮਾਣਸ ਜਨਮ ਦਿਤਾ ਸੀ। ਤੇ ਸਭ ਪਦਾਰਥ ਦਿਤੇ ਸੀ। ਚੋਵੀ ਹਜ਼ਾਰ ਸਵਾਸੁ ਥੋੜਾ ਨਿਤ ਅਜਾਈ ਜਾਦਾ ਸੀ। ਤੁਸਾਂ ਮਹਾਰਾਜ ਦਾ ਭਜਨ ਕਿਉ ਨਾ ਕੀਤਾ ਤੇ ਪਦਾਰਥ ਗੋਬਿੰਦ ਦੇ ਨਵਿਰਤ ਕਿਉ ਨਾ ਦਿਤੇ। ਫੇਰ ਤੁਸੀ ਸਾਮਣੇ ਦੇਖ ਨਾ ਸਕੋਗੇ। ਤੇ ਦੋਨੋ ਹਥ ਕਮਰ ਤੇ ਰਖਕੇ ਖੜੇ ਰਹੋਗੇ। ਤਾਂ ਪਰੇਸਤਿਆ ਨੂ ਹੁਕਮ ਹੋਵੇਗਾ ਜੋ ਏਨਾ ਨੂ ਮਾਰੋ। ਤਾਂ ਮਾਰੀਦੇ ਤੁਸੀ ਗੋਡਿਆ ਤੇ ਡਿਗ ਪਵੋਗੇ। ਤਾਂ ਫੇਰ ਪਰੇਸਤਿਆ ਨੂ ਹੁਕਮ ਹੋਵੇ ਗਾ ਫੇਰ ਉਹ ਮਾਰਨ ਲਗ ਜਾਣਗੇ। ਤੇ ਤੁਸੀ ਸਿਰ ਪ੍ਰਨੇ ਡਿਗ ਪਵੋਗੇ। ਫੇਰ ਮਾਰ ਕੇ ਖੜਾ ਕਰਨ ਗੇ। ਫੇਰ ਪੁਛਣਗੇ ਤੁਸਾ ਆਰਜਾ ਬਿਰਥੀ ਕਿਉ ਗਵਾਈ। ਜਦ ਦੋ ਤਿੰਨ ਵਾਰ ਮਾਰ ਕੇ ਖੜਾ ਕਰਨ ਗੇ। ਫੇਰ ਤੁਸੀ ਸਜੇ ਪਾਸੇ ਦੇਖੋਗੇ ਉਥੇ ਗੁਰੂ ਪੀਰ ਮੁਰਸਦ ਪੈਕੰਬਰ ਖੜੇ ਹੋਣਗੇ। ਤਾਂ ਉਨਾ ਦੇ ਅਗੇ ਤੁਸੀ ਬੇਨਤੀ ਕਰੋਗੇ। ਜੋ ਅਸੀ ਥੋਡੇ ਸਿਖ ਮੁਰੀਦ ਹੋਏ ਸੋ ਹੁਣ ਤੁਸੀ ਸਾਨੂ ਛਡਾਵੋ। ਤਾਂ ਅਗੋਂ ਗੁਰੂ ਪੀਰ ਆਖਣ ਗੇ ਜਿਸ ਵੇਲੇ ਥੋਡੇ ਸਰੀਰ ਅਰੋਗੁ ਸੀ। ਤੁਸਾ ਨੂ ਅਸੀ ਕਹਿਦੇ ਸੀ ਤੁਸੀ ਮਹਾਰਾਜ ਦਾ ਭਜਨ ਕਰੋ। ਪ੍ਰਮੇਸਰ ਨਵਿਰਤ ਦਾਨ ਦੇਵੋ ਸੰਤਾ ਦੀ ਸੇਵਾ ਕਰੋ। ਉਸ ਵੇਲੇ ਸਾਡਾ ਕਿਹਾ ਮੰਨਦੇ ਨਹੀ ਸੀ। ਤੇ ਆਪਣਿਆਂ ਕੁਟੰਬੀਆ ਨੂ ਮਿਤਰ ਜਾਣਦੇ ਸੀ। ਹੁਣ ਤੁਸੀ ਉਨਾ ਨੂ ਆਖੋ। ਫੇਰ ਤੁਸੀ ਉਥੇ ਦੇਖੋਗੇ ਤਾਂ ਅਗੇ ਕੁਟੰਬੀ ਵੀ ਮਾਰੀਦੇ ਹੋਣਗੇ। ਤਾਂ ਉਹ ਕਹਿਣਗੇ ਅਸੀ ਆਪਣਿਆਂ ਕਰਮਾਂ ਨੂ ਫੜੇ ਹੋਏ ਹਾਂ। ਫੇਰ ਤੁਸੀ ਦੋਹਾਂ ਪਾਸਿਆਂ ਤੋ ਨਿਰਾਸ ਹੋਕੇ ਫੇਰ ਮਹਾਰਾਜ ਦੇ ਅਗੇ ਹਥ ਅਡੋਗੇ ਹੁਣ ਤੂੰ ਸਾਨੂ ਬਖਸ਼। ਜੈਸੇ ਚੋਰ ਨੂ ਪਕੜਿ ਕੇ ਹਨੇਰੀ ਕੋਠੀ ਵਿਚ ਬੰਦ ਕਰੀਦਾ ਹੈ। ਤੇ ਇਕ ਵੇਲੇ ਕੁਝ ਖਾਣ ਨੂ ਦੇਈਦਾ ਹੈ। ਤੈਸੇ ਥੋਡੇ ਪਾਸੋ ਰੋਜੇ ਤੇ ਬ੍ਰਤ ਕਰਾਵਨੁ ਗੇ। ਜੇ ਹੁਣ ਤੂ ਮਰਦਾਨਾ ਹੋਵੇ ਤੇ ਸੰਤਾ ਦਾ ਸੰਗ ਕਰੇਂ ਤੇ ਰਾਗ ਪਾ ਕੇ ਸਬਦੁ ਨੂ ਗਾਵੇ। ਤਾਂ ਤੇਰਾ ਅਸੀ ਦੋਨਾ ਲੋਕਾ ਵਿਚ ਕਾਰਜੁ ਕਰਾਂ ਗੇ। ਓਸ ਨੇ ਆਖਿਆ ਜੀ ਜਿਵੇ ਥੋਡੀ ਰਜਾ ਹੋਵੈ। ਬਚਨ ਹੋਆ ਅਸਾ ਤੇਰਾ ਨਾਮੁ ਮਰਦਾਨਾ ਰਖਿਆ ਹੈ। ਵਾਹਿਗੁਰੂ ਦਾ ਭਜਨ ਕਰ ਤੇਰੇ ਕੁਟੰਬੀਆਂ ਦੀ ਵੀ ਤੇਰੀ ਵੀ ਅਸੀ ਖਬਰ ਲਵਾਂਗੇ। ਤਾਂ ਮਰਦਾਨਾ ਬਾਬੇ ਦੇ ਨਾਲ ਹੋ ਗਿਆ। ਤਾਂ ਬਾਬਾ ਬੋਲਿਆ ਪੰਜ ਨਿਵਾਜਾਂ ਵਖਤੁ ਪੰਜ ਪੰਜਾਂ ਪੰਜੇ ਨਾਉ। ਪਹਿਲਾਂ ਸਚੁ ਹਲਾਲੁ ਦੁਇ ਤੀਜੈ ਖੈਰ ਖੁਦਾਇ। ਚੌਥੇ ਨੀਅਤਿ ਰਾਸ ਮਨ ਪੰਜਵੇ ਸਿਫਤਿ ਸਨਾਇ। ਕਰਣੀ ਕਲਮਾਂ ਆਖ ਕੈ ਤਾ ਮੁਸਲਮਾਨ ਸਦਾਇ। ਨਾਨਕ ਜੇਤੇ ਕੂੜਆਰ ਕੂੜੇ ਪਲੈ ਪਾਇ। ਤਾਂ ਬਾਬੇ ਆਖਿਆ ਮਰਦਾਨਿਆ। ਪਹਿਲੀ ਨਿਵਾਜ ਸਚ ਬੋਲਣਾ ਸਚ ਕਮਾਵਣਾ। ਦੂਜੀ ਨਿਵਾਜ ਧਰਮ ਦੀ ਕਿਰਤਿ ਕਰਿ ਖਾਵਣੀ। ਤੇ ਮਨ ਨੂ ਗੁਰਾ ਦੇ ਬਚਨਾ ਦੀ ਨਦਰ ਕਰਿ ਕੁਹੁਣਾ (ਹਲਾਲ ਕਰਿਣਾ) ਤੀਜਾ ਸਭ ਦਾ ਭਲਾ ਚਿਤਵਣਾ। ਤੇ ਪ੍ਰਮੇਸਰ ਦੀ ਨਵਿਰਤ ਵੰਡ ਖਾਣਾ। ਚਉਥਾ ਮਨਸ਼ਾ ਸੁਧ ਰਖਣੀ। ਕਿਵੇ

ਮਹਾਰਾਜ ਦੇ ਨਾਮ ਦੀ ਪ੍ਰੀਤ ਪ੍ਰਾਪਤ ਹੋਵੇ। ਤੇ ਪੰਜਵੇ ਜੋ ਸਵਾਸ ਹੈ ਸੋ ਪ੍ਰਮੇਸਰ ਦੀ ਸਿਫਤਿ ਤੇ ਸੰਤਾ ਦੀ ਸਿਫਤਿ ਵਿਚ ਗੁਜਾਰਨੇ। ਭਲਿਆ ਕਰਮਾਂ ਵਿਚ ਗੁਜਾਰਨੇ। ਤੇ ਸੰਤਾ ਦੀ ਸੇਵਾ ਕਰਨੀ। ਹੋਰੁ ਏਹੋ ਕਲਮਾਂ ਹੈ ਜੇ ਐਸੇ ਵਰਤੇਗਾ ਤਾਂ ਦੋਜਕ ਨਾ ਜਾਵੈਗਾ। ੧੬।

## ਆਗੇ ਸਾਖੀ ਪ੍ਰਿਥੀ ਮਲ ਤੇ ਰਾਂਮੇ ਟਿਡੀ ਦੀ ਚਲੀ

ਪ੍ਰਿਥੀ ਮਲ ਸਹਿਗਲ ਤੇ ਰਾਂਮਾਂ ਟਿਡੀ ਇਹੁ ਵੀ ਬਾਬੇ ਨਾਨਕ ਜੀ ਤੋ ਵਰੋਸਾਏ ਹੈ। ਜਿਸ ਦਿਨ ਉਨਾ ਪਹਿਲੀ ਪਾਤਸਾਹੀ ਦਾ ਦਰਸ਼ਨ ਕੀਤਾ। ਫੇਰ ਓਨਾ ਨੇ ਅਰਦਾਸ ਕੀਤੀ। ਜੀ ਸਾਨੂ ਕੋਈ ਐਸਾ ਸੁਖਾਲਾ ਰਾਹੁ ਦਸੋ ਜੋ ਅਸੀ ਵਿਸਨ ਨਾਲ ਇਕ ਰੂਪ ਹੋਈਏ। ਤਾਂ ਸਾਹਿਬ ਕਿਹਾ ਤਿਨ ਪ੍ਰਕਾਰ ਦਾ ਤਪੁ ਹੈ। ਇਕ ਤਾਮਸੀ ਤਪੁ ਹੈ। ਜੋ ਨੰਗਾ ਰਹਿਣਾ ਭੁਖੇ ਮਰਨਾ ਜਲ ਵਿਚ ਬੈਠਣਾ। ਏਸ ਕਰਕੇ ਵੀ ਜੋ ਸਹਿਕਾਮ ਹੈ। ਉਨਾ ਨੂ ਰਿਧਾਂ ਸਿਧਾਂ ਫੁਰਦੀਆਂ ਹੈ। ਤੇ ਜੋ ਨਿਹ ਕਾਂਮ ਹੈ ਤਿਨਾ ਦਾ ਰਿਦਾ ਸੁਧ ਹੁਦਾ ਹੈ। ਪ੍ਰਿਥਮੇ ਇਹੁ ਤਪੁ ਕਰਨਾ ਕਠਿਨ ਹੈ। ਬਹੁਤ ਮਨ ਵਿਚ ਕਾਮ ਕਰੋਧ ਫਿਰਿ ਆਵਦਾ ਹੈ। ਤੁਸੀ ਰਾਜਸੀ ਤੇ ਸਾਂਤਕੀ ਤਪੁ ਕਰੋ ਤੇ ਭਗਤ ਕਰੋ। ਥੋੜਾ ਤੁਰਤੁ ਕਲਿਆਣੁ ਹੋਵੇਗਾ। ਫੇਰ ਓਨਾ ਨੇ ਕਿਹਾ ਜੀ ਅਸੀ ਤਾਂ ਜਾਣਦੇ ਨਹੀ ਰਾਜਸੀ ਸਾਂਤਕੀ ਤਪੁ ਅਰੁ ਭਗਤ ਕਿਸ ਨੂ ਕਹਿਦੇ ਹੈ। ਬਚਨ ਹੋਆ ਅਖਾਂ ਸੁੰਦਰ ਰੂਪਾਂ ਵਲੋ ਹਟਣੀਆਂ। ਤੇ ਕੰਨਾ ਨੂ ਨਿਦਿਆ ਸਰਵਣ ਵਲੋ ਹਟੌਣਾ। ਤੇ ਹਥਾ ਨੂ ਚੋਰੀ ਜਾਰੀ ਵਲੋ ਹਟੌਣਾ। ਤੇ ਪੈਰਾਂ ਨੂ ਕੁਸੰਗੁ ਤੇ ਬੁਰੇ ਕੰਮ ਵਲੋਂ ਹਟੌਣਾ। ਤੇ ਅਖੀਆ ਨੂ ਸੰਤਾ ਦੇ ਦਰਸਨ ਤੇ ਪੋਥੀਆਂ ਗ੍ਰਿੰਥਾਂ ਦੇ ਦਰਸਨ ਵਲ ਜੋੜਨਾ। ਤੇ ਰਸਨਾ ਨੂ ਝੂਠ ਤੋ ਮੋੜਕੇ ਸਚ ਤੇ ਮਿਠਾ ਬੋਲਣ ਤੇ ਸਿਫਤ ਵਲ ਜੋੜਨਾ। ਤੇ ਹਥਾ ਨੂ ਸੰਤਾ ਦੀ ਸੇਵਾ ਨਾਲ ਜੋੜਨਾ। ਪੈਰਾਂ ਨੂ ਗੁਰਦੁਆਰੇ ਤੇ ਸਤਿ ਸੰਗਤਿ ਨੂ ਲੈ ਜਾਣਾ। ਇਹੁ ਰਾਜਸੀ ਤਪੁ ਹੈ ਤੇ ਸਾਂਤਕੀ ਤਪੁ ਕਿਆ ਹੈ। ਜਿਸ ਵੇਲੇ ਪੁਰਖ ਨਾਮ ਦਾਨ ਤੇ ਬਾਣੀ ਵਲ ਧਿਆਨ ਕਰਦਾ ਹੈ। ਤਾਂ ਮਨ ਵਿਚੋ ਨਿਕਲ ਜਾਦਾ ਹੈ। ਮਨ ਨੂ ਹੋਰਨਾ ਵਾਸਨਾ ਵਲੋ ਹਟਾ ਕੇ ਨਾਮ ਵਲ ਜੋੜਨਾ। ਆਪ ਨਹੀ ਹਾਰਨਾ ਜੋ ਮਨ ਤਾਂ ਜੁੜਦਾ ਨਹੀ। ਏਸੇ ਮਨ ਨੂ ਹਰੌਣਾ। ਜੈਸੇ ਕਿਸੇ ਨੇ ਘੋੜੇ ਨੂ ਮਸਾਲਾ ਖਵਾਣਾ ਹੈ ਤੇ ਘੋੜਾ ਖਾਂਦਾ ਨਹੀਂ ਸੁਟ ਘਤਦਾ ਹੈ। ਜੇ ਖਵੌਣ ਵਾਲਾ ਢਿਲਾ ਨਾ ਪਵੇ ਉਸ ਦੇ ਮੁਹ ਵਿਚ ਹਥ ਰਖੇ। ਤਾਂ ਘੋੜਾ ਥੱਕ ਕੇ ਮਸਾਲਾ ਖਾ ਲੈਦਾ ਹੈ। ਜੇ ਖਵੌਣ ਵਾਲਾ ਛੱਡ ਜਾਂਦਾ ਹੈ ਤਾਂ ਘੋੜਾ ਮੁਹਿ ਵਿਚ ਰਖਿਆ ਹੋਆ ਵੀ ਸੁਟ ਦਿੰਦਾ ਹੈ। ਜੇ ਮਸਾਲਾ ਖਵਾ ਦਿੰਦਾ ਹੈ ਤਾਂ ਘੋੜੇ ਦਾ ਰੋਗ ਦੂਰ ਹੁੰਦਾ ਹੈ। ਤੈਸੇ ਮਨ ਨੂ ਦੁਰਬਾਸਨਾ ਵਲੋ ਰੋਕਦਾ ਰਹੈ। ਤੇ ਸਬਦੁ ਦੇ ਧਿਆਨ ਵਿਚ ਜੋੜਦਾ ਰਹੈ। ਜਿਸ ਵੇਲੇ ਸਬਦੁ ਏਸ ਦੇ ਮਨ ਵਿਚ ਵਸ ਜਾਵੇਗਾ। ਏਸ ਦਾ ਜਨਮੁ ਮਰਨੁ ਰੋਗੁ ਕੱਟ ਦੇਵੇਗਾ। ਤਾਂ ਉਨਾ ਨੇ ਏਹ ਬਚਨ ਦ੍ਰਿੜ ਕਰਿ ਲਿਆ। ਜਿਥੇ ਸਾਧ ਸੰਗਤੁ ਹੋਵੈ ਉਥੇ ਤੁਰ ਜਾਣ। ਨਾਲੇ ਸੇਵਾ ਕਰਨ ਨਾਲੇ ਸਬਦੁ ਦਾ ਮਨ ਵਿਚ ਪ੍ਰਚਾ ਰੱਖਣ। ਉਨਾ ਦਾ ਕੁਟੰਬੀਆਂ ਸਮੇਤ ਕਲਿਆਣ ਹੋਆ।

## ਦੌਲਤ ਖਾਂ ਨੇ ਬਾਬੇ ਨੂ ਮੋਦੀਖਾਨਾ ਕਰਾਉਣ ਦੀ ਸਾਖੀ ਚਲੀ

ਦੌਖਤ ਖਾਂ ਲੋਦੀ ਸੁਲਤਾਨੁ ਪੁਰ ਵਿਚ ਰਹਿਦਾ ਸੀ। ਤੇ ਉਸ ਜਗਾ ਦਾ ਸਰਦਾਰ ਸੀ। ਤੇ ਜੈਰਾਮ ਬਾਬੇ ਦਾ ਭਣੋਈਆ ਸੀ। ਤੇ ਦੌਲਤ ਖਾਂ ਦਾ ਮੋਦੀਖਾਨਾ ਕਰਦਾ ਸੀਂ। ਉਥੇ ਬਾਬਾ ਜੀ ਗਏ। ਤਾਂ ਜੈਰਾਮ ਨੇ ਮੋਦੀਖਾਨੇ ਦਾ ਸਾਰਾ ਕੰਮ ਬਾਬਾ ਜੀ ਦੇ ਹਵਾਲੇ ਕੀਤਾ। ਬਾਬਾ ਜੀ ਦੇ ਅਗੇ ਸਭ ਵਟੇ ਰਖੇ। ਜਬ ਬਾਬਾ ਜੀ ਨੇ ਪਾ ਵਟਾ ਡਿਠਾ ਤਾਂ ਉਸ ਦੇ ਅਗੇ ਮਥਾ ਟੇਕਿਆ। ਧੰਨ ਇਹੁ ਵਟਾ ਹੈ ਜਿਸਨੇ ਆਪ ਨੂ ਛੋਟਾ ਸਦਾਇਆ ਹੈ। ਪੈਰ ਜੋ ਸਭਨਾ ਅੰਗ ਤੋ ਨੀਵੇ ਹੈ ਤਾਂ ਚਰਨਾ ਦੀ ਪੂਜਾ ਹੁੰਦੀ ਹੈ ਤੇ ਹੋਰਨਾ ਅੰਗਾਂ ਦੀ ਪੂਜਾ ਨਹੀ ਹੁੰਦੀ। ਫੇਰ ਓਸ ਸ਼ਹਰ ਵਿਚ ਸਭ ਸਾਧ ਸੰਗਤ ਆਵੈ। ਤਾਂ ਬਾਬਾ ਜੀ ਸਭਨਾ ਨੂ ਨਾਨਾ ਪ੍ਰਕਾਰ ਦੇ ਪ੍ਰਸਾਦੁ ਤੇ ਬਸਤ੍ਰਾ ਤਕ ਪੂਜਾ ਕਰਨਿ। ਦੌਲਤ ਖਾਂ ਦੇ ਖਰਚ ਨਾਲੋਂ ਪ੍ਰਮੇਸਰ ਦੇ ਨਵਿਰਤ ਬਹੁਤਾ ਖਰਚ ਹੋਵੈ। ਇਕ ਦਿਨ ਖਾਨ ਦੇ ਦਿਵਾਨ ਨੇ ਖਾਨ ਪਾਸ ਜਾ ਕਰਿ ਕਿਹਾ। ਜੋ ਜੈ ਰਾਮ ਦਾ ਸਾਲਾ ਆਇਆ ਹੈ। ਉਹ ਸਾਡਾ ਸਾਰਾ ਧਨ ਸਭ ਫਕੀਰਾਂ ਨੂ ਲੁਟਾਈ ਜਾਂਦਾ ਹੈ। ਸਿਧਾਂ ਦਾ ਖਰਚ ਰੋਜ ਦਾ ਸੌ ਰੁਪਈਆ ਹੈ। ਤੇ ਸਾਰਾ ਰੋਜ ਦਾ ਖਰਚ ਪੰਜ ਸੌ ਰੁਪਈਆ ਹੋ ਜਾਦਾ ਹੈ। ਤਾਂ ਖਾਨ ਨੇ ਜੈ ਰਾਮ ਨੂ ਸਦ ਕੇ ਪੁਛਿਆ ਤੂੰ ਸਾਡਾ ਸਾਰਾ ਧਨ ਖਰਚ ਕਰਿ ਦਿਤਾ ਹੈ। ਦਿਵਾਨ ਦੇ ਨਾਲ ਲੇਖਾ ਕਰੋ। ਤਾਂ ਜੈਰਾਮ ਨੇ ਬਾਬਾ ਜੀ ਨੂ ਕਿਹਾ ਖਾਨ ਲੇਖਾ ਮੰਗਦਾ ਹੈ। ਬਾਬਾ ਜੀ ਨੇ ਕਿਹਾ ਮੈ ਲੇਖਾ ਦੇਵਾਂ ਗਾ। ਤਾਂ ਜਬ ਬਾਬਾ ਜੀ ਤੋ ਲੇਖਾ ਲੈ ਲਿਆ ਤਾਂ ਦੁਗਣੇ ਪਦਾਰਥ ਘਰਿ ਵਿਚ ਪਏ ਸੀ। ਤੇ ਜਿਤਨੀ ਮਾਇਆ ਖਾਨ ਪਾਸੋ ਮੋਦੀਖਾਨੇ ਤੇ ਲਗੀ ਸੀ। ਤੇ ਉਹ ਸਾਰੀ ਖਾਨ ਦੇ ਖਰਚ ਲਗੀ ਹੈ। ਤੇ ਦਸ ਹਜ਼ਾਰ ਰੁਪਈਆ ਖਾਨ ਵਲ ਵਧ ਨਿਕਲਿਆ। ਖਾਨ ਤੋ ਲੈਣਾ ਨਿਕਲਿਆ। ਤਾਂ ਖਾਨ ਨੇ ਕਿਹਾ ਇਹ ਤਾਂ ਕੋਈ ਵਲੀ ਹੈ ਇਸ ਨੂ ਮੇਰੀ ਦਿਵਾਨਗੀ ਵੀ ਦੇਵੋ। ਤਾਂ ਬਾਬਾ ਜੀ ਨੇ ਕਿਹਾ ਮੈ ਥੋੜਾ ਕੰਮ ਨਹੀ ਲੈਦਾ। ਜੋ ਤੁਸਾਂ ਨੂ ਕਿਸੇ ਤੇ ਭਰੋਸਾ ਨਹੀ ਹੈ ਤਾਂ ਬਾਬਾ ਜੀ ਨੇ ਮੋਦੀਖਾਨਾ ਛਡ ਦਿਤਾ। ਜੋ ਸੰਤਾ ਪਾਸ ਜਾਵੇ ਤਾਂ ਉਥੇ ਬੈਠ ਰਹੇ। ਜੇ ਘਰਿ ਵਿਚ ਬੈਠੇ ਤਾਂ ਉਥੇ ਕਈ ਦਿਨ ਸਮਾਧ ਲਗੀ ਰਹੈ। ਇਕ ਦਿਨ ਖਾਨ ਨੇ ਬਾਬਾ ਜੀ ਨੂ ਸਦਾ ਭੇਜਿਆ ਤਾਂ ਬਾਬਾ ਜੀ ਦੇ ਬੈਠਿਆ ਕਾਜੀ ਵੀ ਆਇਆ। ਤਾਂ ਖਾਨ ਤੇ ਕਾਜੀ ਪੇਸੀ ਦੀ ਨਿਵਾਜ ਪੜਨ ਲਗੇ। ਤਾਂ ਬਾਬਾ ਜੀ ਦੇਖਕੇ ਹਸਿਆ। ਤਾਂ ਕਾਜੀ ਨੇ ਕਿਹਾ ਜੋ ਦੇਖਾ ਖਾਨ ਜੀ ਏਹੁ ਕਾਫਰ ਸਾਡੀ ਨਿਵਾਜ ਨੂ ਹਸਿਆ ਹੈ। ਤਾਂ ਖਾਨ ਨੇ ਪੁਛਿਆ ਬਾਬਾ ਜੀ ਤੁਸੀ ਸਾਡੀ ਨਿਵਾਜ ਨੂ ਕਿਉ ਹਸੇ ਹੈ। ਤਾਂ ਬਾਬਾ ਜੀ ਨੇ ਕਿਹਾ ਜਿਸ ਵੇਲੇ ਤੁਸੀ ਵੁਜੂ ਕਰਦੇ ਸੀ ਉਸ ਵੇਲੇ ਥੋੜਾ ਮਨ ਨਿਵਾਜ ਵਲ ਸੀ। ਤੇ ਥੋੜੇ ਉਤੇ ਖੁਦਾ ਮੇਹਰਵਾਨ ਸੀ। ਜਾਂ ਤੁਸੀ ਨਿਵਾਜ ਪੜਨ ਲਗੇ ਤਾਂ ਥੋੜੀ ਨਿਵਾਜ ਕਬੂਲ ਨਹੀ ਹੋਈ। ਤਾਂ ਕਾਜੀ ਨੇ ਕਿਹਾ ਕਿਉ ਨਹੀ ਕਬੂਲ ਹੋਈ। ਤਾਂ ਬਾਬਾ ਜੀ ਨੇ ਕਿਹਾ ਏਨਾ ਦਾ ਇਮਾਮ ਤੂੰ ਹੈਂ। ਤੇਰੇ ਘਰਿ ਘੋੜੀ ਸੂਈ ਸੀ। ਤੇ ਤੇਰੇ ਘਰ ਵਿਚ ਖੂਹ ਸੀ ਤੇ ਤੇਰਾ ਧਿਆਨ ਓਦਰ ਗਿਆ ਸੀ। ਜੋ ਮੇਰੀ ਵਛੇਰੀ ਖੂਹ ਵਿਚ ਨਾ ਪੈ ਜਾਵੇ। ਜੋ ਇਮਾਮ ਦਾ ਮਨ ਨਾ ਠਹਰਿਆ ਤਾਂ ਹੋਰਨਾ ਦੀ ਨਿਵਾਜ ਕਿਥੋਂ ਕਬੂਲ ਹੋਵੈ ਗੀ।

ਤਾਂ ਖਾਨ ਨੇ ਕਿਹਾ ਕਾਜੀ ਜੀ ਇਹ ਕੋਈ ਵਲੀ ਪੈਦਾ ਹੋਇਆ ਹੈ। ਏਸ ਦੀ ਤਾਂ ਸੇਵਾ ਕਰਨੀ ਪ੍ਰਵਾਨ ਹੈ। ਤਾਂ ਕਾਜੀ ਨੇ ਕਿਹਾ ਜੇ ਵਲੀ ਹੋਵੇ ਤਾਂ ਸਾਡੀ ਸ਼ਰਾ ਦੀ ਆਨ ਮੰਨੇ। ਤਾਂ ਇਕ ਦਿਨ ਬਾਬਾ ਜੀ ਵੇਈ ਵਿਚ ਨਾਵਣਿ ਗਿਆ। ਅਠ ਦਿਨ ਵਿਚ ਹੀ ਸਮਾਧ ਲਾਇ ਕਰ ਜਲ ਰੂਪ ਹੋ ਕੇ ਬੈਠਾ ਰਿਹਾ। ਤਾਂ ਖਾਨ ਨੂ ਖਬਰ ਪਹੁੰਚੀ ਤਾਂ ਖਾਨ ਉਥੇ ਮਹਾਂ ਜਾਲ ਪਾਏ। ਤਾਂ ਵੀ ਬਾਬਾ ਜੀ ਬਾਹਰ ਨਾ ਨਿਕਲੇ। ਤਾਂ ਅਠਵੇ ਦਿਨ ਉਥੋ ਹੀ ਨਿਕਲੇ ਤਾਂ ਖਾਨ ਮਿਲਨ ਗਿਆ ਤੇ ਕਾਜੀ  ਗਿਆ। ਕਾਜੀ ਨੇ ਕਿਹਾ ਇਹੁ ਕੋਈ ਜਾਦੂ ਵਾਲਾ ਫਕੀਰ ਹੈ। ਇਸ ਤੋ ਖਾਨ ਤੂ ਭੁਲਿਆ ਹੈ ਤਾਂ ਕਾਜੀ ਨੇ ਪੁਛਿਆ ਨਾਨਕ ਜੀ ਤੂੰ ਹਿੰਦੂ ਹੈ ਕੇ ਮੁਸਲਮਾਨ। ਤਾਂ ਬਾਬਾ ਜੀ ਬੋਲਿਆ ਕੋਈ ਆਖੈ ਭੂਤਨਾ ਕੋ ਕਹੈ ਬੇਤਾਲਾ। ਕੋਈ ਆਖੈ ਆਦਮੀ ਨਾਨਕੁ ਵੇਚਾਰਾ। ਭਇਆ ਦਿਵਾਨਾ ਸਾਹ ਕਾ ਨਾਨਕੁ ਬਉਰਾਨਾ। ਹਉ ਹਰਿ ਬਿਨੁ ਅਵਰੁ ਨ ਜਾਨਾ। ਤਿਸ ਦਾ ਵੀਚਾਰ। ਬਾਬਾ ਜੀ ਨੇ ਕਿਹਾ ਏਹੁ ਪੰਜਾਂ ਤਤਾਂ ਦਾ ਸਰੀਰ ਹੈ। ਕੋਈ ਏਸ ਨੂ ਭੂਤਨਾ ਕਹਿਦਾ ਹੈ ਕੋਈ ਏਸ ਨੁ ਬਿਤਾਲਾ ਕਹਿਦਾ ਹੈ। ਕੋਈ ਏਸ ਨੂ ਆਦਮੀ ਕਹਿਦਾ ਹੈ ਤੇ ਮੈਨੂ ਜਦ ਦੀ ਸੰਤਾ ਨੇ ਸੋਝੀ ਦਿਤੀ ਹੈ ਤਾਂ ਮੈ ਆਪ ਨੂ ਏਸ ਦਾ ਸਾਖੀ ਜਾਣਦਾ ਹਾਂ। ਤੇ ਜੇੜਾ ਮਾਤਾ ਪਿਤਾ ਨੂ ਮਿਲਕੇ ਮੈਨੂ ਦੇਹੁ ਅਭਮਾਨ ਹੋਇਆ ਸੀ। ਉਸ ਵਲੋਂ ਮੈ ਬਉਰਾ ਗਇਆ ਹਾਂ। ਤੇ ਗੁਰਾਂ ਦਾ ਉਪਦੇਸ਼ ਦਿਰੜ ਕੀਤਾ ਹੈ। ਜੋ ਮੈ ਇਸ ਸਰੀਰ ਦੇ ਪਵਿਤ੍ਰ ਕਰਨ ਵਾਲਾ ਆਤਮਾ ਹਾਂ। ਅਗੇ ਆਤਮਾ ਤੇ ਪ੍ਰਮਾਤਮਾ ਵਿਚ ਭੇਦ ਕੋਈ ਨਹੀ। ਜੈਸੇ ਤਰੰਗ ਮੇ ਜਲ ਇਕ ਹੈ। ਜੈਸੇ ਘਟਾਂ ਮੇ ਅਕਾਸ਼ ਇਕ ਹੈ। ਜੈਸੇ ਸਰੀਰ ਮੇ ਸਤਿਆ ਪ੍ਰਮਾਤਮਾ ਦੀ ਇਕ ਹੈ। ਜਦ ਦਾ ਮੈ ਗੁਰਾਂ  ਤੋ ਇਹ ਗ੍ਰਿਾਂਨ ਦ੍ਰਿੜ ਕੀਤਾ ਹੈ। ਤਾਂ ਮੈ ਵਾਹਗੁਰੂ ਬਿਨਾ ਦੂਜਾ ਕੁਛ ਨਹੀ ਜਾਣਦਾ। ਦੇਹੁ ਹੀ ਹਿੰਦੂ ਹੈ ਦੇਹੁ ਹੀ ਮੁਸਲਮਾਨ ਹੈ। ਮੈ ਦੇਹੁ ਦਾ ਸਾਖੀ ਨਿਆਰਾ ਹਾਂ। ਤਾਂ ਖਾਨ ਨੇ ਸੁਣਿਕੇ ਮੱਥਾ ਟੇਕਿਆ। ਤੇ ਕਿਹਾ ਮੈ ਤੈਨੂ ਖੁਦਾ ਦਾ ਵਲੀ ਜਾਣਦਾ ਹਾਂ। ਪ੍ਰ ਇਕ ਮੇਰੇ ਮਨ ਵਿਚ ਆਸ਼ਾ ਹੈ। ਜੋ ਮੈ ਸੁਣਿਆ ਹੈ ਜੋ ਖਿਦ੍ਰ ਜਿੰਦਾ ਪੀਰ ਹੈ। ਪ੍ਰਿਥੀ ਅਕਾਸ ਵੀ ਮਿਟ ਜਾਦੇ ਹੈ ਤੇ ਜਲ ਤੇ ਵਰਨ ਨਹੀ ਮਿਟਦਾ। ਇਕ ਵੇਰੀ ਮੈ ਖਿਦ੍ਰ ਦਾ ਦਰਸਨ ਕਰਾਂ। ਤਾਂ ਬਾਬਾ ਜੀ ਬੋਲਿਆ ਜੇ ਤੂੰ ਕਹੇ ਤਾਂ ਤੈਨੂ ਖਿਦ੍ਰ ਦਾ ਦਰਸਨ ਕਰਾਈਏ। ਜੇ ਕਹੇ ਤਾਂ ਤੈਨੂ ਖਿਦ੍ਰ ਬਣਾਈਏ। ਤਾਂ ਖਾਨ ਬੋਲਿਆ ਜੀ ਤੁਸਾ ਥੀ ਸਭੁ ਕਿਛੁ ਹੁੰਦਾ ਹੈ। ਪ੍ਰ ਮੈਨੂ ਦ੍ਰਸਨ ਖਿਦ੍ਰ ਦਾ ਜਰੂਰ ਕਰਾਵੋ। ਤਾਂ ਬਾਬਾ ਜੀ ਬੋਲਿਆ ਤੂੰ ਧਿਆਨ ਕਰਕੇ ਬੈਠ। ਜਿਤਨਾ ਪ੍ਰਿਥੀ ਅਕਾਸ਼ ਵਿਚ ਪਦਾਰਥੁ ਹੈ ਸਭ ਜਲ ਮਈ ਹੈ। ਤੇ ਜਲ ਵਿਚ ਜੋ ਦਰਵਤਾ ਸ਼ਕਤਿ ਹੈ ਸੋ ਮੈ ਹਾਂ। ਤਾਂ ਖਾਨ ਨੇ ਕਿਹਾ ਮੇਰਾ ਧਿਆਨ ਠਹਰਦਾ ਨਹੀ। ਤਾਂ ਬਾਬੇ ਜੀ ਨੇ ਕਿਹਾ ਜਿਉ ਜਿਉ ਤੇਰਾ ਧਿਆਨੁ ਨਿਕਲ ਜਾਵੈ। ਤਿਉ ਤਿਉ ਫੇਰ ਦਿੜ ਕਰੋ। ਤੇ ਨਾਸਕਾ ਦੇ ਅਗਰ ਧਿਆਨੁ ਰਖੋ ਗੇ ਤਾਂ ਤੁਸਾ ਨੂ ਵਰਨ ਦਾ ਦ੍ਰਸਨ ਹੋਵੈਗਾ। ਥੋਡੇ ਉਪਰ ਮੈ ਵੀ ਦਰਿਸਟ ਕਰਾਂ ਗਾ। ਅਜ ਹੀ ਰਾਤ ਸਮੇ ਤੁਸਾਂ ਨੂ ਦ੍ਰਸਨ ਖਿਦ੍ਰ ਦਾ ਹੋਵੈਗਾ। ਜਬ ਤਿਨ ਪਹਿਰ ਧਿਆਨ ਲਾਕੇ ਖਾਨ ਬੈਠਾ। ਤਾਂ ਪਿਛਲੀ ਰਾਤ ਵਰਨ ਪ੍ਰਾਪਤ ਹੋਆ। ਹਥੁ ਵਿਚ ਵਡੇ ਰਤਨੁ ਲਿਆਇਆ। ਜਿਨਾ ਦੇ ਪ੍ਰਕਾਸ ਕਰਕੇ ਉਜਿਆਲਾ ਹੋ ਗਿਆ। ਪ੍ਰਿਥਮੇ ਬਾਬੇ ਜੀ ਦੇ ਚਰਨੀ ਲਗਾ। ਤੇ ਰਤਨ ਭੇਟ

ਗੁਜਾਰੇ। ਤਾਂ ਬਾਬੇ ਜੀ ਨੇ ਕਿਹਾ ਖਾਨ ਜੀ ਖਿਦ੍ਰ ਜਿੰਦਾ ਪੀਰ ਆਇਆ ਹੈ। ਤਾਂ ਖਾਨ ਖਿਦ੍ਰ ਦੇ ਪੈਰੀ ਪਿਆ। ਖਿਦ੍ਰ ਫੇਰ ਖਾਨ ਦੇ ਅਗੇ ਮੱਥਾ ਟੇਕਿਆ ਤਾਂ ਬਾਬਾ ਜੀ ਨੇ ਕਿਹਾ ਖਿਦ੍ਰ ਜੀ ਅਸਾਂ ਖਿਦ੍ਰ ਜਲਾਂ ਦਾ ਰਾਜਾ ਖਾਨ ਨੂ ਕੀਤਾ ਹੈ। ਤਾਂ ਖਿਦ੍ਰ ਨੇ ਕਹਾ ਜੀ ਵਡੀ ਮੇਹਰ ਕੀਤੀ ਹੈ। ਜੇ ਮੈਨੂ ਕਹੋਂ ਤਾਂ ਮੈ ਆਪਣਾ ਰਾਜ ਛਡਕੇ ਥੋੜੀ ਸੇਵਾ ਵਿਚ ਰਹਾਂ। ਜੇ ਕਹੋਂ ਤਾਂ ਖਾਨ ਦੀ ਸੇਵਾ ਵਿਚ ਰਹਾਂ। ਤਾਂ ਖਾਨ ਬੋਲਿਆ ਜੋ ਤੂੰ ਜਲਾ ਦਾ ਰਾਜ ਭਲੀ ਪ੍ਰਕਾਰ ਜਾਣਦਾ ਹੈ। ਤੂੰ ਮੇਰਾ ਮੰਤ੍ਰੀ ਹੋਕੇ ਰਹੋ। ਤਾਂ ਬਾਬੇ ਜੀ ਨੇ ਕਿਹਾ ਜੋ ਪੰਜ ਵਰਖ ਖਾਨ ਏਥੇ ਹੋਰ ਰਹੈਗਾ ਤੇ ਸਰੀਰ ਛਡਿਕੇ ਤੇਰੇ ਪਾਸ ਆਵੈਗਾ ਤੂੰ ਇਸ ਦਾ ਮੰਤ੍ਰੀ ਹੋਕੇ ਰਹੋ। ਅਸੀ ਏਸ ਨੂ ਗ੍ਯਾਂਨੁ ਦਿੰਦੇ ਹਾਂ। ਤੇਰੀ ਤੇ ਏਸ ਦੀ ਮੁਕਤਿ ਕਠੀ ਹੋਵੈ ਗੀ। ੧੮।

## ਆਗੇ ਸਾਖੀ ਭਾਈ ਮਾਲੋ ਤੇ ਮਾਗੋ ਦੀ ਤੁਰੀ

ਭਾਈ ਮਾਲੋ ਤੇ ਮਾਗੋ ਗੁਰੂ ਕੀ ਬਾਣੀ ਕੀਰਤਨੁ ਤੇ ਕਥਾ ਰਸ ਨਾਲ ਕਰਦੇ ਸੀ। ਇਕ ਦਿਨ ਗੁਰੂ ਨਾਨਕ ਜੀ ਦੇ ਦ੍ਰਸਨ ਨੂ ਭਾਈ ਮਾਲੋ ਤੇ ਭਾਈ ਮਾਗੋ ਆਏ। ਓਨਾ ਅਰਦਾਸ ਕੀਤੀ ਜੀ ਕ੍ਰਿਪਾ ਕਰਕੇ ਸਾਨੂ ਸੋ ਉਪਦੇਸ ਕਰੋ। ਜਿਸ ਕਰਕੇ ਸਾਡਾ ਉਧਾਰ ਹੋਵੇ। ਤਾਂ ਬਾਬਾ ਜੀ ਬੋਲਿਆ। ਜੇ ਤਾਮਸੀ ਤਪੁ ਕਰੋ ਅਗਨ ਦਾ ਤਪਨਾ ਤੇ ਜਲ ਵਿਚ ਨਿਵਾਸ ਕਰਨਾ। ਤੇ ਸੀਤ ਉਸ ਨੇ ਸਹਾਰਨਾ। ਤੇ ਤੀਰਥ ਦਾ ਨਿਵਾਸ ਕਰਨਾ। ਤੇ ਚੰਦਰਾਇਣ ਆਦਿ ਬਰਤ ਕਰਣੇ। ਤੇ ਭੂਮ ਦਾ ਭਰਮਣਾ ਤੇ ਕੰਦ ਮੂਲ ਦਾ ਅਹਾਰ ਕਰਨਾ। ਏਹ ਸਭ ਕਰਮ ਕਠਨ ਹੈ। ਤੇ ਇੰਦ੍ਰੀਆ ਤੇ ਮਨ ਨੂ ਇਕਾਗਰ ਕਰਨਾ। ਤੇ ਕਥਾ ਕੀਰਤਨੁ ਪ੍ਰੇਮ ਸੇ ਗਾਵਣਾ ਸੁਣਨਾ। ਏਹੁ ਕਰਮ ਸੁਗਮ ਹੈ ਤੇ ਏਹ ਰਾਜਸੀ ਤਪੁ ਹੈ। ਤੇ ਫਲ ਏਸ ਦਾ ਬਹੁਤਾ ਹੁੰਦਾ ਹੈ। ਤੇ ਖੇਚਲ ਏਸ ਦੀ ਥੋੜੀ ਹੈ। ਤਾਂ ਅਗੋ ਮਾਲੋ ਨੇ ਪੁੱਛਿਆ ਜੀ ਅਸਾਂ ਤਾਂ ਸੁਣਿਆ ਹੈ ਜੈਸੀ ਮਿਹਨਤ ਤੈਸਾ ਫਲੁ। ਜੋ ਵਡੀ ਮਜੂਰੀ ਕਰੇਗਾ ਸੋ ਵਡਾ ਫਲੁ ਪਾਵੇਗਾ। ਥੋੜੀ ਮਜੂਰੀ ਕਰੇਗਾ ਸੋ ਥੋੜਾ ਫਲੁ ਪਾਵੇਗਾ। ਤੁਸਾ ਬਚਨ ਕੀਤਾ ਜੋ ਕਰਮ ਸੁਗਮੁ ਹੈ। ਕਥਾ ਕੀਰਤਨੁ ਕਰਨਾ ਤੇ ਫਲੁ ਬਹੁਤਾ ਹੈ। ਇਹੁ ਸਾਡੇ ਸਮਝ ਵਿਚ ਕੈਸੇ ਆਵੇ। ਤਾਂ ਬਾਬਾ ਜੀ ਬੋਲਿਆ ਜੋ ਲਕੜ ਹਾਰੇ ਲਕੜਾ ਕਟੁ ਕੇ ਲਿਆਵਦੇ ਹੈ। ਤੇ ਪਾਂਡੀ ਪੰਡਾਂ ਬੰਨ ਲਿਆਵਦੇ ਹੈ। ਤਾਂ ਮਜੂਰੀ ਵਡੀ ਕਰਦੇ ਹੈ। ਤੇ ਨਫਾ ਥੋੜਾ ਹੁੰਦਾ ਹੈ। ਜੋ ਲੂਣ ਅਨ ਹਟੀ ਕਰਦੇ ਹੈ ਤੇ ਮਜੂਰੀ ਉਨਾ ਦੀ ਥੋੜੀ ਹੁਦੀ ਹੈ। ਤੇ ਨਫਾ ਬਹੁਤਾ ਹੁੰਦਾ ਹੈ। ਤੇ ਸਰਾਫ ਤੇ ਬਜਾਜ ਉਨਾ ਤੋ ਵੀ ਥੋੜੀ ਮਜੂਰੀ ਕਰਦੇ ਹੈ। ਤੇ ਸੈਕੜਿਆ ਰੁਪਯਾ ਦਾ ਸੌਦਾ ਕਰਦੇ ਹੈ। ਸੁਖ ਨਾਲ ਬੈਠੇ ਰਹਿੰਦੇ ਹੈ। ਤੇ ਨਫਾ ਉਨਾ ਨੂ ਬਹੁਤਾ ਬਹੁਤਾ ਹੁੰਦਾ ਹੈ। ਤੇ ਜੋ ਉਨਾ ਦੀ ਸੇਵਾ ਕਰਦਾ ਹੈ ਸੋ ਵੀ ਮੋਤੀ ਹੀਰੇ ਦੀ ਪਰਖ ਸਿਖ ਜਾਦਾ ਹੈ। ਤੈਸੇ ਹੋਰ ਜੋ ਤਪੁ ਹੈ ਸੋ ਸਰੀਰ ਉਪਰ ਕਸਟੁ ਹੁੰਦਾ ਹੈ। ਤੇ ਗ੍ਯਾਂਨ ਦੀ ਪ੍ਰਾਪਤੀ ਨਹੀ ਹੁੰਦੀ। ਤੇ ਕਥਾ ਕੀਰਤਨੁ ਦੇ ਪੜਨ ਸੁਣਨਿ ਕਰਿ ਪ੍ਰਿਥਮੇ ਤਾਂ ਉਪਾਸਨਾ ਦ੍ਰਿੜ ਹੁੰਦੀ ਹੈ। ਪਿਛੋ ਏਸ ਦੇ ਵਿਚੋ ਗ੍ਯਾਂਨ ਪ੍ਰਾਪਤਿ ਹੋ ਜਾਦਾ ਹੈ। ਏਹੁ ਸਾਤਕੀ ਤਪੁ ਹੈ ਤੇ ਨਫਾ ਬਹੁਤ ਹੈ। ਤਾਂ ਇਹ ਬਚਨ ਸੁਣਿਕੈ ਭਾਈ ਮਾਲੋ ਗੁਰੂ ਜੀ ਕੀ ਬਾਣੀ ਦੀ ਕਥਾ ਕਰੈ। ਤੇ ਭਾਈ ਮਾਂਗਾ ਸਨ ਮੁਖ

ਬੈਠਕੇ ਇਦ੍ਰੀਆ ਨੂ ਤੇ ਮਨ ਨੂ ਸੰਕੋਚ ਕੇ ਸੁਣੇ। ਤੇ ਦੋਨੋ ਮਿਲਿਕੇ ਫੇਰ ਕੀਰਤਨੁ ਕਰਨ। ਉਨਾ ਦੀ ਰਸਨਾ ਤੋ ਸਭ ਸਿਖਾ ਨੂ ਐਸਾ ਰਸ ਆਵੇ ਜੋ ਕੋਈ ਸੁਣੇ ਸਭ ਪਾਪਾਂ ਦਾ ਤਿਆਗ ਕਰਨ। ਤੇ ਧਰਮ ਦੀ ਕਿਰਤਿ ਕਰਕੇ ਵੰਡ ਖਾਣ। ਤੇ ਆਏ ਗਏ ਦੀ ਸਾਧ ਸੰਤ ਦੀ ਸੇਵਾ ਕਰਨ। ਤਾਂ ਸਾਰੇ ਦੇਸ ਦਾ ਕਲਿਆਣ ਹੋਆ। ੧੯।

## ਆਗੇ ਸਾਖੀ ਕਾਲੂ ਖਤਰੀ ਦੀ ਤੁਰੀ

ਕਾਲੂ ਖਤਰੀ ਆਸ ਧਾਰਕੇ ਬਾਬਾ ਜੀ ਨੂ ਮਿਲਿਆ। ਓਸ ਨੇ ਕਿਹਾ ਗਰੀਬ ਨਿਵਾਜ ਸਨ ਮੁਖ ਕਿਸ ਨੂ ਕਹਿਦੇ ਹੈ। ਤੇ ਬੇਮੁਖ ਕਿਸ ਨੂ ਕਹਿਦੇ ਹੈ। ਤਾਂ ਬਚਨ ਹੋਆ ਜੋ ਪਾਪਾਂ ਨੂ ਤਿਆਗ ਦੇਦੇ ਹੈ। ਤੇ ਪੁੰਨਾ ਦੇ ਸਾਮਣੇ ਹੁੰਦੇ ਹੈ। ਸੋ ਸਨਮੁਖ ਹੈ ਤੇ ਗੁਰੂ ਜੀ ਕੇ ਦ੍ਰਸਨ ਨੂ ਸਨ ਮੁਖ ਬੈਠਕੇ ਸੁਣੇ। ਤੇ ਆਪਣੇ ਮਨ ਦੀ ਬ੍ਰਿਤ ਦਾ ਸਾਖੀ ਹੋਵੈ। ਚਾਰ ਸਾਖੀਆ ਸਨ ਮੁਖ ਸਿਖਾ ਦੀਆ ਹੈ। ਜਿਸ ਕਰਕੇ ਗੁਰੂ ਜੀ ਕੇ ਸਨ ਮੁਖ ਹੁੰਦੇ ਹੈ। ਤਾਂ ਕਾਲੂ ਨੇ ਅਰਦਾਸ ਕੀਤੀ ਜੀ ਉਹ ਕੇੜੀਆ ਸਾਖੀਆ ਹੈ। ਤਾਂ ਬਾਬਾ ਜੀ ਨੇ ਕਿਹਾ। ਇਕ ਮੈਤ੍ਰੀ ਹੈ ਇਕ ਕਰਨਾ ਹੈ ਇਕ ਮੁਦਤਾ ਹੈ। ਇਕ ਉਪੇਖਿਆ ਹੈ। ਤਾਂ ਕਾਲੂ ਅਰਦਾਸ ਕੀਤੀ। ਜੀ ਸਾਨੂ ਏਸ ਦਾ ਅਰਥ ਸਮਝਾਵੋ। ਤਾਂ ਬਾਬਾ ਜੀ ਬੋਲਿਆ ਜੋ ਏਹ ਕਹੈ ਸਾਰੇ ਜਗਤੁ ਦੇ ਸੁਖ ਮੈਨੂ ਹੋਣ। ਏਸ ਨੂ ਤਾਂ ਜੋ ਏਸ ਦੇ ਕਰਮਾ ਵਿਚ ਲਿਖੇ ਹੈ ਸੋਈ ਹੋਣਗੇ। ਜੇ ਸਭਨਾ ਸਿਖਾ ਨੂ ਆਪਣਾ ਮਿਤ੍ਰ ਜਾਣੇ। ਤਾਂ ਮਿਤ੍ਰਾ ਦਾ ਸੁਖ ਆਪਣਾ ਸੁਖ ਹੁੰਦਾ ਹੈ। ਤਾਂ ਸਭ ਸੁਖ ਏਸ ਦਾ ਹੋਇਆ। ਤੇ ਆਪਣੇ ਪਾਸ ਜੋ ਧਨ ਹੋਵੇ ਵਿਦਿਆ ਹੋਵੇ ਜਾ ਕੋਈ ਗੁਣ ਹੋਵੇ। ਤਾਂ ਵੀ ਮਿਤ੍ਰ ਜਾਣਕੇ ਵੰਡ ਖਾਵੈ। ਜੋ ਕੁਝ ਬੁਧ ਹੋਵੇ ਉਸ ਕਰਕੇ ਵੀ ਸਿਖਾ ਨੂ ਸੁਖੀ ਕਰੇ ਇਹ ਤ੍ਰੈ ਮੈਤ੍ਰੀ ਹੈ। ਕਰਨਾ ਕਿਸ ਨੂ ਕਹਿਦੇ ਹੈ। ਜੋ ਆਪ ਤੋ ਧਨ ਕਰਕੇ ਨੀਵਾ ਹੋਵੈ। ਤਾ ਉਸ ਨੂ ਆਪਣੇ ਛੋਟੇ ਭਾਈ ਕੀ ਤੇ ਪੁਤ੍ਰ ਕੀ ਨਿਆਈ ਜਾਣੋ। ਉਸ ਦੇ ਨਾਲਿ ਸਹਾਇਤਾ ਕਰੈ। ਗਰਬ ਨਾ ਕਰੈ। ਇਹ ਕਰਨਾ ਹੈ। ਤੇ ਮੁਦਤਾ ਕਿਸ ਨੂ ਕਹਿਦੇ ਹੈ। ਜੋ ਆਪ ਤੋ ਗੁਣਾਂ ਕਰਕੇ ਬੁਧ ਕਰਕੇ ਵਿਦਿਆ ਕਰਕੇ ਵਡਾ ਹੋਵੈ ਤਾਂ ਦੇਖ ਕੈ ਸੁਣ ਕੈ ਪ੍ਰਸੰਨ ਹੋਵੈ। ਤੇ ਕਹੈ ਧੰਨ ਵਾਹਿਗੁਰੂ ਹੈ ਐਸੇ ਵੀ ਸਿਖ ਕੀਤੇ ਹੈ। ਜੈਸੇ ਆਪਣੇ ਪਿਤਾ ਦਾ ਤੇ ਗੁਰੂ ਕਾ ਜਸ ਸੁਣਕੇ ਕੋਈ ਪ੍ਰਸੰਨ ਹੁੰਦਾ ਹੈ। ਤੈਸੇ ਪ੍ਰਸੰਨ ਹੋਵੈ। ਤੇ ਨਿੰਦਿਆ ਕਿਸੇ ਦੀ ਨਾ ਕਰੈ। ਤੇ ਉਪੇਖਿਆ ਉਸ ਨੂ ਕਹਿਦੇ ਹੈ। ਜੋ ਆਪਣੀ ਬੁਧ ਤੇ ਗੁਰੂ ਕੇ ਬਚਨਾ ਦੇ ਅਨੁਸਾਰ ਸਭਨਾ ਨੂ ਉਪਦੇਸ ਕਰੈ। ਜੋ ਸਤ ਕਰਕੇ ਮੰਨੇ ਤਾਂ ਉਸ ਨੂ ਫੇਰ ਵੀ ਉਪਦੇਸ ਕਰੈ। ਜੋ ਨਾ ਮੰਨੇ ਉਸ ਦੇ ਨਾਲ ਹਠਿ ਕਰੈ। ਐਸੇ ਜਾਣੋ ਏਸ ਦੀ ਪ੍ਰਾਲੁਭਤਿ ਵਿਚ ਨਹੀ ਚੁਪ ਕਰਿ ਰਹੈ। ਜਾਂ ਇਹ ਬਚਨ ਭਾਈ ਕਾਲੂ ਨੇ ਸੁਣੇ ਤਾਂ ਏਸੇ ਪ੍ਰਕਾਰ ਵਰਤਣ ਲਗਾ। ਤਾਂ ਉਸ ਦਾ ਉਧਾਰ ਹੋਆ। ਹੋਰਨਾ ਸਿਖਾਂ ਦਾ ਵੀ ਉਸ ਨੂ ਮਿਲਕੇ ਉਧਾਰ ਹੋਆ। ੨੦।

## ਪਉੜੀ ੧੪ ਭਗਤ ਸਿਖਾਂ ਦੇ ਹੋਰ ਨਾਮ

੧. ਭਗਤੁ ਜੋ ਭਗਤਾ ਓਹਰੀ ਜਾਪੂਵੰਸੀ ਸੇਵ ਕਮਾਵੈ।

੨. ਸੀਹਾਂ ਉਪਲੁ ਜਾਣੀਐ ਗਜਣ ਉਪਲ ਸਤਿਗੁਰ ਭਾਵੈ।

੩. ਮੈਲਸੀਹਾਂ ਵਿਚਿ ਆਖੀਐ ਭਾਗੀਰਥੁ ਕਾਲੀ ਗੁਣ ਗਾਵੈ।

੪. ਜਿਤਾ ਰੰਧਾਵਾ ਭਲਾ ਹੈ ਬੂੜਾ ਬਢਾ ਇਕ ਮਨਿ ਧਿਆਵੈ।

੫. ਫਿਰਣਾ ਖਹਰਾ ਜੋਧੁ ਸਿਖੁ ਜੀਵਾਈ ਗੁਰਨਿ ਸੇਵ ਸੁਮਾਵੈ।

੬. ਗੁਜਰੁ ਜਾਤਿ ਲੁਹਾਰ ਹੈ ਗੁਰ ਸਿਖੀ ਗੁਰਸਿਖ ਸੁਣਾਵੈ।

੭. ਨਾਈ ਧਿੰਙੁ ਵਖਾਣੀਐ ਸਤਿਗੁਰ ਸੇਵਿ ਕੁਟੰਬੁ ਤਰਾਵੈ।

੮. ਗੁਰਮੁਖਿ ਸੁਖ ਫਲੁ ਅਲਖੁ ਲਖਾਵੈ॥ ੧੪॥

## ਪਉੜੀ ਚੌਦਵੀ ਦਾ ਅਰਥਾਤ ਸਾਖੀ ਭਗਤਾ ਤੇ ਜਾਪੂ ਦੀ

ਭਗਤਾ ਉਹਰੀ ਤੇ ਜਾਪੂ ਵੰਸੀ ਖਤਰੀ ਸੀ। ਜਬ ਉਨਾ ਨੇ ਬਾਬਾ ਜੀ ਦਾ ਦ੍ਰਸਨ ਕੀਤਾ ਤਾਂ ਦੇਖਕੇ ਬਹੁਤ ਪ੍ਰਸੰਨ ਹੋਏ। ਤਾਂ ਉਨਾ ਨੇ ਅਰਦਾਸ ਕੀਤੀ ਜੀ ਮਹਾਰਾਜ ਜੇੜੇ ਵੇਦਾਂ ਦੇ ਅਧਕਾਰੀ ਹੈ। ਓਨਾ ਦਾ ਤਾਂ ਵਿਦਿਆ ਕਰਕੇ ਗ੍ਿਾਂਨੁ ਕਰਕੈ ਉਧਾਰ ਹੁੰਦਾ ਹੈ। ਪ੍ਰ ਅਸੀ ਤਾਂ ਪੜਨ ਸੁਣਨ ਕੁਛ ਨਹੀ ਜਾਣਦੇ। ਸਾਡਾ ਉਧਾਰ ਕਿਉ ਕਰਿ ਹੋਵੈਗਾ। ਬਚਨ ਹੋਆ ਜੇ ਤੁਸੀ ਮਨਮੁਖਾਂ ਦੇ ਕਰਮਾ ਦਾ ਤਿਆਗ ਕਰੋ ਸਿਖਾ ਦੀ ਸੇਵਾ ਕਰੋ। ਤਾਂ ਥੋੜਾ ਵੀ ਕਲਿਆਣ ਹੋਵੈ। ਤਾਂ ਉਨਾ ਨੇ ਪੁਛਿਆ ਮਨ ਮੁਖਾਂ ਦੇ ਕੌਣ ਕਰਮ ਹੈ। ਕ੍ਰਿਪਾ ਕਰਕੇ ਸੁਣਾਵੋ। ਤਾਂ ਬਾਬਾ ਜੀ ਬੋਲਿਆ। ਚਾਰ ਸਾਖੀਆ ਮਨ ਮੁਖਾਂ ਦੀਆ ਹੈ। ਪ੍ਰਥਮੇ ਈਰਖਾ ਹਰਿ ਕਿਸੇ ਨਾਲ ਬਖੀਲੀ ਕਰਨੀ। ਜੋ ਸਭੇ ਪਦਾਰਥ ਤੇ ਸਭੇ ਗੁਣ ਮੇਰੇ ਵਿਚ ਹੋਣ। ਜੇ ਕਿਸੇ ਹੋਰ ਵਿਚ ਹੋਣ ਤਾਂ ਰਿਦਾ ਪ੍ਰਸਿੰਨ ਨਾ ਹੋਣਾ। ਤੇ ਸਭਨਾ ਨੂ ਆਪਣਾ ਵੈਰੀ ਜਾਨਣਾ। ਤੇ ਦੂਜੀ ਅਕਰਣਾ ਹਉਮੈ। ਜੇ ਆਪ ਤੋ ਘਟਿ ਵੇਖਣਾ ਤਾਂ ਉਸ ਨੂ ਬੁਧ ਨਾ ਦੇਣੀ। ਉਸ ਨੂ ਹਸਣਾ ਤੇ ਹਉਮੈ ਕਰਨੀ ਜੋ ਮੇਰੇ ਜੇਹਾ ਕੋਈ ਨਹੀ ਹੈ। ਤੀਜੀ ਨਿੰਦਾ ਜੇ ਆਪ ਤੋ ਕੋਈ ਵਸੇਖ ਹੋਵੈ। ਤੇ ਉਸ ਦੀ ਕੋਈ ਉਸਤਤਿ ਕਰੇ ਤਾਂ ਸਹਾਰ ਨਾ ਸਕਣੀ। ਸਗੋਂ ਉਸ ਦੀ ਨਿੰਦਿਆ ਕਰਨੀ ਜੋ ਉਹ ਵੀ ਮੇਰਾ ਦੇਖਿਆ ਹੋਆ ਹੈ। ਜੇ ਆਪਣੇ ਸਮਾਨ ਹੋਵੈ ਤਾਂ ਗਰਬੁ ਕਰਨਾ ਈਰਖਾ ਕਰਨਾ। ਜੋ ਮੇਰੇ ਵਿਚ ਵਡੇ ਗੁਣ ਹੈ ਉਹ ਕਿਆ ਹੈ। ਤੇ ਚੌਥੀ ਹਠਿ ਬ੍ਰਿਤ ਅਗੋ ਕੋਈ ਉਪਦੇਸ ਮੰਨੇ ਨਾ। ਤਾਂ ਉਸ ਨੂ ਜੋਰ ਨਾਲ ਕਹਿਣਾ। ਇਹ ਚਾਰ ਸਾਖੀਆ ਮਨ ਮੁਖਾਂ ਦੀਆ ਹੈ। ਏਨਾ ਦਾ ਤਿਆਗ ਕਰਨਾ ਤੇ ਸਿਖਾਂ ਨੂ ਗੁਰਦੇਵ ਰੂਪ ਜਾਣ ਕੈ ਧਰਮ ਦੀ ਕਿਰਤੁ ਕਰਕੈ ਸਿਖਾ ਨਾਲ ਵੰਡ ਖਾਣਾ। ਤਾਂ ਭਗਤਿ ਉਹਰੀ ਤੇ ਜਾਪੂ ਵੰਸੀ ਦਾ ਏਸ ਕਰਿ ਕਲਿਆਣ ਹੋਆ। ੨੧।

# ਆਗੇ ਸਾਖੀ ਸੀਹੈ ਤੇ ਜਗਣ ਦੀ ਤੁਰੀ

ਸੀਹਾਂ ਦੇ ਜਗਣ ਦੋਨੋ ਚਾਚੇ ਤਾਏ ਦੇ ਪੁਤ ਸੀ। ਜਬ ਬਾਬਾ ਜੀ ਦਾ ਉਨਾ ਨੇ ਦ੍ਰਸਨ ਕੀਤਾ ਤਾਂ ਉਨਾ ਨੇ ਅਰਦਾਸ ਕੀਤੀ। ਜੀ ਜਿਸ ਕਰਕੈ ਸਾਡਾ ਜਨਮ ਮਰਨ ਕਟੀਏ। ਤੇ ਚਾਰੇ ਪਦਾਰਥ ਸਾਨੂ ਪ੍ਰਾਪਤਿ ਹੋਣ ਤਾਂ ਬਾਬਾ ਜੀ ਬੋਲਿਆ। ਏਹੁ ਜੋ ਵਾਹਿਗੁਰੂ ਜੀ ਕਾ ਨਾਮ ਹੈ। ਏਸ ਦੇ ਜਾਪ ਕਰਕੈ ਚਾਰ ਪਦਾਰਥੁ ਪ੍ਰਾਪਤਿ ਹੁਦੇ ਹੈ। ਤਾਂ ਉਨਾ ਨੇ ਪੁਛਿਆ ਜੀ ਵਾਹਿਗੁਰੂ ਜੀ ਦਾ ਅਰਥ ਕੀ ਹੈ। ਤਾਂ ਬਾਬਾ ਜੀ ਬੋਲਿਆ। ਵਾਵਾ ਵਾਸਦੇਵ। ਹਾਹਾ ਹਰਿ। ਗਗਾ ਗੋਬਿੰਦ। ਰਾਰਾ ਰਾਮ। ਇਕ ਵਾਰੀ ਦੇ ਨਾਮ ਜਪਣਿ ਕਰਿ ਚਾਰਾਂ ਅਵਤਾਰਾਂ ਦਾ ਜਾਪੁ ਹੁਦਾ ਹੈ। ਤੇ ਦੂਜਾ ਏਸ ਦਾ ਇਹ ਅਰਥ ਹੈ। ਜੋ ਵਾਹੁ ਨਾਮ ਅਸਚਰਜ ਦਾ ਹੈ। ਜਿਸ ਦੀ ਸਤਿਆ ਕਰਕੇ ਸਭ ਪਦਾਰਥ ਆਵਤੇ ਹੈ। ਤੇ ਉਸ ਨੂ ਜਾਣ ਨਾ ਸਕੀਏ। ਤੇ ਗੋ ਨਾਮ ਪ੍ਰਕਾਸ ਦਾ ਹੈ। ਜੋ ਐਸੀ ਜੜ ਅਨਿਤ ਦੇਹੁ ਨੂ ਪ੍ਰਕਾਸ ਦੇ ਰਹਾ ਹੈ। ਉਸ ਦਾ ਨਾਮ ਵਾਹਿਗੁਰੂ ਹੈ। ਉਸਦੇ ਜਪਣਿ ਅਰੁ ਜਾਪਣ ਤੇ ਚਾਰ ਪਦਾਰਥੁ ਪ੍ਰਾਪਤ ਹੁਦੇ ਹੈ। ਤਾਂ ਉਨਾ ਨੇ ਪੁਛਿਆ ਕਿਸਤਰਾਂ ਚਾਰ ਪਦਾਰਥੁ ਮੁਹੋ ਵਾਹਿਗੁਰੂ ਆਖਿਆ ਮਿਲਦੇ ਹੈ। ਤਾਂ ਬਾਬਾ ਜੀ ਬੋਲਿਆ। ਜੇ ਸਾਧ ਸੰਗਤਿ ਨੂ ਤੁਰ ਜਾਈਏ ਤਾਂ ਚਰਨ ਚਰਨ ਵਿਚ ਅਸਮੇਧ ਸੌ ਜੱਗ ਦਾ ਫਲ ਹੁੰਦਾ ਹੈ। ਤੇ ਜਿਸ ਮਾਇਆ ਵਾਸਤੇ ਵਡੇ ਜਤਨ ਕਰੀਦੇ ਹੈ। ਸੋ ਮਾਇਆ ਵੀ ਮਹਾਰਾਜ ਦੇ ਭਗਤਾ ਨੂ ਪੈਰੀ ਪੈਕੇ ਲੋਕ ਆਣ ਦਿੰਦੇ ਹੈ। ਤੇ ਜੋ ਜੋ ਕਾਮਨਾ ਆਪਣੇ ਭਗਤਾ ਦੇ ਮਨ ਵਿਚ ਹੁਦੀ ਹੈ। ਸੋ ਸੋ ਕਾਮਨਾ ਮਹਾਰਾਜ ਪੂਰੀ ਕਰਦੇ ਹੈ। ਜੇ ਵਾਹਿਗੁਰੂ ਦੇ ਨਾਮ ਦਾ ਅਰਥ ਸਮਝੀਏ ਤਾਂ ਗ੍ਯਿਾਂਨ ਪ੍ਰਾਪਤਿ ਹੁਦਾ ਹੈ। ਤਾਂ ਮੁਕਤਿ ਹੁਦੀ ਹੈ ਤਾਂ ਚਾਰੇ ਪਦਾਰਥੁ ਵਾਹਿਗੁਰੂ ਜੀ ਦੇ ਨਾਮ ਦੇ ਅਧੀਨ ਹੈ। ਪਿਛਲੀ ਰਾਤ ਇਸਨਾਨ ਕਰਕੇ ਬਾਣੀ ਪੜਨੀ। ਤੇ ਦਿਨੇ ਆਪਣੀ ਕਿਰਤ ਵੀ ਕਰਨੀ ਤੇ ਸਵਾਸ ਥੱਲੇ ਜਾਵੈ ਤਾਂ ਵਾਹਿਗੁਰੂ ਉਚਾਰਨਾ। ਜੇ ਸਵਾਸ ਉਪਰ ਆਵੈ ਤਾਂ ਵਾਹਿਗੁਰੂ ਜੀ ਦਾ ਉਚਾਰਨ ਕਰਨਾ। ਇਸ ਪ੍ਰਕਾਰ ਬਤਾਵਨਾ ਤੇ ਆਏ ਗਏ ਸਾਧ ਸੰਤ ਦੀ ਸੇਵਾ ਕਰਨੀ। ਤੇ ਸੰਗਰਾਂਦ ਮਸਿਆ ਵੈਸਾਖੀ ਦੀਪਮਾਲਾ। ਸਭ ਦਿਨ ਵਿਚਾਰਕੇ ਕੜਾਹ ਕਰਨਾ ਤੇ ਸਿਖਾਂ ਦਾ ਪ੍ਰਸਾਦ ਕਰਨਾ। ਇਸ ਪ੍ਰਕਾਰ ਕਈ ਦਿਨ ਬੀਤੇ ਤਾਂ ਫੇਰ ਸੀਹੇ ਦੀ ਬੇਟੀ ਦਾ ਵਿਆਹ ਸੀ ਤੇ ਅਗਲੇ ਦਿਨ ਜੰਞ ਆਵਣੀ ਸੀ। ਤੇ ਇਕ ਦਿਨ ਅਗੇ ਉਥੇ ਬਹੁਤੇ ਸਿਖ ਆਏ ਉਹ ਗੁਰੂ ਜੀ ਦੇ ਦ੍ਰਸਨ ਨੂ ਚਲੇ ਸੀ। ਜੇਹੜਾ ਪਕਵਾਨ ਉਨਾ ਨੇ ਜੰਞ ਵਾਸਤੇ ਤਿਆਰ ਕੀਤਾ ਸੀ ਸੋ ਸਭ ਸਿਖਾ ਨੂ ਖਵਾ ਦਿਤਾ। ਤਾਂ ਸੀਹੇ ਦੀ ਇਸਤ੍ਰੀ ਮਨ ਵਿਚ ਚਿੰਤਾ ਕਰਨ ਲਗੀ। ਅਸੀ ਜੰਞ ਨੂ ਕੀ ਖਵਾਵਾਂ ਗੇ। ਤਾਂ ਸੀਹੇ ਨੇ ਕਿਹਾ ਸਾਡੀ ਪੈਜ ਬਾਬਾ ਜੀ ਰਖੇਗਾ। ਤਾਂ ਅਗਲੇ ਦਿਨ ਜੰਞ ਆਈ ਤਾਂ ਇਸਤ੍ਰੀ ਨੇ ਕਿਹਾ ਜੰਞ ਨੂ ਕਿਥੋ ਜਿਵਾਈਐ। ਤਾਂ ਭਾਈ ਸੀਹੇ ਨੇ ਅਰਦਾਸ ਕਰਿਕੈ ਜਿੰਦਰਾ ਖੋਲਿਆ ਤਾਂ ਸਾਰੀ ਜੰਞ ਖਾਏ ਕੈ ਤ੍ਰਿਪਤਿ ਹੋਈ ਤੇ ਜੋ ਮੇਲੁ ਵੀ ਪ੍ਰਸਾਦ ਖਾਏ ਕੈ ਸਭ ਤ੍ਰਿਪਤਿ ਹੋਇਆ ਤੇ ਪੰਜ ਦਿਨ ਜੰਞ ਨੂ ਰਖਿਆ ਸਭ ਪ੍ਰਸੰਨ ਹੋਏ ਤਾਂ ਉਨਾ ਨੇ ਕਿਹਾ ਗੁਰੂ ਜੀ ਆਪਣੇ ਸਿਖਾ ਦੀ ਪੈਜ ਰਖਦਾ ਹੈ।

## ਆਗੇ ਸਾਖੀ ਭਗੀਰਥ ਦੀ ਤੁਰੀ

ਮਲਸੀਹਾ ਦਾ ਚਉਧਰੀ ਭਗੀਰਥ ਮਹਾਂ ਕਾਲੀ ਦਾ ਉਪਾਸਕ ਸੀ। ਜਬ ਬਾਬਾ ਜੀ ਉਸ ਨਗਰੀ ਮੇ ਆਇਆ। ਤਾਂ ਭਗੀਰਥ ਨੇ ਬਹੁਤੀ ਸੇਵਾ ਕੀਤੀ। ਰਾਤ ਨੂ ਬਾਬਾ ਜੀ ਉਸੇ ਨਗਰੀ ਮੇ ਰਿਹਾ। ਤਾਂ ਭਗੀਰਥ ਵੀ ਬਾਬਾ ਜੀ ਦੇ ਪਾਸ ਹੀ ਸੋਂ ਰਿਹਾ। ਜਬ ਪਿਛਲੀ ਰਾਤ ਬਾਬਾ ਜੀ ਉਠਿਆ। ਤਾਂ ਭਗੀਰਥ ਵੀ ਉਠ ਕੇ ਇਸਨਾਨ ਵਾਸਤੇ ਜਲ ਲੈ ਆਇਆ। ਤਾਂ ਅਗੇ ਇਕ ਮਹਾਂ ਸੁੰਦਰ ਇਸਤ੍ਰੀ ਹੈ ਜਿਸ ਦੇ ਅਸ਼ਟਿ ਭੁਜਾਂ ਹੈ ਤੇ ਝਾੜੂ ਕਰਦੀ ਹੈ। ਤਾਂ ਭਗੀਰਥ ਨੇ ਪੁਛਿਆ ਤੂੰ ਕੌਣ ਹੈ। ਜੋ ਐਸ ਵੇਲੇ ਆਪਣੇ ਘਰੋ ਆਈ ਹੈ। ਤਾਂ ਉਸ ਨੇ ਕਿਹਾ ਭਗੀਰਥ ਤੂੰ ਮੈਨੂ ਨਹੀ ਜਾਣਦਾ। ਮੈ ਦੇਵੀ ਹਾਂ ਤਾਂ ਭਗੀਰਥ ਚਰਨੀ ਲਗਾ। ਤੇ ਕਿਹਾ ਤੂੰ ਸਾਰੇ ਜਗਤ ਦੀ ਮਾਤਾ ਹੈ। ਸਭ ਦੇਵਤਿਆ ਦੇ ਸਹਾਏ ਕਰਨ ਵਾਲੀ ਹੈ। ਤੇ ਰਾਖਸ਼ਾ ਦੇ ਨਾਸ ਕਰਨ ਵਾਲੀ ਹੈ। ਏਥੇ ਝਾੜੂ ਕਿਉ ਕਰਦੀ ਹੈ। ਤਾਂ ਦੇਵੀ ਬੋਲੀ। ਏਹ ਸੰਤ ਮਹਾਰਾਜ ਦਾ ਨਿਰਗੁਣਿ ਰੂਪ ਹੈ। ਤੇ ਮੈ ਸੁਰਗੁਣਿ ਰੂਪ ਹਾਂ। ਜੋ ਸੰਤਾ ਦੀ ਸੇਵਾ ਕਰਦੀ ਹਾਂ ਤਾਂ ਮੇਰੇ ਵਿਚ ਸਤ ਹੁਦਾ ਹੈ। ਤਾਂ ਭਗੀਰਥ ਗੁਰੂ ਕਾ ਸਿਖ ਹੋਇਆ। ਸੰਤਾ ਸਾਧਾ ਦੀ ਸੇਵਾ ਕਰਨ ਲਗਾ। ਤਾਂ ਉਸ ਦਾ ਉਧਾਰ ਹੋਇਆ। ੨੩।

## ਆਗੇ ਸਾਖੀ ਜਿਤੇ ਰਧਾਵੇ ਦੀ ਤੁਰੀ

ਇਕ ਦਿਨ ਭਾਈ ਜਿਤਾ ਰਧਾਵਾ ਗੁਰੂ ਨਾਨਕ ਜੀ ਕੇ ਪਾਸ ਆਇਆ ਤੇ ਅਰਦਾਸ ਕੀਤੀ। ਜੀ ਮੈ ਬਹੁਤ ਸਾਧਾਂ ਸੰਤਾ ਦਾ ਦ੍ਰਸਨ ਕੀਤਾ ਹੈ। ਪਰ ਮੇਰੇ ਮਨ ਦਾ ਸੰਸਾ ਨਹੀ ਮਿਟਿਆ। ਥੋੜਾ ਹੁਣ ਦ੍ਰਸਨ ਕੀਤਾ ਹੈ। ਮੇਰਾ ਸੰਸਾ ਨਿਵਰਤ ਕਰੋ। ਜੋ ਮੈਨੂ ਸਾਂਤ ਪ੍ਰਾਪਤਿ ਹੋਵੈ। ਤਾਂ ਬਾਬਾ ਜੀ ਬੋਲਿਆ। ਦੋਇ ਪ੍ਰਕਾਰ ਸਾਂਤ ਦੇ ਉਪਾ ਹੈ ਬੇਦਾਂ ਨੇ ਤੇ ਸੰਤਾ ਨੇ ਵੀ ਕਿਹਾ ਹੈ। ਜੋ ਤੇਰੇ ਮਨ ਵਿਚ ਉਪਾ ਹੋ ਸਕਦਾ ਹੈ। ਤਾਂ ਜਿਤਾ ਬੋਲਿਆ ਜੀ ਮੈਨੂ ਦੋਨੋ ਉਪਾ ਕ੍ਰਿਪਾ ਕਰਕੇ ਬਾਤਾਵੋ। ਜੋ ਮੈ ਕਰਿ ਸਕਾਂ ਗਾ ਸੋ ਕਰਾਂ ਗਾ। ਤਾਂ ਬਾਬਾ ਜੀ ਬੋਲਿਆ। ਇਕ ਕਸ਼ਟੁ ਜੋਗੁ ਹੈ। ਇਕ ਭਗਤ ਜੋਗ ਹੈ। ਤਾਂ ਜਿਤਾ ਬੋਲਿਆ। ਕਸਟੁ ਜੋਗੁ ਕੌਣ ਹੈ। ਤੇ ਭਗਤ ਜੋਗੁ ਕੌਣ ਹੈ। ਤਾਂ ਬਾਬਾ ਜੀ ਬੋਲਿਆ। ਅਸਟਿ ਅੰਗ ਕਸਟੁ ਜੋਗੁ ਦੇ ਹੈ। ਪ੍ਰਥਮੇ ਯੰਮ। ਦੂਜੇ ਨੇਮ। ਤੀਜਾ ਇਕਾਂਤ ਦੇਸ। ਚਉਥਾ ਆਸਨ। ਪੰਜਵਾਂ ਪ੍ਰਾਣਾ ਯਾਮ। ਛੇਵਾ ਧਿਆਨ। ਸਤਵਾ ਧਰਨਾ। ਅਠਵੀ ਸਮਾਧ। ਤਾਂ ਜਿਤਾ ਬੋਲਿਆ। ਅਸੀ ਜਟ ਸਿਖ ਹਾਂ। ਜੋ ਤੁਸੀ ਖਲਕੇ ਇਹ ਅੰਗ ਨਾ ਸੁਣਾਵੋ ਗੇ ਤਾਂ ਅਸੀ ਨਹੀ ਸਮਝਦੇ। ਤਾਂ ਬਾਬਾ ਜੀ ਬੋਲਿਆ। ਦਸ ਯੰਮ ਹੈ। ਪ੍ਰਿਥਮੇ ਅਹਿੰਸਾ। ਇਕ ਮਨ ਦੀ ਅਹਿੰਸਾ ਹੈ। ਜੋ ਮਨ ਕਰਕੈ ਕਿਸੇ ਦਾ ਬੁਰਾ ਨਾ ਤਕੈ। ਇਕ ਬਚਨਾ ਦੀ ਹਿੰਸਾ ਹੈ। ਕਿਸੇ ਨੂ ਫਿਕਾ ਬੋਲਿਕੈ ਦੁਖਾਵਣਾ ਕੋਈ ਮੁਹੋ ਕਰਕੇ ਕਿਸੇ ਦਾ ਵਿਗਨ ਕਰੌਣਾ। ਏਹ ਬਚਨਾ ਦੀ ਹਿੰਸਾ ਹੈ। ਤੇ ਇਕ ਕਰਮਾ ਦੀ ਹਿੰਸਾ ਹੈ। ਜੋ ਹਥਾਂ ਨਾਲ ਕਿਸੇ ਨੂ ਮਾਰਨਾ। ਸੋ ਇਹ ਤਿਨ ਪ੍ਰਕਾਰ ਦੀ ਹਿੰਸਾ ਦਾ ਤਿਆਗ ਕਰਨਾ। ਅਹਿੰਸਾ ਹੈ ਦੂਜਾ ਪ੍ਰਮਾਦ

ਦਾ ਸਤਿ ਜਾਨਣਾ। ਤੀਜਾ ਚੋਰੀ ਦਾ ਤਿਆਗ ਕਰਨਾ। ਇਕ ਸਰੀਰ ਦੀ ਚੋਰੀ ਹੈ। ਜੋ ਕਿਸੇ ਦਾ ਕੁਛ ਛੁਪਾਵਣਾ। ਦੂਜੀ ਮਨ ਦੀ ਚੋਰੀ ਹੈ ਜੋ ਪਾਪ ਕਰਨੇ ਤੇ ਛੁਪਾ ਰਖਣੇ ਏਹ ਵੀ ਤਿਆਗ ਕਰਨਾ। ਚੋਥਾ ਬ੍ਰਹਮ ਚਾਰਜ ਹੈ। ਬ੍ਰਹਮ ਚਾਰਜ ਕਿਸ ਨੂ ਕਹਦੇ ਹੈ। ਅਠ ਪ੍ਰਕਾਰ ਦਾ ਕਾਮ ਜਿੱਤਣਾ। ਜਿਤੇ ਨੇ ਕਿਹਾ ਅਠ ਪ੍ਰਕਾਰ ਕੌਣ ਹੈ। ਪ੍ਰਿਥਮੇ ਇਸਤ੍ਰੀਆਂ ਦੀਆ ਗਲਾਂ ਕਰਨੀਆਂ। ਦੂਜਾ ਗਲਾਂ ਸੁਨਣੀਆਂ। ਤੀਜਾ ਇਕਾਂਤ ਦੇਸ ਮੇ ਇਸਤ੍ਰੀ ਦੇ ਪਾਸ ਬੈਠਣਾ। ਚੌਥਾ ਉਸ ਦੇ ਨਾਲ ਪਰਸ ਕਰਨਾ। ਪੰਜਵਾ ਇਸਤ੍ਰੀ ਨਾਲ ਹਿਤ ਕਰਨਾ ਦੇਖਣਾ। ਛੇਵਾਂ ਅਲਿੰਗਨ ਕਰਨਾ। ਸਤਵਾ ਛੰਗਾਰ ਇਸਤ੍ਰੀਆਂ ਦਾ ਬਣਾਉਣਾ। ਅਠਵਾ ਭੋਗ ਕਰਨਾ। ਏਹੁ ਅਠ ਪ੍ਰਕਾਰ ਦਾ ਕਾਮ ਤਿਆਗਣਾ। ਬ੍ਰਹਮ ਚਾਰਜ ਏਹ ਹੈ। ਖਿਮਾ ਇਹੁ ਹੈ। ਕੋਈ ਭਲਾ ਕਹੇ ਕੋਈ ਬੁਰਾ ਕਹੇ ਉਸਦਾ ਸਹਾਰਨਾ। ਦੁਖ ਹੋਵੈ ਭਾਵੇ ਸੁਖ ਹੋਵੈ ਉਸਦਾ ਸਹਾਰਨਾ। ਖਸਟ ਮਧਿਤ ਕਹੀ ਹੈ ਧੀਰਜ ਜੇ ਕੁਛ ਦੁਖ ਸੁਖ ਹੋਵੈ ਤਾਂ ਉਸ ਨੂ ਅਪਦਾ ਸੰਪਦਾ ਤਿਸ ਵਿਖੈ ਵਿਆ ਕੁਲ ਨਾ ਹੋਵੈ। ਧੀਰਜ ਕਰਨਾ। ਸਪਤ ਮਦਇਆ ਜੋ ਆਪਣੀ ਸ਼ਕਤਿ ਹੋਵੈ ਸੋ ਸਭ ਤੇ ਦਇਆ ਕਰਨੀ। ਅਸਵਮ ਆਰਜ ਹਿਰਦਾ ਕੋਮਲ ਰਖਣਾ। ਕਿਸੇ ਦਾ ਬੁਰਾ ਨਾ ਚਿਤਵਣਾ। ਨੌ ਮ੍ਰਿਜਾਦਾ ਦਾ ਅਹਾਰ ਕਰਨਾ। ਜੋ ਅਹਾਰ ਹੋਵੈ ਉਸ ਤੋ ਚੋਥ ਹਿਸਾ ਘਟਾਵਣਾ। ਦਸਵਾ ਸੁਚ ਸ੍ਰੀ ਦੀ ਸੋਚ ਜਲ ਮ੍ਰਿਤਕ ਕਰਿਕੇ ਮੁਖ ਮੰਜਨ ਇਸਨਾਨ ਕਰਨਾ ਤੇ ਰਿਦੇ ਦੀ ਸੋਚ ਏਹ ਹੈ ਜੋ ਰਾਗ ਦਵੈਖ ਨਾ ਕਰਨਾ। ਏਹ ਮੈਲ ਨਿਵਰਤ ਕਰਨੀ। ਏਹੁ ਦਸ ਯੰਮ ਹੈ। ਅਰੁ ਦਸ ਨੇਮ ਕਹਤੇ ਹੈ। ਪ੍ਰਿਥਮੇ ਤਪੁ ਵੀ ਤਿਨ ਪ੍ਰਕਾਰ ਦੇ ਹੈ। ਰਾਜਸੀ ਤਾਮਸੀ ਸਾਂਤਕੀ। ਤਾਮਸੀ ਤਪੁ ਕਿਆ ਹੈ। ਜੋ ਸ੍ਰੀਰ ਦਾ ਤਾਵਣਾ ਜਲ ਵਿਚ ਬੈਠਣਾ ਭੁਖਾ ਰਹਿਣਾ। ਇਹੁ ਤਾਮਸੀ ਤਪੁ ਹੈ। ਇਸ ਕਰਿ ਫਲੁ ਹੁਦਾ ਹੈ ਪਰ ਗ੍ਰਿਾਂਨ ਨਹੀ ਹੁਦਾ। ਰਾਜਸੀ ਤਪੁ ਇਹੁ ਹੈ। ਇੰਦ੍ਰੀਆਂ ਆਪਣੀਆਂ ਨੂ ਬੁਰਿਆਂ ਕਮਾ ਤੋਂ ਹਟੌਣਾ। ਸੁਭ ਕਰਮਾ ਵਲ ਲੌਣੀਆਂ। ਸਾਂਤਕੀ ਤਪੁ ਇਹੁ ਹੈ। ਵਾਸਨਾ ਬੁਰਿਆ ਕਰਮਾ ਵਲੋ ਹਟੌਣੀ। ਤੇ ਸਬਦੁ ਵਿਚ ਜੋੜਨੀ। ਸੰਤੋਖ ਕਰਨਾ। ਸੰਤੋਖ ਵੀ ਦੋ ਪ੍ਰਕਾਰ ਦਾ ਹੈ। ਇਕ ਕੋਈ ਪਦਾਰਥ ਪ੍ਰਾਪਤਿ ਨਾ ਹੋਇਆ। ਤੇ ਕਿਹਾ ਸੰਤੋਖ ਕਰਨਾ ਹੈ। ਓਸ ਸੰਤੋਖ ਕਰਕੇ ਰਿਦਾ ਪ੍ਰਸੰਨ ਨਹੀ ਹੁਦਾ। ਦੂਜਾ ਸੰਤੋਖ ਜੇ ਕਰਿ ਪਦਾਰਥੁ ਪ੍ਰਾਪਤਿ ਨਾ ਹੋਵੈ ਫੇਰ ਵੀ ਵਾਹਿਗੁਰੂ ਦੀ ਰਜਾ ਉਪਰ ਰਾਜੀ ਰਹੈ। ਤੀਜਾ ਆਸਤਿ ਬੁਧ ਗੁਰਾਂ ਦੇ ਬਚਨਾ ਤੇ ਪ੍ਰਤੀਤ। ਚੋਥ ਦਾਨ ਜਾਣ ਕਰਿ ਦੇਣਾ। ਤਾਂਮਸੀ ਦਾਨ ਦਿਤਾ ਫਲੁ ਥੋੜਾ ਹੁਦਾ ਹੈ। ਰਾਜਸੀ ਜੋ ਆਪਣੀ ਸੋਭਾ ਵਾਸਤੇ ਦਾਨ ਦਿੰਦਾ ਹੈ। ਸੋ ਵੀ ਥੋੜਾ ਫਲੁ ਹੁੰਦਾ ਹੈ। ਜੇ ਸਭ ਪਦਾਰਥੁ ਤੇ ਸਾਂਤਕੀ ਪੁਰਖ ਨੂ ਦਿਲੋ ਕਰਕੇ ਦਾਨ ਦੇਦਾ ਹੈ। ਉਸਦਾ ਬਹੁਤੁ ਫਲੁ ਹੁੰਦਾ ਹੈ। ਸਭ ਪਦਾਰਥੁ ਵਾਹਿਗੁਰੂ ਦੇ ਜਾਣਕੇ ਦੇਦਾ ਹੈ। ਤੇ ਆਪਣਾ ਕੁਛ ਨਹੀ ਜਾਣਦਾ। ਸੋ ਦਾਨ ਹੁੰਦਾ ਹੈ। ਧਨ ਦੇਵੇ ਜਾਂ ਵਿਦਿਆ ਦੇਵੇ ਕੋਈ ਵੀ ਦਾਨ ਦੇਵੇ। ਸਾਂਤਕੀ ਦਾਨ ਦਿਤਾ ਬਹੁਤ ਲਾਭ ਹੁੰਦਾ ਹੈ। ਪੰਜਾ ਦੀ ਪੂਜਾ ਜੋ ਕਰੈ ਸਿਮਰਨ ਕਰਕੇ ਕਰੇ। ਸੋ ਮਨ ਦੀ ਭਾਵਨਾ ਨਾਲ ਪੂਜਾ ਕਰਦਾ ਹੈ ਸੋ ਫਲੁ ਹੁਦਾ ਹੈ। ਛੇਵਾ ਵਚਨ ਆਪਣੇ ਗੁਰਦੇਵ ਦੇ ਸਬਦੁ ਦੇ ਅਨਸਾਰ ਹੋਣ ਸੋ ਪੜੇ। ਗੁਰਾਂ ਦੇ ਸਿਦਾਤ ਬਿਨਾ ਹੋਰ ਬਚਨ ਨਾ ਸੁਣੇ। ਸਤਮਾ ਆਪਣੇ ਪੜੇ ਸੁਣੇ ਪ੍ਰ ਲਜਿਆ ਰਖੈ। ਓਸੇ ਪ੍ਰਕਾਰ ਕਮਾਵੈ। ਤੇ

ਅਸਟਮ ਮਤ ਆਪਣੀ ਸਾਤਕੀ ਰਖੈ। ਸਭ ਕਿਸੇ ਨਾਲ ਨਿਵ ਚਲਣਾ। ਮਿਠਾ ਬੋਲਣਾ। ਨੌਵਾ ਜਾਪੁ ਸਬਦੁ ਨੇਮ ਨਾਲ ਪੜਨਾ ਹੋਵੈ ਉਸ ਵਿਚ ਬੋਲੇ ਨਹੀ। ਤੇ ਦਸਵਾਂ ਹੋਮ ਜੋ ਅਗਨ ਵਿਚ ਕਰਦੇ ਹੈ ਸੋ ਦੇਵਤਿਆ ਦੀ ਪ੍ਰਸੰਨਤਾ ਵਾਸਤੇ ਕਰਦੇ ਹੈ। ਭੁਖੇ ਸਿਖ ਦੇ ਮੂਹੁ ਵਿਚ ਪੌਣਾ ਇਹੁ ਬ੍ਰਹਮ ਹੋਮ ਹੈ। ਜੋ ਮੁਖ ਦਾ ਦੇਵਤਾ ਅਗਨ ਹੈ। ਜੋ ਵਾਹਿਗੁਰੂ ਕਹਿਕੇ ਮੁਖ ਵਿਚ ਪੌਦਾ ਹੈ ਨਾਲ ਬ੍ਰਹਮ ਪ੍ਰਸੰਨ ਹੁੰਦਾ ਹੈ। ਇਕ ਹੋਰ ਗ੍ਰਿਾਂਨ ਹੋਮ ਇੰਦ੍ਰੀਆ ਦੇ ਜਿਨੇ ਰਸ ਹੈ। ਸਭ ਗਿਆਨ ਅਗਨਿ ਮੈ ਹੋਮ ਕਰੈ। ਇਹੁ ਨਿਹਚਾ ਕਰਕੇ ਜਾਣੇ ਜੈਸਾ ਸ੍ਰੀਰ ਅਨਿਤ ਹੈ ਤੈਸੇ ਰਸ ਅਨਿਤ ਹੈ। ਅਰੁ ਬ੍ਰਹਮ ਕਾ ਜਾਨਣਾ ਸਤਿ ਹੈ। ਏਹ ਦਸ ਨੇਮ ਹਠਿ ਜੋਗੁ ਕਾ ਦੂਜਾ ਅੰਗ ਹੈ। ਹੋਰ ਤੀਜਾ ਅੰਗ ਇਕਾਂਤ ਦੇਸ ਹੈ। ਜਿਥੇ ਹੋਰ ਕੋਈ ਨਾ ਹੋਵੈ ਓਥੇ ਜਾ ਬੈਠਣਾ। ਚੌਥਾ ਅੰਗ ਜੋਗੁ ਕਾ ਆਸਣ ਹੈ। ਸੋ ਆਸਣਿ ਵੀ ਜਿਤਨੇ ਚਰਾਸੀ ਲਖੁ ਜੀਆ ਜੰਤ ਹੈ ਉਤਨੇ ਹੀ ਉਨਾ ਦੇ ਬੈਠਣਿ ਵਾਸਤੇ ਆਸਣਿ ਹੈ। ਤੇ ਚਰਾਸੀ ਆਸਣਿ ਸਿਧਾਂ ਨੇ ਚੁਣ ਲਏ ਹੈ। ਤੇ ਮਹਾਂ ਪੁਰਖਾਂ ਨੇ ਦੋ ਆਸਣਿ ਚੁਣ ਲਏ ਹੈ।ਇਕ ਪਦਮ ਆਸਣੁ ਇਕ ਸਿਧ ਆਸਣੁ। ਪਦਮ ਆਸਣੁ ਇਹੁ ਹੈ ਜੋ ਬਾਏ ਉਰੂ ਪ੍ਰ ਸਜਾ ਪੈਰ ਠਹਰੌਣਾ। ਤੇ ਦਾਏ ਪ੍ਰ ਖਬਾ ਪੈਰ ਠਹਰੌਣਾ। ਦੋਨੋ ਭੁਜਾਂ ਮਗਰ ਪਿਛੇ ਫੇਰ ਕੇ ਦੋਨੋ ਗੂਠੇ ਪੈਰਾ ਦੇ ਹਥਾਂ ਵਿਚ ਪਕੜਨੇ। ਤੇ ਪ੍ਰਿਥਵੀ ਖੋਦ ਕੇ ਕੋਮਲ (ਪੋਲੀ) ਕਰਕੇ। ਉਪਰਿ ਘਾਸ ਵਿਛਾ ਕੇ ਉਪਰ ਆਸਣੁ ਡਾਲਣਾ। ਉਸ ਪ੍ਰ ਬੈਠ ਕੇ ਭਉਹਾ ਕਾ ਧਿਆਨ ਕਰਨਾ। ਜੋ ਨਾਸਕਾ ਕਾ ਧਿਆਨ ਕਰਨਾ। ਏਹੁ ਪਦਮ ਆਸਣ ਹੈ। ਦੂਜਾ ਸਿਧ ਆਸਣੁ ਹੈ। ਜੋ ਵੈਸੇ ਹੀ ਕੋਮਲ ਪ੍ਰਿਥਵੀ ਪ੍ਰ ਆਸਣ ਡਾਲ ਕੇ ਬੈਠ ਕੇ ਅੱਡੀ ਖਬੇ ਪੈਰ ਕੀ ਗੁਦਾ ਕੇ ਵਿਚ ਦਬਾ ਕੇ ਸਜਾ ਪੈਰ ਖਬੇ ਪਾਸੇ ਕਰਕੇ ਇੰਦ੍ਰੀ ਪ੍ਰ ਠਹਰੌਣਾ। ਤੇ ਨਾਸਕਾ ਤੇ ਧਿਆਨ ਰਖਣਾ। ਏਹੁ ਸਿਧ ਆਸਣੁ ਹੈ। ਹੋਰ ਪੰਜਵਾਂ ਅੰਗ ਜੋਗੁ ਕਾ ਪ੍ਰਾਣਾਯਾਮ ਹੈ। ਸੋ ਪ੍ਰਾਣਾਯਾਮ ਪੂਰਕ ਕੁੰਭਕ ਰੇਚਕ ਤਿਨ ਪ੍ਰਕਾਰ ਦਾ ਹੁਦਾ ਹੈ। ਪ੍ਰਿਥਮੇ ਤੋ ਮਨ ਕੀ ਸੁਰਤਿ ਕਰਿ ਪ੍ਰਾਣਾ ਕੋ ਦਾਹਨੀ ਨਾਸਕਾ ਤੇ ਤ੍ਰਿਕੁਟੀ ਨੂ ਖੈਚਣਾ। ਖੈਚਣ ਕੇ ਸਮੇ ਦੁਆਦਸ ਮਾਤ੍ਰਾ ਓਅੰਕਾਰ ਜਪਣਾ। ਬਹੁਤ ਭਵਰਾਂ ਸੇ। ਕੁਭ ਕਰੇ ਠਹਰੌਣਾ। ਤੇ ਚੌਥੀ ਮਾਤ੍ਰਾ ਓਅੰਕਾਰ ਕੁੰਭਕ ਮੈ ਜਪਣਾ। ਤੇ ਬਾਈ ਨਾਸਕਾ ਸੇ ਰੇਚਕ ਕਰਨਾ। ਦੁਆਦਸ ਮਾਤ੍ਰਾ ਰੇਚਕ ਮੇ ਓਅੰਕਾਰ ਕੀਆ ਜਪਣੀਆਂ। ਤੈਸੇ ਹੀ ਬਾਏ ਸੇ ਉਤਾਰੈ ਅਰ ਦਾਸ ਏਸ ਚੜਾਏ ਇਸੀ ਪ੍ਰਕਾਰ ਤ੍ਰਿਕੁਟੀ ਕਾ ਰਾਹ ਖੁਲਦਾ ਹੈ। ਅਰ ਪਰਾਣ ਦਸਵੇ ਦੁਆਰੇ ਠਹਰਦਾ ਹੈ। ਤੇ ਅਨਹਦਿ ਕੀਆਂ ਧੁੰਨਾ ਖੁਲਦੀਆ ਹੈ। ਅਰੁ ਜੋਤ ਕਾ ਦ੍ਰਸਨ ਹੁਦਾ ਹੈ। ਜੈਸੇ ਧੁੰਨ ਮੇ ਧਿਆਨ ਧਾਰੀ ਦਾ ਹੈ ਤਿਵੇ ਤਿਵੇ ਧੁੰਨ ਵਧਦੀ ਹੈ। ਛੇਵਾ ਅੰਗ ਜੋਗੁ ਕਾ ਧਿਆਨ ਹੈ। ਧਿਆਨ ਵੀ ਦੋ ਪ੍ਰਕਾਰ ਦਾ ਹੈ। ਇਕ ਬਾਹਰ ਦਾ ਇਕ ਅੰਦਰ ਕਾ ਹੈ। ਬਾਹਰ ਕਾ ਇਹ ਧਿਆਨ ਹੈ ਜੋ ਵਿਸਨ ਚਤ੍ਰ ਭੁਜ ਕਾ ਧਿਆਨ ਕਰਨਾ। ਜਾ ਗੁਰਾਂ ਕਾ ਸੰਤਾ ਕਾ ਧਿਆਨ ਕਰਨਾ। ਤੇ ਅੰਦਰ ਦਾ ਧਿਆਨ ਇਹ ਹੈ ਜੋ ਨਾਭ ਕਾ ਧਿਆਨ ਕਰਨਾ। ਜੋ ਭਉ ਕਾ ਧਿਆਨ ਕਰਨਾ। ਜੋ ਦਸਵੇ ਦੁਆਰ ਕਾ ਧਿਆਨ ਕਰਨਾ। ਜਬ ਅਨਹਦਿ ਧੁੰਨ ਖੁਲੇ ਤੇ ਜੋਤਿ ਪ੍ਰਕਾਸੇ ਤੋ ਧੁੰਨ ਕਾ ਤੇ ਜੋਤਿ ਕਾ ਧਿਆਨ ਧਰਨਾ। ਇਹ ਧਿਆਨ ਹੈ। ਸਪਤ ਅੰਗ ਧਾਰਨਾ ਹੈ। ਧਾਰਨਾ ਕਿਆ ਹੈ। ਜੋ ਧਿਆਨ ਠੈਹਰਦਾ ਨਹੀ ਪ੍ਰਤ

ਬਿੰਬ ਜੋ ਹੈ ਸੋ ਸੰਕਲਪ ਵਿਚ ਜਾ ਡਾਲਦੇ ਹੈ। ਤਾਂ ਸੰਕਲਪ ਤੋ ਮਨ ਨੂ ਮੋੜ ਕੇ ਫੇਰ ਧਿਆਨ ਵਿਚ ਜੋੜਨਾ। ਮੋੜ ਮੋੜ ਮਨ ਠਹਰੌਣਾ। ਏਹੁ ਧਾਰਨਾ ਹੈ। ਜੇ ਮਨ ਠਹਿਰਦਾ ਹੈ ਤਾਂ ਏਸ ਦਾ ਨਾਮ ਸਮਾਧ ਹੈ। ਏਹੁ ਅਠਵਾਂ ਅੰਗ ਹੈ। ਅਗੇ ਸਮਾਧ ਵੀ ਦੋ ਪ੍ਰਕਾਰ ਦੀ ਹੈ। ਇਕ ਸਭੁ ਕਲਪ ਸਮਾਧ ਹੈ। ਇਕ ਨਿਰ ਵਿਕਲਪ ਸਮਾਧ ਹੈ। ਸਵ ਵਿਕਲਪ ਸਮਾਧ ਧ੍ਰਿਾਤਾ ਧ੍ਰਿਾਤਾ ਧੇਇ। ਆਪ ਨੂ ਧਿਆਨ ਕਰਨ ਵਾਲਾ ਜਾਣੇ ਤੇ ਪ੍ਰਮੇਸਰ ਨੂ ਧੇਇ ਜਾਣੈ ਕੇ ਉਸਕਾ ਧਿਆਨ ਕਰੇ। ਨਿਰ ਵਿਕਲਪ ਸਮਾਧ ਏਹੁ ਹੈ। ਜੋ ਆਪ ਨੂ ਵੀ ਭਿੰਨ ਨਾ ਜਾਣੈ। ਤੇ ਧ੍ਰਿਾਂਨ ਵੀ ਭਿੰਨ ਨਾ ਕਰੇ ਸਭ ਕੁਛ ਧੇਇ ਹੀ ਬ੍ਰਹਮ ਰੂਪ ਕਰਕੇ ਜਾਣੈ। ਏਸ ਪ੍ਰਕਾਰ ਅੱਠ ਅੰਗ ਜੋਗ ਦੇ ਸਾਧੈ। ਜੋ ਬ੍ਰਿਤ ਜੋਗ ਵਿਚ ਜੁੜੀ ਰਹੈ ਤਾਂ ਜੋਗ ਰਸ ਮਿਲਦਾ ਹੈ। ਜੇ ਬ੍ਰਿਤ ਨਾ ਠੈਰੇ ਤਾਂ ਗੁਰਾਂ ਦੀ ਬਾਣੀ ਦਾ ਪਰਚਾ ਰਖੈ। ਏਹੁ ਹਠਿ ਜੋਗ ਹੈ। ਏਸ ਪ੍ਰਕਾਰ ਕਰਕੇ ਵੀ ਬਹੁਤਿਆ ਦਾ ਕਲਿਆਣ ਹੁਦਾ ਹੈ। ਦੂਜਾ ਭਗਤਿ ਜੋਗ ਹੈ। ਭਗਤਿ ਜੋਗ ਦੇ ਅਸਟਿ ਅੰਗ ਏਹੁ ਹੈ। ਪ੍ਰਿਥਮੇ ਏਹੁ ਯਮ ਹੈ। ਜੋ ਆਪਣੇ ਮਨ ਨੂ ਨੀਵਾਂ ਰਖਣਾ। ਕਿਸੇ ਗੁਣ ਦਾ ਮਨ ਵਿਚ ਅਭਿਮਾਨ ਨਾ ਕਰਨਾ। ਦੂਜਾ ਨੇਮ ਏਹੁ ਹੈ ਜੋ ਸਾਧ ਸੰਗਤਿ ਵਿਚ ਕਥਾ ਕੀਰਤਨੁ ਦੇ ਵਿਚ ਮਨ ਨੂ ਲਾਵਣਾ। ਜੇ ਪੜਨ ਦੀ ਸਕਤਿ ਹੋਵੇ ਤਾਂ ਨੇਮ ਨਾਲ ਪੜਨਾ। ਜੇ ਸੁਣਨ ਦੀ ਸਕਤਿ ਹੋਵੈ ਤਾਂ ਨੇਮ ਨਾਲ ਸੁਣਨਾ। ਤੀਸਰਾ ਇਕਾਂਤ ਦੇਸ ਏਹ ਹੈ ਜੋ ਸਭ ਵਿਚ ਇਕ ਗੋਬਿੰਦ ਜਾਨਣਾ। ਚੌਥਾ ਆਸਣਿ ਇਹੁ ਹੈ ਜੋ ਗੋਬਿੰਦੁ ਵਿਖੇ ਚਿਤ ਨੂ ਇਸਥਿਤ ਕਰਨਾ ਪੰਜਵਾਂ ਪ੍ਰਾਣਾ ਯਾਮ ਹੈ। ਜੋ ਪੂਰਨ ਗੁਰਾਂ ਕੇ ਬਚਨਾ ਨੂ ਸੁਣਕੇ ਮਨ ਵਿਚ ਇਕਤ੍ਰ ਸਮਝਣੇ ਮਨ ਵਿਖੈ ਖੈਚਣੇ। ਦੂਜਾ ਕੁੰਭਕ ਏਹੁ ਹੈ। ਜੋ ਗੁਰਾਂ ਦੇ ਬਚਨਾ ਨੂ ਸੁਣਕੇ ੋ ਵਸਤੁ ਸਮਝੀ ਹੈ। ਸੋ ਰਿਦੇ ਵਿਚ ਓਸ ਨੂ ਧਾਰਨ ਕਰੇ। ਠਹਰਾਵਣਾ ਰਿਦੇ ਵਿਚ ਉਸ ਦਾ ਅਭਿਆਸ ਕਰਨਾ। ਤੀਜਾ ਰੇਚਕ ਜੋ ਗੁਰਾਂ ਦੇ ਬਚਨਾ ਕਰਕੈ ਜ਼ੋ ਪਦਾਰਥੁ ਤਿਆਗਣੇ ਕਹੇ ਹੈ ਤਿਨਾ ਦਾ ਤਿਆਗ ਕਰਨਾ। ਛੇਵਾਂ ਧ੍ਰਿਾਂਨ ਇਹੁ ਹੈ ਜੋ ਗੁਰਾਂ ਦੇ ਬਚਨੁ ਸੁਣਨ ਪੜਨ ਬੈਠੇ ਧ੍ਰਿਾਂਨ ਓਨਾ ਦੇ ਅਰਥ ਵਿਚ ਰਖੈ। ਕੋਈ ਸੰਕਲਪ ਮਨ ਵਿਚ ਫੁਰਨਾ ਨਾ ਦੇਵੈ। ਸਤਵਾ ਧਾਰਨਾ ਏਹੁ ਹੈ। ਜੋ ਮਨ ਕਿਸੇ ਸੰਕਲਪ ਵਿਖੇ ਧਾਵੈ ਫੇਰ ਮਨ ਨੂ ਸਬਦੁ ਵਿਚ ਜੋੜੇ। ਅਠਵਾਂ ਜਿਸ ਵੇਲੇ ਦੋ ਚਾਰ ਘੜੀਆਂ ਮਨ ਸਬਦੁ ਵਿਚਿ ਠਹਿਰੈ ਤਿਸ ਕਾ ਨਾਮ ਸਮਾਧ ਹੈ। ਤਿਸ ਨੂ ਵਧਾਵੈ। ਜੇ ਅਠ ਪਹਿਹ ਸਬਦੁ ਵਿਚ ਮਨ ਜੁੜਿਆ ਰਹੈ ਤਾਂ ਸਵ ਕਲਪ ਸਮਾਧ ਪੂਰਨ ਹੁੰਦੀ ਹੈ। ਸਵ ਕਲਪ ਸਮਾਧ ਇਹੁ ਹੈ ਜੋ ਜਾਣੇ ਮੈ ਸਬਦੁ ਦੇ ਸੁਣਨ ਵਾਲਾ ਤੇ ਸਬਦੁ ਦੇ ਅਰਥ ਨੂ ਵੀ ਸਮਝੇ। ਤੇ ਸਬਦੁ ਦੇ ਪਾਠ ਨੂ ਵੀ ਸਮਝੇ। ਤੇ ਨਿਰ ਵਿਕਲਪ ਸਮਾਧ ਇਹੁ ਹੈ। ਜੋ ਸਬਦੁ ਦੇ ਤਾਤ ਪ੍ਰਜ ਵਿਚ ਮਨ ਨੂ ਲੀਣ ਕਰੈ। ਏਹ ਭਗਤੁ ਜੋਗ ਹੈ। ਭਾਈ ਜਿਤੇ ਨੇ ਏਸੇ ਸਬਦੁ ਨੂ ਸਮਝ ਕੇ ਅਰਦਾਸੁ ਕੀਤੀ। ਗਰੀਬ ਨਿਵਾਜ ਇਹੁ ਦਾਨ ਮੈਨੂ ਦਿਵਾ ਜੋ ਤੇਰੀ ਰਜਾ ਮਿਠੀ ਲਾਗੈ। ਫੇਰ ਬਚਨ ਹੋਆ ਅਜਿਤਿਆ ਤੇਰੇ ਪਿਛੇ ਕਿਤਨਿਆ ਦਾ ਉਧਾਰ ਹੋਵੈਗਾ। ੨੪।

## ਆਗੇ ਸਾਖੀ ਬਾਬਾ ਬੁੱਢਾ ਜੀ ਦੀ ਤੁਰੀ

ਇਕ ਦਿਨ ਭਾਈ ਬੂੜਾ ਗਊਆ ਚਾਰਦਾ ਸੀ। ਸਾਹਿਬ ਦੇ ਦ੍ਰਸਨ ਨੂ ਆਇਆ ਤੇ ਦੁਧ ਅਗੇ ਆਣ ਰਖਿਆ। ਤੇ ਅਰਦਾਸ ਕੀਤੀ ਗਰੀਬ ਨਿਵਾਜ ਤੇਰਾ ਦ੍ਰਸਨ ਕੀਤਾ ਹੈ ਤੇ ਮੇਰਾ ਜਨਮ ਮਰਨ ਕਟੀਐ। ਤਾਂ ਬਚਨ ਹੋਆ ਤੂੰ ਤਾਂ ਅਜੇ ਬਾਲਕ ਹੈ। ਤੈਨੂ ਏਹੁ ਬੁਧ ਕਿਥੋ ਪ੍ਰਾਪਤਿ ਹੋਈ ਹੈ। ਤਾਂ ਉਸ ਨੇ ਕਿਹਾ ਜੀ ਸਾਡੇ ਪਿੰਡ ਵਿਚ ਮੁਗਲ ਆਏ ਸੀ। ਓਨਾ ਨੇ ਕਚੀਆਂ ਖੇਤੀਆ ਵੱਢ ਲਈਆ। ਨਾਲੇ ਪਕੀਆ ਨਾਲੇ ਡਡਰੀਆਂ। ਤਾਂ ਮੇਰੇ ਮਨ ਵਿਚ ਆਈ ਜੇ ਏਨਾ ਡਾਢਿਆ ਦਾ ਕਿਸੇ ਨੇ ਹੱਥ ਨਹੀ ਫੜਿਆ। ਤਾਂ ਜਮ ਦਾ ਹਥ ਕਿਸ ਨੇ ਫੜਨਾ ਹੈ। ਤਾਂ ਬਚਨ ਹੋਆ ਤੂੰ ਬਾਲਕੁ ਨਹੀ ਤੇਰੀ ਤਾਂ ਬੁਢਿਆ ਦੀ ਮਤੁ ਹੈ। ਤੂੰ ਬੁਢਾ ਹੈ। ਤੂੰ ਇਕ ਮਨ ਹੋ ਕੇ ਵਾਹਿਗੁਰੂ ਕਾ ਨਾਮ ਧਿਆਵੇਗਾ ਤਾਂ ਤੇਰਾ ਕਲਿਆਣ ਹੋਵੇਗਾ। ਤਾਂ ਉਸ ਨੇ ਕਿਹਾ ਜੀ ਕੋਈ ਤੇਜੀ ਨਾਲ ਜਪਦਾ ਹੈ ਤੇ ਕੋਈ ਹਉਲੀ ਜਪਦੇ ਹੈ। ਮੈ ਕਿਸ ਤਰਾਂ ਜਪਾਂ। ਤਾਂ ਬਚਨ ਹੋਆ ਚਾਰ ਪ੍ਰਕਾਰ ਦੀਆ ਬਾਣੀਆ ਹੈ। ਇਕ ਪ੍ਰਾਬਾਣੀ ਹੈ। ਜੋ ਪ੍ਰਾ ਦੁਆਰੇ ਨਾਭ ਕੇ ਵਿਖੇ ਧ੍ਹਿਾਂਨ ਧਰਦੇ ਹੈ। ਬਸੰਤੀ ਬਾਣੀ ਦੁਆਰਾ ਰਿਦੇ ਵਿਚ ਧ੍ਹਿਾਂਨ ਧਰਦੇ ਹੈ। ਇਕ ਮਧਮਾ ਬਾਣੀ ਦੁਆਰੇ ਸਵਾਸਾਂ ਕਰਕੈ ਜਪਦੇ ਹੈ। ਇਕ ਬੈਖੜੀ ਬਾਣੀ ਦੁਆਰਾ ਬਾਹਰ ਪੜਦੇ ਹੈ। ਪ੍ਰੋਜਨ ਤਾਂ ਮਨ ਇਕਾਗਰ ਦਾ ਹੈ। ਜੈਸੇ ਘੀ ਸਭਨਾ ਪਦਾਰਥਾ ਵਿਚ ਮਿਲਿਆ ਹੋਆ ਸਨਗੀਧ ਕਰਦਾ ਹੈ। ਤੈਸੇ ਨਾਮ ਇਕਾਗਰ ਮਨ ਕਰਕੇ ਜਪਿਆਂ ਕਲਿਆਣ ਕਰਦਾ ਹੈ। ਪਰਾ ਬਾਣੀ ਦੁਆਰੇ ਨਾਮ ਜਪ। ਤੇ ਸੰਤਾ ਦੀ ਸੇਵਾ ਕਰਿ। ਏਸ ਤਰਾਂ ਤੇਰੀ ਆਰਜਾ ਵੀ ਵਧੇਗੀ ਤੇ ਤੇਰਾ ਕਲਿਆਣ ਵੀ ਹੋਵੈ ਗਾ। ਮੈ ਚੌਥਾ ਜਾਮਾ ਧਾਰ ਕੇ ਤੈਨੂ ਗ੍ਹਿਾਂਨ ਉਪਦੇਸ ਕਰਾਂ ਗਾ। ਤੇ ਤੇਰੀ ਬੰਸ ਵਿਚ ਵੀ ਮੇਰੀ ਭਗਤਿ ਪ੍ਰਾਪਤ ਹੋਵੈਗੀ। ਤਾਂ ਭਾਈ ਬੁਢਾ ਜੀ ਨੇ ਪੰਜਵੀ ਪਾਤਸਾਹੀ ਤਕ ਸਰੀਰ ਰਖਿਆ ਤੇ ਸੇਵਾ ਵੀ ਕਰਦਾ ਰਿਹਾ। ੨੫।

## ਆਗੇ ਸਾਖੀ ਫਿਰਨਾ ਖਹਿਰਾ ਤੇ ਜੋਧ ਦੀ ਤੁਰੀ

ਫਿਰਨਾ ਖਹਿਰਾ ਤੇ ਜੋਧ ਦੋਨੋ ਗੁਰੂ ਨਾਨਕ ਜੀ ਦੀ ਸਰਨ ਆਏ। ਤੇ ਉਨਾ ਨੇ ਅਰਦਾਸ ਕੀਤੀ ਜੀ ਕੋਈ ਐਸਾ ਉਪਦੇਸ ਕਰੋ। ਜਿਸ ਕਰਕੇ ਸਾਡਾ ਕਲਿਆਣ ਹੋਵੈ ਤੇ ਸਿਖੀ ਪ੍ਰਾਪਤਿ ਹੋਵੇ। ਤਾਂ ਬਚਨ ਹੋਆ ਮਨ ਨੀਵਾ ਰਖਣਾ ਕਰਿ ਸਿਖੀ ਪ੍ਰਾਪਤਿ ਹੁੰਦੀ ਹੈ। ਜੋ ਥੋੜੇ ਪਾਸੋ ਸੇਵਾ ਸਿਖਾਂ ਦੀ ਹੋ ਸਕੇ ਸੋ ਕਰਨੀ। ਤੇ ਪਿਛਲੀ ਰਾਤ ਉਠ ਕੇ ਇਸਨਾਨ ਕਰਕੇ ਸਬਦੁ ਦਾ ਅਭਿਆਸ ਕਰਨਾ ਤੇ ਮਨ ਨੀਵਾ ਰਖਣਾ। ਤੇ ਵਾਹਿਗੁਰੂ ਨੂ ਸੁਆਮੀ ਜਾਨਣਾ ਆਪ ਨੂ ਸੇਵਕ ਜਾਨਣਾ ਤੇ ਸਾਧ ਸੰਗਤ ਵਿਚ ਜਾ ਕੇ ਸਬਦੁ ਗੁਰੂ ਕਾ ਪ੍ਰੀਤ ਲਾਕੇ ਸੁਣਨਾ। ਤੇ ਦੋਨਾ ਨੇ ਆਪ ਵਿਚ ਬਾਣੀ ਕੋ ਮੱਨਣ ਕਰਨਾ। ਓਨਾ ਦਾ ਏਸ ਪ੍ਰਕਾਰ ਉਧਾਰ ਹੋਇਆ। ੨੬।

## ਆਗੇ ਸਾਖੀ ਮਾਈ ਜੀਵਾਈ ਦੀ

ਮਾਈ ਜੀਵਾਈ ਤੀਸਰੀ ਪਾਤਸਾਹੀ ਦੀ ਸੇਵਾ ਕਰਦੀ ਸੀ। ਨਿਤ ਖਿਚੜੀ ਤੇ ਦਹੀਂ ਸਾਹਿਬਾਂ ਦੇ ਲੰਗਰ ਵਾਸਤੇ ਲੈ ਜਾਵੈ। ਇਕ ਦਿਨ ਬਹੁਤੀ ਅੰਧੇਰੀ ਆਈ। ਤਾਂ ਉਸ ਨੇ ਅਰਦਾਸ ਕੀਤੀ ਗਰੀਬ ਨਿਵਾਜ ਜੋ ਅੰਧੇਰੀ ਅੱਜ ਬੰਦ ਹੋਵੈ। ਤਾਂ ਪ੍ਰਸ਼ਾਦਿ ਵੇਲੇ ਸਿਰ ਸਾਹਿਬਾਂ ਦੀ ਰਸਨਾ ਵਾਸਤੇ ਤਿਆਰ ਕਰਿ ਲਿਆਵਾਂ। ਬਚਨ ਹੋਇਆ ਏਸ ਅੰਧੇਰੀ ਕਰਕੇ ਕਿਤਨੇ ਜਹਾਜ ਚਲਦੇ ਹੈ। ਕਿਤਨਿਆ ਸਰਪਾਂ ਨੂ ਪ੍ਰਿਥਵੀ ਮੈ ਆਹਾਰ ਪਹੁੰਚਦਾ ਹੈ। ਪ੍ਰਸ਼ਾਦਿ ਚਾਰ ਘੜੀਆਂ ਪਿਛੋ ਹੋਵੈਗਾ ਪਰ ਗੁਰੂ ਜੀ ਦੀ ਰਜਾ ਮੇ ਰਾਜੀ ਰਹਿਣਾ। ਇਹ ਸਿਖੀ ਦਾ ਧਰਮ ਹੈ। ਜੈਸੇ ਇਸਤਰੀ ਨੂ ਭਰਤੇ ਦੀ ਆਗਿਆ ਮੰਨਣੀ। ਤੈਸੇ ਭਗਤਾ ਨੂ ਮਹਾਂਰਾਜ ਦੀ ਆਗਿਆ ਮੰਨਣੀ ਪ੍ਰਵਾਨ ਹੈ। ਤੂੰ ਪ੍ਰਮੇਸਰ ਦੀ ਆਗਿਆ ਤੇ ਰਾਜੀ ਰਹਿ। ਸਭ ਸੇਵਾ ਦਾ ਫਲ ਤੈਨੂ ਇਸ ਤੋ ਪ੍ਰਾਪਤਿ ਹੋਵੈਗਾ। ਉਸ ਦਾ ਉਧਾਰ ਵਾਹਿਗੁਰੂ ਜੀ ਦੀ ਇਛਿਆ ਮੰਨਣ ਕਰਿ ਹੋਇਆ। ੨੭।

## ਆਗੇ ਸਾਖੀ ਗੁਜਰ ਲੁਹਾਰ ਦੀ

ਗੁਜਰ ਜਾਤ ਦਾ ਲੁਹਾਰ ਸੀ। ਗੁਰੂ ਅੰਗਦ ਜੀ ਦੀ ਸਰਨ ਆਇਆ ਤੇ ਅਰਦਾਸ ਕੀਤੀ ਜੀ ਮੈ ਸਾਰਾ ਦਿਨ ਆਪਣੇ ਕੰਮ ਲਗਾ ਰਹਿੰਦਾ ਹਾਂ। ਮੇਰਾ ਵੀ ਕਿਵੇ ਉਧਾਰ ਹੋਵੈ। ਬਚਨ ਹੋਆ ਅੰਮ੍ਰਿਤਿ ਵੇਲੇ ਉਠ ਕੇ ਜਪੁਜੀ ਪੜਨਾ। ਜੇ ਕਿਸੇ ਗਰੀਬ ਦਾ ਕੰਮ ਹੋਵੇ ਸੋ ਗੁਰੂ ਦੇ ਨਿਵਿਰਤ ਜਾਣ ਕੇ ਕਰਿ ਦੇਣਾ। ਤੇ ਜੋ ਕਮਾਈ ਕਰੇ ਸੋ ਦਸਵੰਦ ਉਸਦਾ ਗੁਰੂ ਜੀ ਦੇ ਨਿਵਿਰਤ ਦੇਣਾ। ਉਸ ਨੂ ਕਈ ਬਰਸ ਇਸ ਪ੍ਰਕਾਰ ਸਿਖਾਂ ਦੀ ਸੇਵਾ ਕਰਦਿਆਂ ਬੀਤੇ। ਇਕ ਦਿਨ ਕੋਈ ਸਾਧ ਸੀ ਉਹੁ ਕਿਸੇ ਨੇ ਝੂਠੀ ਤੂਮਤਿ ਲਾਕੇ ਰਾਜੇ ਪਾਸੋਂ ਬਨਾਏ ਦਿਤੇ ਸੀ। ਅਧੀ ਰਾਤ ਉਹ ਬੰਦੀਖਾਨੇ ਵਿਚੋਂ ਨਿਕਲ ਕੇ ਗੁੱਜਰ ਲੁਹਾਰ ਦੇ ਘਰਿ ਆਏ ਓਨਾ ਨੇ ਕਿਹਾ ਪ੍ਰਮੇਸਰ ਨਵਿਰਤ ਸਾਡੀਆਂ ਹਥੁ ਕੜੀਆਂ ਵਢੋ। ਤਾਂ ਗੁਜਰ ਨੇ ਓਨਾ ਦੀਆਂ ਹਥੁ ਕੜੀਆਂ ਵਢੀਆਂ। ਉਨਾ ਦੀ ਖੁਛੀ ਕਰਕੇ ਗੁਜਰ ਨੂ ਤਿੰਨਾ ਲੋਕਾਂ ਦੀ ਸੋਝੀ ਹੋਈ। ਜੇ ਗੁਰੂ ਜੀ ਪਾਸ ਗਿਆ ਤਾਂ ਸਤਿਗੁਰੂ ਪ੍ਰਸੰਨ ਹੋਏ

## ਆਗੇ ਸਾਖੀ ਨਾਈ ਧਿਙ ਦੀ ਤੁਰੀ

ਨਾਈ ਧਿੰਙ ਗੁਰੂ ਅੰਗਦ ਜੀ ਦੇ ਦਰਬਾਰ ਵਿਚ ਆਇ ਰਿਹਾ। ਤੇ ਪਾਣੀ ਗਰਮ ਕਰਕੇ ਸਿਖਾ ਨੂ ਇਸਨਾਨ ਕਰਾਵੈ। ਨਾਲੇ ਚਾਪੀ ਕਰੇ ਤੇ ਰੁਗੇ ਛਕਾਵੈ। ਤੇ ਸਾਥ ਹੀ ਗੁਰੂ ਜੀ ਕੀ ਸੇਵਾ ਪੂਜਾ ਕਰੈ। ਇਕ ਦਿਨ ਸਾਹਿਬਾਂ ਪਾਸ ਅਰਦਾਸ ਕੀਤੀ। ਜੋ ਮੈਨੂ ਉਪਦੇਸ ਕਰੋ। ਬਚਨ ਹੋਆ। ਮੁਰੀਦ ਮੁਰਦਾ ਕਹੀਦਾ ਹੈ। ਤੇ ਗੁਰੂ ਗੋਰ ਹੈ। ਤੇ ਜਬ ਮ੍ਰਿਤਕ ਦਾ ਕੋਈ ਅੰਗ ਨਹੀ ਹਲਦਾ ਤਾਂ ਗੋਰ ਦੇ ਲਾਇਕ ਹੁੰਦਾ ਹੈ। ਜਾ ਸਿਖ ਦੇ ਮਨ ਵਿਚੋ ਹੰਕਾਰ ਦੂਰ ਹੁਦਾ ਹੈ। ਤਾਂ

ਸਿਖ ਗੁਰੂ ਦੇ ਗ੍ਰਿਆਨ ਵਿਚ ਜਾਏ ਸਮਾਵਦਾ ਹੈ। ਦੇਖੋ ਸੈਣ ਨਾਈ ਨੇ ਜਬ ਮਨ ਲਾ ਕੇ ਸਾਧਾਂ ਦੀ ਸੇਵਾ ਕੀਤੀ ਤਾਂ ਭਗਵਾਨ ਨੇ ਉਸ ਦਾ ਰੂਪ ਧਾਰਕੇ ਰਾਣੇ ਨੂ ਰੀਝਾਇਆ। ਤੂੰ ਵੀ ਐਸੀ ਵਰਤਨ ਕਰਨੀ। ਉਸ ਨੇ ਵੀ ਐਸੇ ਸਿਖਾਂ ਦੀ ਸੇਵਾ ਕੀਤੀ। ਉਸ ਨੂ ਸਿਖੀ ਪ੍ਰਾਪਤਿ ਹੋਈ। ਉਸ ਦੇ ਸਾਰੇ ਕੁਟੰਬ ਦਾ ਉਧਾਰ ਹੋਇਆ।

## ਪਉੜੀ ੧੫ ਦੂਸਰੀ ਪਾਤਸਾਹੀ ਦੇ ਸਿਖਾਂ ਦੇ ਨਾਮ

੧. ਪਾਰੋ ਜੁਲਕਾ ਪਰਮਹੰਸੁ ਪੂਰੈ ਸਤਿਗੁਰ ਕਿਰਪਾ ਧਾਰੀ।

੨. ਮਲੂਸਾਹੀ ਸੂਰਮਾ ਵਡਾ ਭਗਤੁ ਭਾਈ ਕੇਦਾਰੀ।

੩. ਦੀਪਾ ਦੇਉ ਨਰਾਇਣ ਦਾਸੁ ਬੂਲੇ ਦੇ ਜਾਈਐ ਬਲਿਹਾਰੀ।

੪. ਲਾਲ ਸੁ ਲਾਲੂ ਬੁਧਿਵਾਨ ਦੁਰਗਾ ਜੀਵਦ ਪਰਉਪਕਾਰੀ।

੫. ਜਗਾ ਧਰਣੀ ਜਾਣੀਐ ਸੰਸਾਰੂ ਨਾਲੇ ਨਿਰੰਕਾਰੀ।

੬. ਖਾਨੂ ਮਾਈਆ ਪਿਉ ਪੁੱਤ ਹੈ ਗੁਣ ਗਾਹਕ ਗੋਵਿੰਦ ਭੰਡਾਰੀ।

੭. ਜੋਧੁ ਰਸੋਈਆ ਦੇਵਤਾ ਗੁਰ ਸੇਵਾ ਕਰਿ ਦੁਤਰੁ ਤਾਰੀ।

੮. ਪੂਰੈ ਸਤਿਗੁਰ ਪੈਜ ਸਵਾਰੀ॥ ੧੫॥

## ਪਉੜੀ ਪੰਦ੍ਰਵੀ ਦਾ ਅਰਥਾਤ ਸਾਖੀਆ ਪਾਤਸਾਹੀ ਦੂਸਰੀ ਦੀਆਂ ਸਾਖੀ ਪਾਰੋ ਜੁਲਕਾ ਦੀ

ਪਾਰੋ ਜੁਲਕਾ ਗੁਰੂ ਅੰਗਦ ਜੀ ਦੀ ਸਰਨਿ ਆਇਆ। ਤੇ ਅਰਦਾਸ ਕੀਤੀ ਗਰੀਬ ਨਿਵਾਜ ਪ੍ਰਮ ਹੰਸ ਕੈਸੇ ਹੋਤੇ ਹੈ। ਬਚਨ ਹੋਆ ਭਾਈ ਪਾਰੋ ਤੈਨੂ ਅਸੀ ਪ੍ਰਮ ਹੰਸਾ ਦੀ ਸਾਖੀ ਸੁਣੌਦੇ ਹਾਂ। ਜੇ ਤੂੰ ਸੁਣਿ ਕੇ ਮਨ ਵਿਚ ਵਸਾਵੇ ਗਾ ਤਾਂ ਤੂੰ ਵੀ ਪਰਮ ਹੰਸ ਹੋਵੈਗਾ। ਜੋ ਤੇਰੀ ਸੰਗਤਿ ਕਰੇਗਾ ਉਸ ਨੂ ਵੀ ਪ੍ਰਮ ਹੰਸਾ ਦੀ ਦਿਸਾ ਪ੍ਰਾਪਤਿ ਹੋਵੈਗੀ। ਹੰਸ ਉਸ ਕੋ ਕਹੀਦਾ ਹੈ। ਜੋ ਸਮੁੰਦਰ ਦੇ ਵਿਚਿ ਜਾਕੇ ਮੋਤੀ ਚੁਗਦਾ ਹੈ। ਤੇ ਜਲ ਤੇ ਦੁਧ ਰਲਾ ਕੇ ਉਸ ਦੇ ਅਗੇ ਰਖੀਏ ਤਾਂ ਉਸ ਦੀ ਚੁੰਜ ਖਟੀ ਹੁੰਦੀ ਹੈ। ਚੁੰਜ ਵਿਚ ਪੌਦੇ ਹੈ ਤਾਂ ਦੁੱਧ ਦੀਆਂ ਫੁਟੀਆ ਹੋ ਜਾਦੀਆਂ ਹੈ। ਤਾਂ ਉਹ ਫੁਟੀਆ ਖਾ ਜਾਦੇ ਹੈ। ਪਾਣੀ ਛਡ ਦਿੰਦੇ ਹੈ। ਪ੍ਰਮ ਹੰਸ ਓਹੁ ਕਹੀਦੇ ਹੈ। ਜੋ ਗੁਰੂ ਕਾ ਸਬਦੁ ਹੈ ਸੋ ਮਾਣਕ ਮੋਤੀ ਹੈ। ਇਸਦੇ ਪੜਨੇ ਸੁਣਨੇ ਕਰਕੇ ਉਨਕੀ ਬੁਧ ਵਿਚ ਵਿਚਾਰ ਪ੍ਰਾਪਤਿ ਹੁਦਾ ਹੈ। ਸੋ ਉਸ ਕੀ ਚੁੰਜ ਹੈ। ਸਰੀਰ ਤੇ ਆਤਮਾ ਜੋ ਇਕਠੇ ਭਾਸਤੇ ਹੈ। ਪੂਤਲੇ ਕਾ ਪੂਤਲਾ ਸੋ ਵਿਚਾਰ ਕਰਕੇ ਜਾਣੀਦਾ ਹੈ। ਸੋ ਦੇਹ ਅਨਿਤ ਹੈ। ਜੜ ਹੈ ਦੁਖ ਰੂਪ ਹੈ। ਏਹੁ ਭਰਮ ਕਰਕੇ ਦੇਹ ਦੇ ਧਰਮ ਆਤਮਾ ਵਿਚ ਭਾਸਦੇ ਹੈ। ਮਰਨਾ ਦੇਹੁ ਦਾ ਧਰਮ

ਹੈ। ਏਹੁ ਕਹਿਦਾ ਹੈ ਮੈ ਆਪ ਨੂ ਨਹੀ ਜਾਣਦਾ। ਦੁਧ ਦੇਹ ਕਾ ਧਰਮ ਹੈ। ਏਹੁ ਕਹਿਦਾ ਹੈ ਮੈ ਦੁਖੀਆ। ਜਬ ਵੀਚਾਰ ਕਰਕੇ ਦੇਖਦਾ ਹੈ। ਤਾਂ ਕਹਿਦਾ ਹੈ ਮੈ ਆਤਮਾ ਤਿਨ ਕਾਲ ਇਸਥਿਤ ਹਾਂ। ਜੋ ਪਿਛਲੇ ਕਰਮ ਹੁਣ ਭੋਗਦਾ ਹਾਂ। ਤੇ ਹੁਣ ਦੇ ਕਰਮ ਅਗੇ ਭੋਗੇ ਗਾ। ਤਾਂ ਤਿਨ ਕਾਲ ਸਤਿ ਹੋਆ। ਤਾਂ ਏਹੀ ਪ੍ਰਮੇਸਰ ਨੂੰ ਜਾਣਦਾ ਹੈ ਤੇ ਇਹ ਚੇਤੰਨ ਹੈ। ਜੋ ਨਾਨਾ ਪ੍ਰਕਾਰ ਦੇ ਛਤੀ ਅੰਮ੍ਰਿਤ ਬ੍ਰਤਨ ਮੇ ਹੁਦੇ ਹੈ। ਤੋ ਬ੍ਰਤਨ ਕੋ ਤੋ ਅਨੰਦ ਨਹੀ ਹੁਦਾ। ਜੇ ਏਹੀ ਮੁਖ ਪਾਉਦਾ ਹੈ ਏਸ ਕੋ ਅਨੰਦ ਹੁਦਾ ਹੈ। ਨਾਨਾ ਪ੍ਰਕਾਰ ਦੇ ਬਸਤ੍ਰ ਪਹਿਨਣੇ ਕੋ ਹੁੰਦੇ ਹੈ ਬਸਤ੍ਰ ਕੋ ਤਾਂ ਅਨੰਦ ਨਹੀ ਹੁੰਦਾ। ਨਾਂਨਾਂ ਪ੍ਰਕਾਰ ਕੇ ਪੁਰਾਣ ਕਾਗਤਾ ਤੇ ਲਿਖੇ ਹੁੰਦੇ ਹੈਂ ਕਾਗਤੁ ਕੋ ਤਾਂ ਅਨੰਦ ਨਹੀ ਹੁਦਾ। ਜੋ ਉਸ ਕੋ ਪੜਦਾ ਸੁਣਦਾ ਹੈ ਅਨੰਦ ਤਾਂ ਉਸ ਕੋ ਹੁਦਾ ਹੈ। ਅਨੰਦ ਵੀ ਉਹੁ ਹੈ ਜੇ ਵਿਚਾਰ ਕਰਕੇ ਆਪ ਨੂ ਸਰੀਰ ਤੋ ਨਿਆਰਾ ਜਾਵੈ ਤਾਂ ਏਹੋ ਪ੍ਰਮ ਹੰਸ ਹੁੰਦਾ ਹੈ। ਜੇ ਆਪ ਨੂ ਸਰੀਰ ਤੋ ਨਿਆਰਾ ਜਾਣੇਗਾ ਤਾਂ ਸਰੀਰ ਦੇ ਰਸਾਂ ਵਾਸਤੇ ਪਾਪ ਨਾ ਕਰੇਗਾ। ਜੈਸੇ ਕੰਵਲ ਜਲ ਵਿਚ ਹੁਦਾ ਹੈ ਤੇ ਧ੍ਯਾਂਨ ਉਸਦਾ ਸੂਰਜ ਵਲ ਹੁੰਦਾ ਹੈ। ਤਾਂ ਜਲ ਕਾ ਸੁਪ੍ਰਸ ਉਸ ਕੋ ਨਹੀ ਹੁਦਾ। ਤੈਸੇ ਪਰਮ ਹੰਸ ਜਗਤੁ ਦੇ ਵਿਚੇ ਰਹਿਦੇ ਹੈ ਤੇ ਧ੍ਯਾਂਨ ਉਸ ਦਾ ਆਤਮਾ ਵਲ ਹੁਦਾ ਹੈ। ਤੇ ਸਰੀਰ ਦੇ ਦੁਖ ਸੁਖ ਦਾ ਕੋਈ ਹਰਖ ਸੋਗ ਨਹੀ ਕਰਦੇ। ਤੇ ਹੋਰਨਾ ਅਗ੍ਯਾਂਨੀਆ ਦੀ ਨਿਆਈ ਵਰਤਦੇ ਹੈ। ਜਗਤੁ ਨੂ ਸੁਪਨੇ ਦੀ ਨਿਆਈ ਜਾਣਦੇ ਹੈ। ਉਨਾ ਨੂ ਕੋਈ ਬੰਧਨ ਨਹੀ ਹੁੰਦਾ। ਭਾਈ ਪਾਰੋ ਤੈਸੇ ਹੀ ਵਰਤਣ ਲਗਾ। ਆਪ ਵੀ ਉਧਰੇ ਤੇ ਸਭ ਸੰਬੰਧੀਆਂ ਦਾ ਉਧਾਰ ਹੋਆ। ੩੦।

## ਆਗੇ ਸਾਖੀ ਮਲੂ ਸ਼ਾਹੀ ਦੀ ਤੁਰੀ

ਮਲੂ ਸਾਹੀ ਨੇ ਸ੍ਰੀ ਗੁਰੂ ਅੰਗਦਿ ਜੀ ਦੇ ਪਾਸ ਆਣ ਕੇ ਅਰਦਾਸ ਕੀਤੀ ਜੀ ਅਸੀ ਨੋਕਰੀ ਮੁਗ਼ਲਾਂ ਦੀ ਕਰਦੇ ਹਾਂ। ਐਸਾ ਕੋਈ ਉਪਦੇਸ ਕਰੋ ਜਿਸ ਕਰਕੇ ਸਾਡਾ ਏਥੇ ਵੀ ਮੁਖ ਉਜਲ ਹੋਵੈ ਤੇ ਅਗੇ ਵੀ ਮੁਖ ਉਜਲ ਹੋਵੈ। ਗੁਰੂ ਅੰਗਦ ਜੀ ਬੋਲੇ। ਭਾਈ ਮਲੂ ਸਰੀਰ ਅਨਿਤ ਹੈ। ਇਹ ਅਗੇ ਹੀ ਬਿਨਸਿਆ ਹੋਇਆ ਹੈ। ਆਤਮਾ ਸਤਿ ਹੈ। ਇਹੁ ਕਿਸੇ ਦਾ ਮਾਰਿਆ ਮਰਦਾ ਨਹੀ ਹੈ। ਆਪਣੇ ਵਰਨ ਆਸਰਮ ਦੀ ਕ੍ਰਿਆ ਵੀ ਸੁਪਨੇ ਦੀ ਨਿਆਈ ਜਾਣ ਕੇ ਕਰੀਏ ਤਾਂ ਗ੍ਯਾਂਨ ਵੀ ਦ੍ਰਿੜ ਹੋਵੇਗਾ। ਐਸਾ ਉਪਦੇਸ ਸ੍ਰੀ ਕ੍ਰਿਸਨ ਜੀ ਨੇ ਅਰਜਨ ਨੂ ਕੀਤਾ ਹੈ। ਜੋ ਜੁਧ ਵੀ ਕਰੀਏ ਤੇ ਦਾਨ ਵੀ ਕਰੀਏ। ਆਪਣੇ ਸਰੀਰ ਦੇ ਬਿਨਸਣ ਦਾ ਸੰਸਾ ਨਾ ਕਰੀਏ। ਜੇ ਤਿੰਨ ਬਾਤਾ ਕਠੀਆ ਹੁਦੀਆ ਹੈ। ਤਾਂ ਏਹ ਸਰੀਰ ਬਿਨਸਦਾ ਹੈ। ਇਹ ਸਮਾ ਜੋ ਸਵਾਸਾਂ ਦਾ ਪੂਰਾ ਹੁੰਦਾ ਹੈ। ਦੂਜਾ ਜਿਸ ਪ੍ਰਿਥਵੀ ਤੇ ਸਰੀਰ ਗਿਰਨਾ ਹੁੰਦਾ ਹੈ। ਤੀਜਾ ਜਿਸ ਤੀਰ ਜਾਂ ਗੋਲੀ ਕਰਕੇ ਪ੍ਰਾਣ ਜਾਣੇ ਹੁਦੇ ਹੈ। ਜਾਂ ਜਿਸ ਦੁਖ ਕਰਕੇ ਬਿਨਸਣੇ ਹੁੰਦੇ ਹੈ। ਜਾ ਗੋਲੀ ਕੇ ਦੁਖ ਕਰਕੇ ਪ੍ਰਾਣਾ ਦਾ ਅੰਤ ਹੁੰਦਾ ਹੈ। ਜੇ ਇਹ ਤਿੰਨ ਇਕਠੇ ਨਾ ਹੋਣਿ ਤਾਂ ਆਪ ਕਾਲ ਏਸ ਦੀ ਰਖਿਆ ਕਰਦਾ ਹੈ। ਪਰ ਆਪ ਕਿਸੇ ਨਾਲ ਉਪਾਧ ਨਾ ਕੀਜੈ। ਜੇ ਜੁਧ ਜਰੂਰ ਕਰਨਾ ਪਵੇ ਤਾਂ ਬਹੁਤਿਆ ਥੋੜਿਆ ਦੀ ਸੰਕਾ ਨਾ ਕੀਜੈ। ਜੋ ਕੁਛ ਖਟੁ ਲਿਆਵੈ ਸੋ ਸਿਖਾ

ਸਾਧਾ ਨਾਲ ਵੰਡ ਖਾਵੈ। ਤਾਂ ਭਾਈ ਮਲੂ ਏਸੇ ਪ੍ਰਕਾਰ ਵਰਤਣ ਲਗਾ। ਉਸ ਦਾ ਵੰਡ ਖਾਣ ਕਰਿ ਕਲਿਆਣ ਹੋਆ। ੩੧।

## ਆਗੇ ਸਾਖੀ ਭਾਈ ਕਿਦਾਰੀ ਦੀ ਤੁਰੀ

ਭਾਈ ਕਿਦਾਰੀ ਗੁਰੂ ਅੰਗਦ ਜੀ ਦੀ ਸਰਨ ਆਇਆ ਤੇ ਅਰਦਾਸ ਕੀਤੀ ਜੋ ਸਾਰਾ ਜਗਤੁ ਕਾਮ ਕ੍ਰੋਧ ਵਿਚ ਜਲਦਾ ਹੈ। ਮੈਨੂ ਕਿਵੇ ਤੁਸੀ ਰਖ ਲਵੋ। ਬਚਨ ਹੋਆ। ਜਿਵੇ ਬਨ ਨੂ ਅਗਨ ਲਗਦੀ ਹੈ ਤੇ ਮ੍ਰਿਗ ਬਨ ਵਿਚੋ ਕੁਦਕੇ ਨਦੀ ਵਿਚ ਜਾ ਪ੍ਰਵੇਸ ਕਰਦੇ ਹੈ। ਸੋ ਸੁਖੀ ਹੁੰਦੇ ਹੈ। ਤੈਸੇ ਕਾਮ ਕਰੋਧ ਵਰਤਿਆ ਹੋਆ ਹੈ ਜੋ ਸਾਧ ਸੰਗਤਿ ਵਿਚ ਜਾਦੇ ਹੈ ਸੋ ਸੀਤਲ ਹੋ ਜਾਦੇ ਹੈ। ਜੋ ਸਬਦੁ ਬਾਣੀ ਵਿਚ ਚੁਬੀ ਲੋਦੇ ਹੈ। ਤਿਨਾ ਦਾ ਮਨ ਸੀਤਲ ਹੋ ਜਾਦੇ ਹੈ। ਜੋ ਤੁਸਾਂ ਸਾਧ ਸੰਗਤਿ ਕਰਿ ਸਿਖਾਂ ਦੀ ਸੇਵਾ ਕਰਨੀ ਏਸ ਕਰਿ ਤੈਨੂ ਗ੍ਯਾਂਨ ਹੋਵੈ ਗਾ। ਭਾਈ ਕਿਦਾਰੀ ਗੁਰੂ ਅੰਗਦ ਜੀ ਪਾਸ ਆਏ ਸਰਨ ਪਏ ਜੋ ਸਾਨੂ ਜਨਮ ਮਰਨ ਤੋ ਰਖਿ ਲਵੋ। ਬਚਨ ਹੋਆ। ਤੁਸੀ ਵਾਹਿਗੁਰੂ ਜੀ ਦੀ ਭਗਤਿ ਕਰੋ। ਓਨਾ ਨੇ ਅਰਦਾਸ ਕੀਤੀ ਜੀ ਸਾਨੂ ਕ੍ਰਿਪਾ ਕਰਕੇ ਸੁਣਾਵੋ। ਭਗਤਿ ਕਿਸ ਨੂ ਕਹਿੰਦੇ ਹੈ। ਬਚਨ ਹੋਆ। ਜਿਸ ਮੈ ਮਹਾਰਾਜ ਨੇ ਮਾਇਆ ਉਤ ਪਤਿ ਕੀਤੀ ਉਸ ਨੂ ਬਚਨ ਕੀਤਾ। ਤੂ ਸਭਨਾ ਜੀਆ ਨੂ ਉਤ ਪਤਿ ਕਰਕੇ ਆਪਣੇ ਅਧੀਨ ਕਰਕੇ ਏਨਾ ਨੂ ਭਰਮਾ ਲੈਣਾ। ਤੇ ਚਾਰ ਦੇਵਤੇ ਆਪਣੇ ਪ੍ਰਤਖ ਹੋਣਿ ਵਾਸਤੇ ਕੀਤੇ। ਤਿੰਨ ਪੁਰਖ ਤੇ ਇਕ ਇਸਤ੍ਰੀ। ਜੋ ਏਨਾ ਚਾਰਾਂ ਵਿਚੋ ਇਕ ਦੀ ਸਰਨ ਆਵੈ ਸੋ ਮੈਨੂ ਆਣ ਮਿਲੇ ਗਾ। ਇਕ ਵੈਰਾਗੁ। ਦੂਜਾ ਜੋਗੁ। ਤੀਜਾ ਗ੍ਯਾਂਨ। ਚੌਥੀ ਭਗਤਿ। ਵੈਰਾਗੁ ਤੇ ਜੋਗੁ ਤੇ ਗ੍ਯਾਂਨ ਇਹ ਤਿੰਨ ਪੁਰਖ ਹੈਂ। ਤਿਨਾ ਨੂ ਕੁਸੰਗ ਦੇ ਬਲ ਕਰਕੇ ਮਾਇਆ ਭਰਮਾ ਲੈਂਦੀ ਹੈ। ਤੇ ਭਗਤਿ ਮਹਾਰਾਜ ਦੀ ਪਤਬ੍ਰਤਾ ਇਸਤ੍ਰੀ ਹੈ। ਤੇ ਮਾਇਆ ਨਟਣੀ ਹੈ। ਭਗਤਿ ਨੂ ਮਾਇਆ ਮੋਹਿ ਨਹੀ ਸਕਦੀ। ਤੇ ਹੋਰਨਾ ਕਰਮਾਂ ਨੂ ਮੋਹਿ ਲੈਂਦੀ ਹੈ। ਤੇ ਓਨਾ ਸਿਖਾ ਨੇ ਅਰਦਾਸ ਕੀਤੀ ਜੀ ਏਨਾ ਚਾਰਾਂ ਦਾ ਸਰੂਪ ਕ੍ਰਿਪਾ ਕਰਕੇ ਕਹੌ। ਜੋ ਅਸੀ ਸਮਝੀਏ ਤੇ ਕਿਸਦੀ ਸਰਨਿ ਨੂ ਪ੍ਰਾਪਤਿ ਹੋਈਏ। ਗੁਰੂ ਅੰਗਦਿ ਜੀ ਬੋਲੇ। ਵੈਰਾਗ ਵੀ ਦੋ ਪ੍ਰਕਾਰ ਦਾ ਹੈ। ਇਕ ਵੈਰਾਗ ਇਹੁ ਹੈ। ਜੋ ਘਰਿ ਬਾਰ ਬਸਤ੍ਰ ਭੋਜਨ ਸਭ ਦਾ ਤਿਆਗ ਕਰਨਾ। ਪ੍ਰਮੇਸਰ ਦੀ ਪ੍ਰੀਤਿ ਵਾਸਤੇ। ਦੂਜਾ ਆਪਣੇ ਪਾਸ ਪਦਾਰਥ ਹੋਣ ਸੋ ਆਪ ਵੀ ਜੁਗਤਿ ਨਾਲ ਵਰਤਿ ਲੈਣੇ। ਤੇ ਨਾਲ ਗਰੀਬਾ ਨੂ ਅਨਾਥਾਂ ਨੂ ਤੇ ਭਜਨ ਵਾਲਿਆ ਨਾਲ ਵੰਡ ਖਾਣੇ। ਜੇ ਆਪਣੇ ਸਰੀਰ ਸੇ ਕਿਸੇ ਦੀ ਸੇਵਾ ਕਰੀਏ। ਤੇ ਰਸਨਾ ਕਰਕੇ ਵੀ ਜੇ ਬਚਨ ਪੂਰਾ ਹੋਵੈ ਕਿਸੇ ਦਾ ਭਲਾ ਕਰੀਏ। ਹੋਰ ਗ੍ਯਾਂਨ ਧਿਆਨ ਦਾ ਵੀ ਰਸਨਾ ਕਰਕੇ ਉਪਦੇਸ ਕੀਚੈ। ਤੇ ਮਨ ਕਰਿਕੇ ਸਭ ਦਾ ਭਲਾ ਮੰਗੀਏ। ਤਾਂ ਓਹੁ ਸਿਖ ਐਸੇ ਹੀ ਸਭਨਾ ਸਿਖਾ ਦੇ ਨਾਲਿ ਪਰਉਪਕਾਰ ਕਰਨ ਤਾਂ ਉਨਾ ਦਾ ਏਸੇ ਸੇਵਾ ਕਰਕੇ ਉਧਾਰ ਹੋਆ। ੩੨।

# ਅਗੇ ਸਾਖੀ ਜਗੇ ਧਰਨੀ ਦੀ ਤੁਰੀ

ਜਗਾ ਜਾਤ ਦਾ ਧਰਨੀ ਗੁਰੂ ਅੰਗਦ ਜੀ ਦੀ ਸਰਨਿ ਗਿਆ। ਜੀ ਮੈਨੂ ਤੁਸੀ ਬਚਨ ਕਰੋਂ ਤਾਂ ਮੈ ਘਰਿ ਬਾਰ ਛਡਿ ਕੇ ਫਕੀਰ ਹੋ ਜਾਵਾਂ। ਮੈ ਇਕ ਜੋਗੀ ਨੂ ਮਿਲਿਆ ਸੀ। ਤਾਂ ਉਸ ਨੇ ਕਿਹਾ ਹੈ ਘਰਿ ਬਾਰ ਬੰਧਨ ਰੂਪ ਹੈ। ਤੂੰ ਪ੍ਰਿਥਮੇ ਘਰਿ ਬਾਰ ਦਾ ਤਿਆਗ ਕਰਿ ਆਵੈ ਤਾਂ ਫੇਰ ਮੈ ਤੁਸਾ ਨੂ ਉਪਦੇਸ ਕਰਦਾ ਹਾਂ। ਤਾਂ ਬਚਨ ਹੋਆ। ਜੋਗ ਕੀਤਿਆ ਤੇ ਘਰਿ ਛੋਡਿਆ ਉਧਾਰ ਹੋਦਾ ਹੈ। ਹੋਵੈ ਤਾਂ ਫਕੀਰ ਕਿਉ ਰੋਟੀਆ ਤੇ ਝਗੜਦੇ ਫਿਰਨ। ਜੋ ਕੰਵਲ ਵਿਚਿ ਹੀ ਜਲ ਦੇ ਰਹਿਦਾ ਹੈ ਤੇ ਸੂਰਜ ਵਲ ਧਿਆਨ ਰਖਦਾ ਹੈ। ਤੈਸੇ ਗੁਰਮੁਖ ਵਿਚੇ ਜਗਤੁ ਦੇ ਰਹਿਦੇ ਹੈ। ਤੇ ਗੁਰੂ ਜੀ ਕੀ ਨਵਿਰਤ ਸੇਵਾ ਕਰਦੇ ਹੈ। ਜੇ ਫਕੀਰ ਹੋ ਕੇ ਕਿਸੇ ਤੋ ਲੈ ਕੇ ਖਾਵੇਗਾ ਤਾਂ ਆਪਣੇ ਤਪੁ ਦਾ ਬਲ ਓਨਾ ਨੂ ਵੰਡ ਦੇਵੇਗਾ। ਤੇ ਗ੍ਰਿਹਸਤੀ ਹੋ ਕੇ ਭਗਤੀ ਕਰੇਗਾ ਉਹ ਉਸ ਦੇ ਪਾਸ ਰਹੈਗੀ। ਇਹੁ ਵੈਰਾਗ ਹੈ। ਸਤਿਗੁਰਾਂ ਤੋ ਜੋ ਸੁਣਿਆ ਹੈ ਜੋ ਜਗਤੁ ਅਨਿਤ ਹੈ। ਤਾਂ ਰਿਦੇ ਕਰਿਕੇ ਪਦਾਰਥ ਵਿਚ ਲੀਨ ਨਾ ਹੋਣਾ। ਤੇ ਵਰਤਣੁ ਮਾਤਰ ਵਰਤ ਲੈਣਾ। ਤੇ ਜੋਗ ਵੀ ਦੋ ਪ੍ਰਕਾਰ ਦਾ ਹੈ। ਇਕ ਤਾਂ ਕਸਟਿ ਜੋਗੁ ਹੈ। ਜੋ ਅਸਟਾਂਗ ਜੋਗ ਜੋ ਪ੍ਰਾਣਾ ਯਾਮ ਥੀ ਆਦ ਕਰਨਾ। ਦੂਜਾ ਜੋਗ ਇਹੁ ਹੈ ਜੋ ਮਨ ਨੂ ਵਾਸਨਾ ਤੋ ਰੋਕ ਕੇ ਵਾਹਿਗੁਰੂ ਜੀ ਦੇ ਸਬਦੁ ਨਾਲ ਜੋੜਨਾ। ਤੇ ਗ੍ਰਿਾਂਨ ਵੀ ਦੋ ਪ੍ਰਕਾਰ ਦਾ ਹੈ। ਤੇ ਸਤਿਗੁਰਾਂ ਤੋ ਪੁਛਿਆ ਹੈ। ਜੋ ਜਗਤੁ ਝੂਠ ਹੈ। ਤੇ ਆਤਮਾ ਈਸਰ ਵਿਚ ਸਤਿ ਹੈ। ਸੋ ਸਬਦੁ ਵਿਚ ਵਾਹਿਗੁਰੂ ਜੀ ਦਾ ਰੂਪ ਜਾਣ ਕੇ ਰਾਗ ਦਵੈਖ ਰੂਪੀ ਮੈਲ ਰਿਦੇ ਦੀ ਧੋਣੀ। ਤੇ ਭਗਤੀ ਏਹੁ ਹੈ ਜੋ ਵਾਹਿਗੁਰੂ ਜੀ ਨੂ ਸੁਆਮੀ ਜਾਨਣਾ। ਆਪ ਨੂ ਸੇਵਕ ਜਾਨਣਾ। ਤਨੁ ਮਨੁ ਧਨੁ ਸਭ ਵਾਹਿਗੁਰੂ ਜੀ ਨੂ ਸੌਪ ਛਡਣਾ। ਜਿਸ ਕੀ ਵਸਤੁ ਤਿਸ ਆਗੇ ਰਾਖੈ। ਪ੍ਰਭ ਕੀ ਆਗਿਆ ਮਾਨੈ ਮਾਥੈ। ਤਿਸਤੇ ਚੌਹੁ ਗੁਣ ਕਰੈ ਨਿਹਾਲੁ। ਨਾਨਕ ਸਾਹਿਬ ਸਦਾ ਦਇਆਲੁ। ਤੋ ਇਹੁ ਬਚਨ ਸੁਣਿ ਕੈ ਸਭੇ ਸਿਖ ਨਰਾਇਣ ਦਾਸ ਥੀ ਆਦ ਲੈ ਕੇ ਸਿਖਾ ਦੀ ਸੇਵਾ ਕਰਨ ਲਗੇ। ਤੇ ਗੁਰੂ ਜੀ ਕੀ ਬਾਣੀ ਨਾਲ ਪ੍ਰੇਮ ਕੀਤਾ ਤੇ ਸਭਨਾ ਦਾ ਉਧਾਰ ਹੋਆ। ੩੩।

# ਅਗੇ ਸਾਖੀ ਭਾਈ ਲਾਲੂ ਤੇ ਬੁਧਵਾਰ ਤੇ ਦੁਰਗਾ ਤੇ ਜੀਵੰਦੇ ਦੀ ਤੁਰੀ

ਭਾਈ ਲਾਲੂ ਬੁਧਵਾਰ ਤੇ ਦੁਰਗਾ ਤੇ ਜੀਵੰਦਾ ਗੁਰੂ ਅੰਗਦਿ ਜੀ ਦੇ ਹਜੂਰ ਆਏ ਤੇ ਅਰਦਾਸ ਕੀਤੀ। ਜੋ ਸਾਡਾ ਉਧਾਰ ਕੈਸੇ ਹੋਵੇ। ਤਾਂ ਬਚਨ ਹੋਆ। ਜੋ ਪਰਉਪਕਾਰ ਦੇ ਸਮਾਨ ਕੁਛ ਨਹੀ। ਪਰਉਪਕਾਰ ਵੀ ਤਿੰਨ ਪ੍ਰਕਾਰ ਦਾ ਹੈ। ਇਕ ਚੋਥੀ ਏਹੁ ਹੈ। ਜੋ ਪ੍ਰਮੇਸਰ ਦੇ ਚਰਨਾ ਦਾ ਧ੍ਰਿਾਂਨ ਕਰਨਾ। ਤੇ ਸੰਤਾ ਦੇ ਚਰਨ ਧੋਣੇ ਤੇ ਸੰਤਾ ਦੀ ਪਾਣੀ ਪਖੈ ਚਾਪੀ ਦੀ ਸੇਵਾ ਕਰਨੀ। ਤੇ ਪੰਜਵੀ ਸੰਤਾ ਸਾਧਾ ਨੂ ਉਤਮ ਭੋਜਨ ਦੀ ਬਸਤ੍ਰਾਂ ਦੀ ਸੇਵਾ ਕਰਨੀ। ਛੇਵੀ ਗੁਰਾ ਦੇ ਚਰਨਾ ਦੀ ਗੁਰਾਂ ਦੇ ਦੁਆਰਿਆਂ ਦੀ ਸਦਾ ਬੰਦਨਾ ਤੇ ਨਮਸਕਾਰ ਪ੍ਰਦਖਣਾ ਕਰਨੀ। ਸਤਵੀ ਭਗਤਿ ਆਪ ਨੂ ਦਾਸ ਜਾਨਣਾ। ਸਭ ਤੇ ਮਹਾਰਾਜ ਨੂ ਸੁਆਮੀ ਜਾਨਣਾ। ਸਭ ਤਨੁ ਮਨੁ ਧਨੁ

ਪ੍ਰਮੇਸਰ ਦਾ ਜਾਨਣਾ। ਅਠਵੀ ਭਗਤਿ ਇਹੁ ਹੈ ਜੋ ਮਹਾਰਾਜ ਨੂ ਆਪਣਾ ਸਖਾ ਮਿਤ੍ਰ ਜਾਨਣਾ। ਜੋ ਮਿਤ੍ਰ ਦਾ ਮਿਤ੍ਰ ਭਲਾ ਹੀ ਸੋਚਦਾ ਹੈ। ਤੇ ਮੇਰੇ ਮਹਾਰਾਜ ਮੀਤ ਹੈ। ਜੋ ਕਰਨ ਗੇ ਸੋ ਮੇਰਾ ਭਲਾ ਹੀ ਕਰਨਗੇ। ਤੇ ਨੌਂਵੀ ਭਗਤਿ ਇਹੁ ਹੈ ਤਨੁ ਮਨੁ ਧਨੁ ਸਭ ਵਾਹਿਗੁਰੂ ਜੀ ਨੂ ਸੌਂਪ ਛਡਣੇ ਆਪਣਾ ਕੁਛ ਨਾ ਜਾਨਣਾ। ਏਹੁ ਨੌਧਾ ਭਗਤਿ ਹੈ। ਹੋਰ ਪ੍ਰੇਮਾ ਭਗਤਿ ਕਹਿਦੇ ਹੈ। ਜੈਸੇ ਬ੍ਰਿਛ ਦਾ ਫਲ ਹੁੰਦਾ ਹੈ। ਜੋ ਸਾਵਾ ਹੁੰਦਾ ਹੈ ਤੋ ਕਉੜਾ ਹੁੰਦਾ ਹੈ। ਜੋ ਪੀਲਾ ਹੁੰਦਾ ਹੈ ਤੋ ਖਟਾ ਹੁੰਦਾ ਹੈ। ਜੇ ਬ੍ਰਿਛ ਦੇ ਵਿਚ ਰਸ ਲੈਦਾ ਰਹਿਦਾ ਹੈ। ਤਾਂ ਲਾਲ ਹੋ ਜਾਦਾ ਹੈ। ਸਵਾਦ ਉਸ ਦਾ ਮਿਠਾ ਹੋ ਜਾਦਾ ਹੈ। ਤੈਸੇ ਜੋ ਮਹਾਰਾਜ ਦੇ ਪ੍ਰੇਮੀ ਹੈ ਸੋ ਉਨਕੇ ਏਹੁ ਲਛਣ ਹੈ। ਪ੍ਰਿਥਮੇ ਰੁਦਨ ਕਰਦੇ ਹੈ। ਤੇ ਉਬੇ ਸਾਸ ਲੈਂਦੇ ਹੈ। ਤਾਂ ਤੇ ਉਨ ਕਾ ਮੁਖ ਪ੍ਰਿਥਮੇ ਸਾਵਾ ਹੁੰਦਾ ਹੈ। ਤੇ ਜਿਵੇ ਜਿਵੇ ਪ੍ਰੇਮ ਵਧਦਾ ਹੈ ਤਾਂ ਅਹਾਰ ਘਟਦਾ ਜਾਦਾ ਹੈ। ਤਾਂ ਉਨ ਕਾ ਮੁਖ ਪੀਲਾ ਹੋ ਜਾਦਾ ਹੈ। ਜੇ ਸਾਧ ਸੰਤ ਦੀ ਸੇਵਾ ਕਰੇਗਾ। ਉਹ ਭੀ ਉਸ ਨੂ ਫਲ ਹੋਵੈਗਾ। ਜੈਸੇ ਕੋਈ ਗਊ ਨੂ ਘਾਸ ਖੋਤ ਕੇ ਖਵੌਂਦਾ ਹੈ ਤਾਂ ਉਸ ਦਾ ਦੁਧ ਚੋ ਲੈਂਦਾ ਹੈ। ਤਾਂ ਭਾਈ ਜਗੁ ਵਿਚ ਗ੍ਰਿਸਤੀ ਸਿਖਾ ਦੀ ਸੇਵਾ ਕਰੈ। ਉਸਦਾ ਉਧਾਰ ਏਸੇ ਕਰਕੇ ਹੋਆ। ੩੪।

## ਅਗੇ ਸਾਖੀ ਭਾਈ ਖਾਨੂ ਤੇ ਭਾਈ ਮਾਹੀਆ ਤੇ ਗੋਬਿੰਦ ਭੰਡਾਰੀ ਦੀ ਤੁਰੀ

ਭਾਈ ਖਾਨੂ ਤੇ ਭਾਈ ਮਾਹੀਆ ਦੋਨੋ ਪਿਉ ਪੁਤ ਸੀ। ਤੇ ਗੋਬਿੰਦ ਭੰਡਾਰੀ ਖ੍ਰਤੀ ਸੀ। ਏਹ ਵੀ ਗੁਰੂ ਅੰਗਦੁ ਜੀ ਦੀ ਸਰਨ ਆਏ। ਗਰੀਬ ਨਿਵਾਜ ਐਸਾ ਕੋਈ ਗੁਣ ਕਹੋ ਜਿਸ ਵਿਚ ਸਭੇ ਗੁਣ ਪ੍ਰਾਪਤਿ ਹੋਣ। ਤਾਂ ਬਚਨ ਹੋਆ। ਮਹਾਰਾਜ ਦੀ ਭਗਤਿ ਸਭਨਾ ਗੁਣਾ ਦਾ ਗੁਣ ਹੈ। ਤਾਂ ਉਸਨੇ ਕਿਹਾ ਭਗਤਿ ਕਿਤਨੇ ਪ੍ਰਕਾਰ ਦੀ ਹੈ। ਤਾ ਹੁਕਮ ਹੋਆ ਤਿੰਨ ਪ੍ਰਕਾਰ ਦੀ ਭਗਤਿ ਹੈ। ਪ੍ਰਿਥਮੇ ਨੌਧਾ ਭਗਤਿ ਹੈ। ਦੂਜੀ ਪ੍ਰੇਮਾ ਭਗਤਿ ਹੈ। ਤੀਜੀ ਪ੍ਰਾ ਭਗਤੀ ਹੈ। ਤਾਂ ਉਨਾ ਨੇ ਅਰਦਾਸ ਕੀਤੀ ਜੀ ਤਿਨਾ ਹੀ ਭਗਤਾ ਦਾ ਸਰੂਪ ਖੋਲ ਕੇ ਕਹੋ। ਤਾਂ ਬਚਨ ਹੋਆ ਨੌਧਾ ਭਗਤੁ ਨੌ ਪ੍ਰਕਾਰ ਦੀ ਹੈ। ਪਰ ਜੇ ਨਵਾ ਵਿਚੋ ਇਕ ਵੀ ਪ੍ਰਾਪਤਿ ਹੋ ਜਾਵੇ ਤਾਂ ਵਾਹਿਗੁਰੂ ਜੀ ਵਿਚ ਮਿਲਾ ਦੇਦੀ ਹੈ। ਪ੍ਰਿਥਮੇ ਏਹੁ ਭਗਤਿ ਹੈ। ਜੋ ਸਤਿਗੁਰਾਂ ਦੇ ਬਚਨ ਸਰਧਾ ਨਾਲ ਸਰਵਨ ਕਰਨੇ। ਦੂਜੀ ਏਹ ਭਗਤੁ ਹੈ ਜੋ ਆਪ ਕਥਾ ਕੀਰਤਨ ਕਰਨਾ। ਤੀਜੀ ਇਹੁ ਭਗਤੁ ਹੈ ਜੋ ਰਾਮ ਨਾਮ ਤੋ ਬਿਨ ਆਪਣਾ ਸਮਾ ਨਾ ਗੁਜਾਰਨਾ। ਸਵਾਸ ਸਵਾਸ ਸਿਮਰਨੁ ਕਰਨਾ ਤੇ ਜਿਵੇ ਜਿਵੇ ਸੰਤਾ ਦਾ ਸੰਗ ਹੁੰਦਾ ਹੈ ਤਿਵੇ ਤਿਵੇ ਓਨਾ ਦੇ ਬਚਨ ਸਮਝਣ ਕਰਕੇ ਮੁਖ ਲਾਲ ਹੋ ਜਾਦਾ ਹੈ ਤੇ ਮਹਾਰਾਜ ਕੀ ਕ੍ਰਿਪਾ ਸੇ ਉਨ ਕੋ ਸਮਝ ਪ੍ਰਾਪਤਿ ਹੋ ਜਾਦੀ ਹੈ। ਉਨਕੋ ਗ੍ਹਿਾਂਨ ਕੀ ਵੀ ਸਮਝ ਹੋ ਜਾਦੀ ਹੈ। ਜੈਸੇ ਗ੍ਹਿਾਂਨ ਕਾ ਅਭਿਆਸ ਕਰਦੇ ਹੈ। ਤੈਸੇ ਪ੍ਰਾ ਭਗਤੁ ਪ੍ਰਾਪਤਿ ਹੁੰਦੀ ਹੈ। ਜੇ ਜੀਵ ਅਰੁ ਈਸਰ ਮੇ ਅਭੇਦਤਾ ਦਰਿਸਟ ਆਵਦੀ ਹੈ। ਸੋ ਸਤਿ ਚਿਤ ਅਨੰਦ ਰੂਪ ਜੀਵ ਹੈ। ਪਰ ਇਤਨਾ ਭੇਦ ਹੈ ਸਹਕਾਂਮਤਾ ਤੇ ਨਿਹਕਾਂਮਤਾ। ਜੀਵ ਅਗ੍ਹਿਾਂਨ ਕਰਕੇ ਸਹਕਾਮੀ ਹੈ। ਈਸ਼ਰ ਗ੍ਹਿਾਂਨ ਕਰਕੇ ਨਿਹਕਾਂਮੀ ਹੈ। ਸੋ ਕਾਮਨਾ ਅਰੁ ਨਿਹਕਾਂਮਤਾ ਦੋਵੇਂ ਕਲਪਤਿ ਹੈ। ਜੇ ਈਸ਼ਰ ਨਿਹਕਾਂਮਤਾ ਕੋ ਤਿਆਗ ਦੇਵੈ। ਤੇ ਜੀਵ ਸਹਿਕਾਂਮਤਾ ਕੋ ਤਿਆਗ

ਦੇਵੈ। ਤਾਂ ਦੋਨੋ ਬ੍ਰਹਮ ਰੂਪ ਹੈ ਤਾਂ ਖਾਨੂ ਤੇ ਮਾਇਆ ਤੇ ਗੁਬਿੰਦੇ ਦਾ ਇਸ ਪ੍ਰਕਾਰ ਕਲਿਆਣ ਹੋਆ। ੩੫।

## ਅਗੇ ਸਾਖੀ ਜੋਧ ਰਸੋਈਏ ਦੀ ਤੁਰੀ

ਜੋਧ ਰਸੋਈਆ ਗੁਰੂ ਅੰਗਦ ਜੀ ਦੇ ਹਜੂਰ ਰਹਿੰਦਾ ਸੀ। ਤੇ ਜਾਤ ਦਾ ਬ੍ਰਹਮਣ ਸੀ। ਤੇ ਸਾਹਿਬ ਗੁਰੂ ਅਮਰਦਾਸ ਜੀ ਦੇ ਹਜੂਰ ਆਇਆ। ਉਸ ਨੂ ਕਿਸੇ ਚੀਜ ਦੀ ਕੋਈ ਜਰੂਰਤ ਨਹੀ ਸੀ। ਤਾਂ ਜੋਧ ਰਸੋਈਆ ਜੋ ਕੁਛ ਲੰਗਰ ਵਾਸਤੇ ਲੋੜ ਹੋਵੈ। ਸੋ ਸਿਖਾ ਤੋ ਲੈ ਕੇ ਪ੍ਰਸਾਦਿ ਪਕਾ ਕੇ ਸਾਰਾ ਦਿਨ ਸਿਖਾਂ ਨੂ ਛਕੋਦਾ ਰਹੈ। ਤੇ ਆਪ ਪਤਲਾਂ ਜੂਠੀਆਂ ਧੋਕੇ ਪੀ ਲਵੈ। ਇਹੁ ਕਹੇ ਜੋ ਵਾਹਿਗੁਰੂ ਜੀ ਦੇ ਸਿਖ ਹੈ। ਤੇ ਮੈ ਜਿਤਨੀ ਏਨਾ ਦੀ ਸੇਵਾ ਕਰਾਗਾ ਉਤਨਾ ਮੇਰਾ ਭਲਾ ਹੋਵੇਗਾ। ਜਿਸ ਸਮੇ ਕੋਈ ਸਿਖ ਆਵੈ। ਉਸੇ ਸਮੇਂ ਪ੍ਰਸਾਦਿ ਛਕਾਵੈ। ਆਲਸ ਨਾ ਕਰੈ ਤਾਂ ਜੋਧ ਰਸੋਈਏ ਦਾ ਇਸ ਪ੍ਰਕਾਰ ਕੱਲਿਆਣ ਹੋਆ। ੩੬।

## ਪਉੜੀ ੧੬ ਡਲੇ ਨਗਰ ਦੀ ਸੰਗਤ ਤੀਸਰੀ ਪਾਤਸਾਹੀ ਦੇ ਸਿਖ

੧. ਪਿਰਥੀ ਮਲੁ ਤੁਲਸਾ ਭਲਾ ਮਲਣੁ ਗੁਰ ਸੇਵਾ ਹਿਤਕਾਰੀ।
੨. ਰਾਮੂ ਦੀਪਾ ਉਗ੍ਰਸੈਣ ਨਾਗਉਰੀ ਗੁਰ ਸਬਦ ਵੀਚਾਰੀ।
੩. ਮੋਹਣੁ ਰਾਮੂ ਮਹਤਿਆ ਅਮਰੂ ਗੋਪੀ ਹਉਮੈ ਮਾਰੀ।
੪. ਸਾਹਾਰੂ ਗੰਗੂ ਭਲੇ ਭਾਗੂ ਭਗਤੁ ਭਗਤਿ ਹੈ ਪਿਆਰੀ।
੫. ਖਾਨੂ ਛੁਰਾ ਤਾਰੂ ਤਰੇ ਵੇਗਾ ਪਾਸੀ ਕਰਣੀ ਸਾਰੀ।
੬. ਉਗਰੂ ਨੰਦੂ ਸੂਦਨਾ ਪੂਰੋ ਝਟਾ ਪਾਰਿ ਉਤਾਰੀ।
੭. ਮਲੀਆ ਸਾਹਾਰੂ ਭਲੇ ਛੀਂਬੇ ਗੁਰ ਦਰਗਹ ਦਰਬਾਰੀ।
੮. ਪਾਂਧਾ ਬੂਲਾ ਜਾਣੀਐ ਗੁਰਬਾਣੀ ਗਾਇਣੁ ਲੇਖਾਰੀ।
੯. ਡਲੇ ਵਾਸੀ ਸੰਗਤਿ ਭਾਰੀ॥ ੧੬॥

## ਪਉੜੀ ਸੋਲਵੀ ਦਾ ਅਰਥਾਤ ਸਾਖੀ ਤੀਸਰੀ ਪਾਤਸਾਹੀ ਦੀ ਸਾਖੀ ਪ੍ਰਿਥੀ ਮਲ ਤੇ ਤੁਲਸਾ ਭਲਾ ਖਤ੍ਰੀ ਦੀ

ਜਬ ਸਾਹਿਬ ਤੀਸਰੀ ਪਾਤਿਸਾਹੀ ਗੁਰੂ ਅਮਰਦਾਸ ਜੀ ਡਲੇ ਆਣ ਉਤਰੇ। ਪ੍ਰਿਥੀ ਮਲ ਤੇ ਤੁਲਸਾ ਭੱਲਾ ਜਾਤ ਦੇ ਖਤ੍ਰੀ ਸੀ। ਸੋ ਵੀ ਦਰਸਨ ਵਾਸਤੇ ਆਏ। ਤੇ ਕਹਣ ਲਗੇ ਅਸੀ ਤੁਹਾਡੀ ਜਾਤ ਹਾਂ। ਤਾਂ ਗੁਰੂ ਅਮਰਦਾਸ ਜੀ ਬੋਲੇ। ਗੁਰੂ ਕੀ ਜਾਤ ਕੋਈ ਨਹੀ ਜਾਤ ਸਰੀਰ

ਦੀ ਹੈ। ਸੋ ਸਰੀਰ ਬਿਨਸ ਜਾਣਾ ਹੈ। ਅਗੇ ਜਾਤ ਨ ਜੋਰ ਹੈ। ਅਗੇ ਜੀਉ ਨਵੈ। ਜਿਨ ਕੀ ਲੇਖੇ ਪਤਿ ਪਵੇ ਚੰਗੇ ਸੇਈ ਕੇਇ। ਬਾਬੇ ਜੀ ਨੇ ਕਿਹਾ ਹੈ ਜੋ ਸਰੀਰ ਏਥੇ ਹੀ ਉਪਜੇ ਹੈ। ਏਥੇ ਹੀ ਏਨਾ ਰਹਿਣਾ ਹੈ। ਤੇ ਅਗੇ ਜਾਤ ਕਿਸੇ ਨਾਲ ਨਹੀ ਜਾਣੀ। ਜਿਨਾ ਨੇ ਨਾਮ ਜਪਿਆ ਤੇ ਸੇਵਾ ਸਿਖਾ ਦੀ ਕੀਤੀ ਹੈ। ਪਤਿ ਉਨਾ ਦੀ ਲੇਖੇ ਪਵੇਗੀ। ਤਾਂ ਮਲਣ ਆਇ ਮੱਥਾ ਟੇਕਿਆ। ਜੀ ਮੈਨੂ ਵੀ ਉਪਦੇਸ ਕੀਜੀਏ। ਤਾਂ ਉਸ ਨੂ ਵੀ ਬਚਨ ਹੋਆ। ਚਿਤੁ ਲਾ ਕੇ ਸਾਧਾ ਦੀ ਸੇਵਾ ਕਰਨੀ। ਫੇਰ ਰਾਮੂ ਤੇ ਦੀਪਾ ਤੇ ਉਗਰਸੈਨ ਤੇ ਨਗੌਰੀ ਆਣ ਚਰਨੀ ਲਗੇ। ਤਾਂ ਉਨਾ ਨੂੰ ਬਚਨ ਹੋਆ। ਆਏ ਸਿਖ ਦੀ ਸੇਵਾ ਕਰਨੀ। ਤੇ ਚਾਰ ਘੜੀਆ ਅੰਮ੍ਰਿਤ ਵੇਲੇ ਬੈਠ ਕੇ ਗੁਰੂ ਜੀ ਦੇ ਸਬਦੁ ਦਾ ਵੀਚਾਰ ਕਰਨਾ। ਜੋ ਬੇੜੀ ਬੋਝ ਨਾਲ ਭੱਰੀ ਹੁੰਦੀ ਹੈ ਤੇ ਚਾਰ ਸੰਗਲੀਆ ਬਾਹਰਿ ਹੁੰਦੀਆ ਹੈ। ਤਾਂ ਸਭਨਾ ਨੂ ਪਾਰ ਉਤਾਰਦੀ ਹੈ। ਤਾਂ ਅਠ ਪਹਰ ਆਪਣੇ ਘਰਿ ਦੇ ਕੰਮ ਕਰੀਦੇ ਹੈ। ਤੇ ਚਾਰ ਘੜੀਆਂ ਗੁਰੂ ਕੀ ਬਾਣੀ ਵਿਚਾਰੀ ਦੀ ਹੈ। ਤਾਂ ਗੁਰੂ ਜੀ ਸਭ ਕੰਮ ਸਵਾਰਦਾ ਹੈ। ਫੇਰ ਸੋਣ ਤੇ ਰਾਂਮੂ ਤੇ ਅਮਰੂ ਤੇ ਗੋਪੀ ਆਣ ਚਰਨੀ ਲਗੇ। ਗਰੀਬ ਨਿਵਾਜ ਸਾਨੂ ਉਪਦੇਸ ਕਰੀਏ। ਬਚਨ ਹੋਆ ਭਾਈ ਏਹੁ ਹਉਮੈ ਬੁਰੀ ਬਲਾ ਹੈ। ਅਣ ਹੋਈ ਹੀ ਬਣ ਖਲੋਦੀ ਹੈ। ਤੇ ਏਹ ਪ੍ਰਮੇਸਰ ਵਲੋ ਭੁਲਾ ਛਡਦੀ ਹੈ। ਜੇ ਏਸ ਨੂ ਵਿਚੋ ਦੂਰ ਕਰੋਗੇ ਤਾਂ ਤੁਹਾਡਾ ਪ੍ਰਮੇਸਰ ਸਹਾਈ ਹੋਵੈਗਾ। ਓਨਾ ਨੇ ਪੁਛਿਆ ਗਰੀਬ ਨਿਵਾਜ ਹੌਮੈ ਕੀ ਕਰਮ ਕਰਦੀ ਹੈ। ਬਚਨ ਹੋਆ। ਸਰੀਰ ਨੂ ਝੂਠ ਜਾਨਣਾ। ਜੇ ਕੋਈ ਏਸ ਨੂ ਭਲਾ ਬੁਰਾ ਕਹੈ ਤਾਂ ਸਹਾਰਨਾ। ਫੇਰ ਸਹਾਰੂ ਤੇ ਗੰਗੂ ਤੇ ਭਾਗੂ ਆਣ ਚਰਨੀ ਲਗੇ। ਓਨਾ ਨੂ ਬਚਨ ਹੋਆ ਸਿਖਾ ਨਾਲ ਭਾਉ ਭਗਤ ਕਰਨਾ। ਤੇ ਪ੍ਰਸਾਦਿ ਵੰਡ ਖਾਣਾ। ਜਿਸ ਵੇਲੇ ਸਿਖ ਆਵੈ ਪ੍ਰਸਾਦਿ ਦੀ ਸੇਵਾ ਕਰਨੀ। ਤੇ ਵਾਹਿਗੁਰੂ ਜੀ ਦੇ ਨਾਮ ਨਾਲ ਪ੍ਰੀਤ ਕਰਨੀ। ਗੁਰੂ ਜੀ ਦੇ ਸਬਦੁ ਨਾਲਿ ਪਿਆਰ ਕਰਨਾ। ਮਟ ਮੜੀ ਕਬਰ ਟੋਬੀ ਨੂ ਨਹੀ ਸੇਵਣਾ। ਫੇਰ ਖਾਂਨ ਛੁਰਾ ਤੇ ਤਾਰੂ ਤੇ ਵੇਗਾ ਪਾਸੀ ਤੇ ਉਗਰੁ ਤੇ ਨੰਦ ਸੂਦ ਪੂਰੋ ਤੇ ਝੰਡਾ ਇਹੁ ਆਣ ਚਰਨੀ ਲਗੇ। ਓਨਾ ਨੂ ਬਚਨ ਹੋਆ ਭਾਈ ਸਿਖੋ ਏਸ ਕਲਜੁਗ ਵਿਚਿ ਜੋ ਗੁਰੂ ਜੀ ਦੇ ਸਿਖਾ ਨੂ ਰੀਝ ਨਾਲ ਪ੍ਰਸਾਦਿ ਛਕਾਵਦਾ ਹੈ। ਉਸ ਦਾ ਜੱਗ ਦੇ ਸਮਾਨ ਪੁੰਨ ਹੁੰਦਾ ਹੈ। ਕਲਜੁਗ ਦਾ ਏਹੋ ਜੱਗ ਹੈ। ਜੋ ਵੰਡ ਖਾਣ ਵਾਲੇ ਹੈ ਓਨਾ ਦਾ ਏਥੇ ਵੀ ਪੁੰਨ ਵਦਦਾ ਹੈ। ਤੇ ਅਗੇ ਵੀ ਉਨਾ ਨੂ ਅਨੇਕ ਫਲ ਪ੍ਰਾਪਤ ਹੁੰਦੇ ਹੈ। ਫੇਰ ਮਲੀਆ ਤੇ ਸਹਾਰੂ ਛੀਬੇ ਆਣ ਚਰਨੀ ਲਗੇ। ਬਚਨ ਹੋਆ ਸਿਖਾ ਦੇ ਮੈਲੇ ਬਸਤ੍ਰ ਧੋਣੇ। ਤੁਸੀ ਵੀ ਉਜਲ ਹੋਵੋਗੇ। ਥੋੜਾ ਗੁਰੂ ਜੀ ਨਾਲ ਜੋੜ ਹੋਵੈਗਾ। ਸਿਖ ਥੋੜੇ ਰਿਦੇ ਦੀ ਮੈਲ ਧੋਣਗੇ। ਫੇਰ ਬਲਾ ਪਾਧਾ ਆਣ ਚਰਨੀ ਲਗਾ। ਤੇ ਅਰਦਾਸ ਕੀਤੀ ਜੀ ਮੇਰੇ ਪਾਸੋ ਕੋਈ ਸੇਵਾ ਨਹੀ ਹੋ ਸਕਦੀ। ਬਚਨ ਹੋਆ ਗੁਰਾਂ ਦੀ ਬਾਣੀ ਕਥਾ ਕਰਕੇ ਸਿਖਾ ਨੂ ਸਨੌਣੀ। ਨਾਲੇ ਗੁਰੂ ਜੀ ਕੀ ਪੋਥੀ ਲਿਖ ਦੇਣੀ। ਤੇ ਕਿਸੇ ਤੋ ਕੁਛ ਮੰਗਣਾ ਨਹੀ। ਪ੍ਰਾਲਭਤ ਦੇ ਅਨਸਾਰ ਕੋਈ ਆਪ ਦੇ ਜਾਵੇ ਤਾਂ ਵਰਤ ਲੈਣਾ ਤੇਰੀ ਏਹੋ ਸੇਵਾ ਹੈ। ਜਿਤਨੇ ਤੁਸੀ ਡਲੇ ਵਾਲੇ ਸਿਖ ਹੋ ਸਭਨਾ ਨੂ ਏਹੋ ਸਾਂਝਾ ਉਪਦੇਸ ਹੈ। ਜੋ ਗੁਰਾਂ ਦੇ ਪੁਰਬ ਦੇ ਦਿਨ ਸੰਗਰਾਦ ਮੱਸਿਆ ਵੈਸਾਖੀ ਦੀਪਮਾਲਾ ਸਭਨਾਂ ਦਿਹਾਰਾਂ ਨੂ ਸਿਖ ਆਪ ਵਿਚ ਅਰਦਾਸ ਕਰਕੇ। ਆਪਣੀ ਸਰਧਾ ਨਾਲ ਮਾਇਆ ਕਠੀ ਕਰਨੀ ਤੇ ਕੜਾਹ

ਪ੍ਰਸਾਦਿ ਕਰਨਾ। ਗੁਰੂ ਜੀ ਕੀ ਨਿਵਰਿਤ ਵਰਤਾ ਦੇਣਾ। ਗਰੀਬਾ ਸਿਖਾਂ ਨੂ ਬਸਤ੍ਰ ਦੀ ਲੋੜ ਵਾਲੇ ਨੂ ਬਸਤ੍ਰ ਪ੍ਰਸਾਦਿ ਦੀ ਲੋੜ ਵਾਲੇ ਨੂ ਪ੍ਰਸ਼ਾਦ ਛਕਾਵਣਾ। ਥੋੜੇ ਪੁ ਪੋਤਰਿਆਂ ਤੱਕ ਇਹ ਰੀਤ ਚਲੇਗੀ ਸਦਾ ਸਿਖੀ ਥੋੜੇ ਘਰਿ ਹੋਵੇਗੀ। ਤੁਸੀਂ ਕੋਈ ਸੰਸਾ ਨਹੀਂ ਕਰਨੀ। ੩੭।

## ਪਉੜੀ ੧੭ ਚੌਥੀ ਪਾਤਿਸ਼ਾਹੀ ਦੇ ਸਿਖ
## ਸਭਰਵਾਲ ਨਗਰ ਦੀ ਸਿਖ ਸੰਗਤ

੧. ਸਨਮੁਖ ਭਾਈ ਤੀਰਥਾ ਸਭਰਵਾਲ ਸਭੇ ਸਿਰਦਾਰਾ।

੨. ਪੂਰੋ ਮਾਣਕ ਚੰਦੂ ਹੈ ਬਿਸਨਦਾਸੁ ਪਰਵਾਰ ਸਧਾਰਾ।

੩. ਪੁਰਖੁ ਪਦਾਰਥ ਜਾਣੀਐ ਤਾਰੂ ਭਾਰੂ ਦਾਸੁ ਦੁਆਰਾ।

੪. ਮਹਾਂ ਪੁਰਖੁ ਹੈ ਮਹਾਨੰਦੁ ਬਿਧੀਚੰਦ ਬੁਧਿ ਬਿਮਲ ਵੀਚਾਰਾ।

੫. ਬਰ੍ਹਮ ਦਾਸੁ ਹੈ ਖੋਟੜਾ ਡੂੰਗਰੁ ਦਾਸੁ ਭਲੇ ਤਕਿਆਰਾ।

੬. ਦੀਪਾ ਜੇਠਾ ਤੀਰਥਾ ਸੈਸਾਰੂ ਬੂਲਾ ਸਚਿਆਰਾ।

੭. ਮਾਈਆ ਜਾਪਾ ਜਾਣੀਅਨਿ ਨਈਆ ਖੁਲਰ ਗੁਰੂ ਪਿਆਰਾ।

੮. ਤੁਲਸਾ ਵਹੁਰਾ ਜਾਣੀਐ ਗੁਰ ਉਪਦੇਸ ਅਵੇਸ ਅਚਾਰਾ।

੯. ਸਤਿਗੁਰ ਸਚੁ ਸਵਾਰਣਹਾਰਾ॥ ੧੭॥

## ਪਉੜੀ ਸਤਾਰਵੀਂ ਦਾ ਅਰਥਾਤ
## ਸਾਖੀਆਂ ਚੌਥੀ ਪਾਤਸਾਹੀ ਦੀਆਂ ਸਾਖੀ ਭਾਈ ਤੀਰਥੇ ਦੀ

ਭਾਈ ਤੀਰਥਾ ਸਭਰਵਾਲ ਗੁਰੂ ਰਾਮਦਾਸ ਜੀ ਦੀ ਸਰਨੀ ਆਣ ਪਿਆ। ਜੀ ਸਾਡਾ ਉਧਾਰ ਕਿਵੇ ਹੋਵੈਗਾ। ਬਚਨ ਹੋਆ ਸਚ ਦੇ ਸਮਾਨ ਹੋਰ ਕੋਈ ਧਰਮ ਨਹੀ। ਮੁਖੋ ਵੀ ਸਚ ਬੋਲਣਾ ਤੇ ਰਿਦੇ ਵਿਚੋ ਵੀ ਸਚਾ ਰਹਣਾ। ਤੇ ਝੂਠ ਜੇਡਾ ਪਾਪੁ ਕੋਈ ਨਹੀ। ਝੂਠ ਨਹੀ ਕਮੌਣਾ। ਏਸੇ ਕਰਕੇ ਭਾਈ ਤੀਰਥੇ ਦਾ ਕਲਿਆਣ ਹੋਇਆ। ੩੭।

## ਅਗੇ ਸਾਖੀ ਭਾਈ ਪੂਰੋ ਤੇ ਭਾਈ ਮਾਣਕ ਚੰਦ ਤੇ ਬਿਸਨ ਦਾਸ ਦੀ ਤੁਰੀ

ਭਾਈ ਪੂਰੋ ਤੇ ਭਾਈ ਮਾਣਿਕ ਚੰਦੂ ਤੇ ਬਿਸਨ ਦਾਸ ਤਿਨੇ ਗੁਰੂ ਰਾਮਦਾਸ ਜੀ ਦੀ ਸਰਨ ਆਏ। ਸਾਨੂ ਐਸਾ ਉਪਦੇਸ ਕਰੋ ਜਿਸ ਕਰਿ ਸਾਡਾ ਜਨਮ ਮਰਨ ਕਟੀਏ। ਸਣੇ ਕੁਟੰਬ ਕੇ ਸਾਡੇ ਪ੍ਰਵਾਰ ਦਾ ਉਧਾਰ ਹੋਵੈ। ਬਚਨ ਹੋਆ ਆਪ ਵੀ ਗੁਰੂ ਜੀ ਦੇ ਸਿਖਾਂ ਦੀ ਸੇਵਾ ਕਰਨੀ ਪੁਤ੍ਰ ਧੀਆ ਪਾਸੋ ਵੀ ਸੇਵਾ ਕਰਾਵਣੀ। ਐਸੇ ਜਾਨਣਾ ਜੋ ਅਸੀ ਵਾਹਿਗੁਰੂ ਜੀ ਦੇ ਸੇਵਾਦਾਰ

ਹਾਂ। ਤੇ ਸਾਡਾ ਕੁਟੰਬ ਵੀ ਵਾਹਿਗੁਰੂ ਜੀ ਦੇ ਸੇਵਾਦਾਰ ਹੈ। ਜਿਸ ਤਰਾਂ ਘੋੜਾ ਖਸਮ ਦਾ ਖਸਮ ਦੇ ਬੂਹੇ ਤੇ ਬਨ ਛਡੀਏ ਤਾਂ ਸਭ ਚਿੰਤਾ ਖਸਮ ਨੂ ਹੁਦੀ ਹੈ। ਤੈਸੇ ਸਭ ਕੁਛੁ ਵਾਹਿਗੁਰੂ ਜੀ ਦੀ ਜਾਣੈ ਤਾਂ ਵਾਹਿਗੁਰੂ ਜੀ ਏਸ ਦੀ ਸਭ ਚਿੰਤਾ ਨਿਵਰਿਤ ਕਰਿ ਦਿਦੇ ਹੈ। ਤਾਂ ਏਸ ਦਾ ਕਲਿਆਣ ਹੁੰਦਾ ਹੈ। ਏਸੇ ਕਰਿ ਉਨਾ ਦਾ ਕਲਿਆਣ ਹੋਆ। ੩੯।

## ਅਗੇ ਸਾਖੀ ਭਾਈ ਪਦਾਰਥਾ ਤੇ ਭਾਈ ਤਾਰੂ ਭਾਰੂ ਦੀ ਤੁਰੀ

ਭਾਈ ਪਦਾਰਥਾ ਤੇ ਭਾਈ ਤਾਰੂ ਭਾਰੂ ਤਿਨੇ ਗੁਰੂ ਰਾਮ ਦਾਸ ਜੀ ਦੀ ਸਰਨ ਆਏ। ਅਗੇ ਦਵਾਨ ਲਗਾ ਹੋਆ ਸੀ। ਕਥਾ ਕੀਰਤਨ ਹੁੰਦਾ ਸੀ। ਤਬ ਗੁਰੂ ਜੀ ਕੇ ਬਚਨ ਸੁਣਕੇ ਓਨਾ ਦੇ ਮਨ ਵਿਚ ਬਹੁਤ ਭੈ ਆਇਆ। ਓਨਾ ਨੇ ਅਰਦਾਸ ਕੀਤੀ ਗਰੀਬ ਨਿਵਾਜ ਅਸੀ ਘਰਿ ਕੁਟੰਬ ਵਿਚ ਲਪੇਟੇ ਹੋਏ ਹਾਂ। ਕਿਸੇ ਵੇਲੇ ਸਬਦ ਬਾਣੀ ਸੁਣਿ ਪੜ ਨਹੀ ਸਕਦੇ। ਤੇ ਸਾਡਾ ਕਿਸ ਪ੍ਰਕਾਰ ਉਧਾਰ ਹੋਵੈ ਗਾ ਬਚਨ ਹੋਆ। ਸਿਰ ਸਿਰ ਰਿਜਕ ਸੰਬਾਹੈ ਠਾਕੁਰ ਕਾਹੇ ਮਨ ਭਉ ਕਰਿਆ। ਜਿਤਨੇ ਜੀਵ ਵਾਹਿਗੁਰੂ ਨੇ ਉਤ ਪਤ ਕੀਤੇ ਹੈ। ਤਾਂ ਤੁਸੀ ਗੁਰੂ ਜੀ ਦੇ ਦੁਆਰੇ ਸਿਦਕ ਕਰਕੇ ਬੈਠੇ ਰਹੋ। ਥੋੜੇ ਸਨਬੰਧੀਆ ਦਾ ਰਿਜਕੁ ਵਾਹਿਗੁਰੂ ਜੀ ਉਥੇ ਹੀ ਪਹੁਚਾਵਣ ਗੇ। ਥੋਡਾ ਰਿਜਕ ਏਥੇ ਹੀ ਪਹੁਚੇ ਗਾ। ਤਾਂ ਉਨਾ ਨੇ ਆਪਣਿਆਂ ਬੇਟਿਆ ਨੂ ਸਦ ਕੇ ਕਿਹਾ ਭਾਈ ਹੁਣ ਤੁਸੀ ਕੰਮ ਦੇ ਲਾਇਕ ਹੋਏ ਹੋ ਹੁਣਿ ਤੁਸੀ ਘਰਿ ਦਾ ਕੰਮ ਸੰਬਾਲੋ। ਤੇ ਕਿਰਤਿ ਵਿਚੋ ਜੋ ਲਾਭ ਹੋਵੈ ਉਸ ਵਿਚੋ ਦਸਵੰਧ ਗੁਰੂ ਜੀ ਦੇ ਨਿਵਰਤ ਦੇਣਾ। ਤੇ ਸਿਖਾ ਆਇਆ ਦੀ ਸੇਵਾ ਕਰਨੀ। ਤੇ ਅਸੀ ਗੁਰੂ ਜੀ ਦੇ ਦਵਾਰੇ ਹੀ ਰਹਾਂ ਗੇ। ਤੇ ਏਥੇ ਪਾਣੀ ਪਖੇ ਦੀ ਗੁਰੂ ਜੀ ਦੇ ਦੁਆਰੇ ਤੇ ਸਾਧ ਸੰਗਤਿ ਦੀ ਸੇਵਾ ਕਰਾਂ ਗੇ। ਤੇ ਕਥਾ ਕੀਰਤਨੁ ਕਰਾਂ ਗੇ ਤੇ ਸੁਣਾਂ ਗੇ। ਥੋਡਾ ਵੀ ਕਲਿਆਣ ਹੋਵੈ ਗਾ। ਤੇ ਸਾਡਾ ਵੀ ਉਧਾਰ ਹੋਵੈ ਗਾ। ਤਾਂ ਓਨਾ ਨੇ ਐਸੇ ਹੀ ਕੀਆ। ੪੦।

## ਅਗੇ ਸਾਖੀ ਮਹਾਂ ਅਨੰਦ ਤੇ ਬਿਧੀ ਚੰਦ ਦੀ ਤੁਰੀ

ਮਹਾਂ ਅਨੰਦ ਤੇ ਬਿਧੀ ਚੰਦ ਗੁਰੂ ਰਾਮ ਦਾਸ ਜੀ ਦੀ ਸਰਨ ਆਏ। ਜੋ ਸਾਡਾ ਜਨਮ ਮਰਨ ਕਟੋ। ਬਹੁਤ ਜਨਮਾ ਵਿਚ ਦੁਖ ਭੋਗਦੇ ਆਏ ਹਾਂ। ਤੇ ਹੁਣਿ ਤੁਹਾਡੀ ਸਰਨੁ ਆਏ ਹਾਂ। ਅਸੀ ਜਾਣਦੇ ਹਾਂ ਜੋ ਸਾਡਾ ਉਧਾਰ ਹੋਵੈ ਗਾ। ਤਾਂ ਬਚਨ ਹੋਆ। ਜੇ ਤੁਸੀ ਆਪਣੇ ਸਰੂਪ ਨੂ ਪਛਾਣੋ ਗੇ ਤਾਂ ਥੋਡਾ ਜਨਮ ਮਰਨ ਮਿਟੇਗਾ। ਤਾਂ ਓਨਾ ਨੇ ਕਿਹਾ ਅਸੀ ਆਪਣਾ ਸਰੂਪ ਤਾਂ ਏਹੁ ਜਾਣਦੇ ਹਾਂ ਜੋ ਅਸਾਂ ਖਤ੍ਰੀ ਹਾਂ। ਤੇ ਖਤ੍ਰੀਆਂ ਦੇ ਪੁਤ੍ਰ ਹਾਂ। ਜਾ ਓਨਾ ਨੇ ਇਤਨਾ ਕਿਹਾ ਤਾਂ ਬਚਨ ਹੋਆ। ਜੋ ਖਤ੍ਰੀ ਤਾਂ ਤੁਸਾ ਨੂ ਮਾਤਾ ਪਿਤਾ ਨੇ ਕਿਹਾ ਹੈ। ਸੋ ਸਰੀਰ ਦਾ ਨਾਮ ਧਰਿਆ ਹੈ। ਤੁਸੀ ਸਰੀਰ ਤਾਂ ਨਹੀ ਹੋ। ਏਹੁ ਸਰੀਰ ਤਾਂ ਏਥੇ ਹੀ ਰਹੇ ਗਾ। ਤੁਸੀ ਤਾਂ ਸਰੀਰ ਦੇ ਪਿਛਲੇ ਕਰਮ ਕੀਤੇ ਹੋਏ ਹੁਣਿ ਭੋਗਦੇ ਹੋ। ਤੇ ਹੁਣ ਦੇ ਕਰਮ ਅਗੇ ਭੋਗੋ ਗੇ। ਤੁਸੀ ਏਸ ਸਰੀਰ ਨੂ ਆਪਣਾ ਬਸਤ੍ਰ ਜਾਨਣਾ। ਤੇ ਆਪ ਨੂ ਬਸਤ੍ਰ ਪੈਨਣ ਵਾਲਾ ਸਾਖੀ ਜਾਨਣਾ। ਤਾਂ

ਤੁਹਾਡਾ ਉਧਾਰ ਹੋਵੈ ਗਾ। ਓਨਾ ਨੇ ਅਰਦਾਸ ਕੀਤੀ ਅਸੀ ਕੈਸੇ ਆਪਣਾ ਸਰੂਪ ਪਛਾਣੀਏ। ਤਾਂ ਸਾਹਿਬ ਬਚਨ ਕੀਤਾ ਤੁਸਾ ਸਦਾ ਕਥਾ ਨੇਮ ਨਾਲ ਸੁਣਨੀ। ਤੁਸਾ ਨੂ ਸਰੂਪ ਦਾ ਲਾਭ ਹੋਵੈ ਗਾ। ਤਾਂ ਓਨਾ ਨੇ ਐਸੇ ਹੀ ਨੇਮ ਨਾਲ ਸਦਾ ਕਥਾ ਸੁਣਨ ਆਉਣਾ ਉਨਾ ਦਾ ਉਧਾਰ ਏਸ ਪ੍ਰਕਾਰ ਹੋਇਆ। ੪੧।

## ਅਗੇ ਸਾਖੀ ਬ੍ਰਹਮ ਦਾਸ ਤੇ ਡੂਗਰ ਦਾਸ ਤਕਿਆਰਾ ਤੇ ਦੀਪੇ ਤੇ ਜੇਠੇ ਤੇ ਬੂਲੇ ਦੀ ਤੁਰੀ

ਬ੍ਰਹਮ ਦਾਸ ਖੋਟੜਾ ਡੂਗਰ ਦਾਸ ਤਕਿਆਰਾ ਤੇ ਦੀਪਾ ਤੇ ਜੇਠਾ ਤੇ ਸਹਾਰੂ ਤੇ ਬੂਲਾ ਸਭ ਗੁਰੂ ਰਾਮ ਦਾਸ ਜੀ ਦੇ ਪਾਸ ਆਏ। ਤੇ ਅਰਦਾਸ ਕੀਤੀ। ਜੀ ਅਸੀ ਤੁਹਾਡੀ ਸਰਨ ਆਏ ਹਾਂ। ਕਿਵੇ ਸਾਡਾ ਉਧਾਰ ਹੋਵੈ। ਤਾਂ ਬਚਨ ਹੋਆ। ਤੁਸਾ ਆਪਣੇ ਮਨ ਦਾ ਹੰਕਾਰ ਤਿਆਗਣਾ। ਜੋ ਸਿਖ ਥੋੜੇ ਪਾਸ ਆਵੈ ਆਪੋ ਆਪਣੇ ਘਰਾਂ ਤੋ ਓਨਾ ਦੀ ਸੇਵਾ ਕਰਨੀ। ਤੇ ਬਹੁਤੀ ਕਾਮਨਾ ਜਿਸ ਦੀ ਹੋਵੈ। ਤਾਂ ਸਭਨਾ ਨੇ ਰਲਕੇ ਅਰਦਾਸ ਕਰਕੈ ਉਸ ਦਾ ਕਾਰਜ ਕਰਿ ਦੇਣਾ। ਤੇ ਜਿਥੇ ਸਾਧ ਸੰਗਤਿ ਕਥਾ ਕੀਰਤਨ ਹੋਵੈ ਉਥੇ ਪੰਜ ਵੇਲੇ ਚਲਕੇ ਜਾਣਾ। ਤੇ ਆਪਣੇ ਪਿੰਡ ਵਿਚ ਧਰਮ ਸਾਲਾ ਬਣਾਵਣੀ। ਤੇ ਪਿਛਲੀ ਰਾਤ ਇਸਨਾਨ ਕਰਕੈ ਵਾਹਿਗੁਰੂ ਜੀ ਦਾ ਨਾਮ ਜਪਣਾ। ਤੇ ਅੰਮ੍ਰਿਤ ਵੇਲੇ ਜਾਕੇ ਗ੍ਰਿੰਥ ਜੀ ਦਾ ਦਰਸਨੁ ਕਰਨਾ। ਤੇ ਦੁਪੈਹਰ ਸਮੇ ਚਰਨ ਕਮਲ ਪੜਨੀ ਸੁਣਨੀ। ਦੋ ਘੜੀਆਂ ਦਿਨ ਰਹਦੇ ਤੇ ਦੋ ਘੜੀਆ ਰਾਤ ਜਾਦੀ ਤੱਕ ਰਹਿਰਾਸਿ ਪੜਨੀ। ਉਸ ਤੋ ਉਪਰੰਤ ਕਥਾ ਕੀਰਤਨੁ ਸੁਣਕੇ ਕੀਰਤਨ ਸੋਹਿਲਾ ਪੜਿਕੇ ਸੌਣਾ। ਹੋਰ ਜੋ ਕਾਰ ਕਰਨੀ ਸਚ ਬੋਲਣਾ ਸਚ ਕਮੌਣਾ। ਮੈ ਥੋੜੇ ਸਦਾ ਸੰਗ ਹੋਵਾਂ ਗਾ। ਏਸੇ ਕਰਕੇ ਉਨਾ ਦਾ ਉਧਾਰ ਹੋਇਆ। ੪੨।

## ਅਗੇ ਸਾਖੀ ਮਾਇਆ ਤੇ ਜਾਪਾ ਤੇ ਨਈਆ ਤੇ ਤੁਲਸਾ ਵਹੁਰਾ ਚਾਰਾਂ ਦੀ ਤੁਰੀ

ਮਾਇਆ ਤੇ ਜਾਪਾ ਤੇ ਨਈਆ ਖੁਲਰ ਤੇ ਤੁਲਸਾ ਵਹੁਰਾ ਚਾਰੇ ਗੁਰੂ ਰਾਮ ਦਾਸ ਜੀ ਦੀ ਸਰਨਿ ਆਏ। ਬੇਨਤੀ ਕੀਤੀ ਜੀ ਸਾਨੂ ਐਸਾ ਉਪਦੇਸ ਕਰੋ ਜੋ ਵਿਚੇ ਗ੍ਰਿਸਤ ਦੇ ਸਾਨੂ ਉਦਾਸੀ ਹੋਵੈ। ਤਾਂ ਬਚਨ ਹੋਆ ਜੈਸੇ ਘਰਿ ਦੇ ਕੰਮ ਨਾਲ ਪਿਆਰ ਕਰਦੇ ਹੈ। ਤੈਸੇ ਗੁਰੂ ਜੀ ਦੀ ਬਾਣੀ ਨਾਲ ਪਿਆਰ ਕਰੋ। ਤਾਂ ਜਿਸ ਵੇਲੇ ਪੜਨ ਸੁਣਨ ਬੈਠੋ ਤਾਂ ਸਬਦ ਦੇ ਅਰਥ ਤੇ ਪ੍ਰੋਜਨ ਵਲ ਧਿਆਨ ਰਖਣਾ। ਮੇਰੇ ਸਰੀਰ ਦਾ ਧਿਆਨ ਧਰਨਾ। ਮੇਰੀ ਬਾਣੀ ਦਾ ਉਚਾਰ ਕਰਨਾ। ਜੈਸੇ ਘੋੜੇ ਕੋ ਮੁਸਾਲਾ ਦੇਈਦਾ ਹੈ ਤਾਂ ਉਸ ਦਾ ਰੋਗ ਕਟਿਆ ਜਾਦਾ ਹੈ। ਤੈਸੇ ਗੁਰਾਂ ਦੇ ਧ੍ਹਿਾਨ ਅਰੁ ਨਾਮ ਕਰਕੈ ਹੌਮੈ ਦਾ ਰੋਗ ਕਟਿਆ ਜਾਂਦਾ ਹੈ। ਜੋ ਹੋਰ ਸਮਾ ਹੋਵੇ ਸੋ ਹਥਾਂ ਪੈਰਾ ਨਾਲਿ ਕੰਮ ਕਰਨਾ। ਤੇ ਵਾਹਿਗੁਰੂ ਜੀ ਕਾ ਨਾਮ ਜਪਦੇ ਰਹਿਣਾ ਨਾਮ ਐਸਾ ਹੈ ਕਲਜੁਗ

ਵਿਚਿ ਜਹਾਜ ਹੈ। ਐਸੇ ਤੁਹਾਡਾ ਉਧਾਰ ਹੋਵੈ ਗਾ। ੪੩।

## ਪਉੜੀ ੧੮ ਪੰਜਵੀ ਪਾਤਿਸਾਹੀ ਦੇ ਸਿਖ ਗੁਰੂ ਪਿਆਰਿਆਂ ਦੇ ਹੋਰ ਨਾਮ

੧. ਪੁਰੀਆ ਚੂਹੜੁ ਚਉਧਰੀ ਪੈੜਾ ਦਰਗਹ ਦਾਤਾ ਭਾਰਾ।

੨. ਬਾਲਾ ਕਿਸਨਾ ਝਿੰਗਰਣਿ ਪੰਡਿਤ ਰਾਇ ਸਭਾ ਸੀਗਾਰਾ।

੩. ਸੁਹੜੁ ਤਿਲੋਕਾ ਸੂਰਮਾ ਸਿਖੁ ਸਮੁੰਦਾ ਸਨਮੁਖੁ ਸਾਰਾ।

੪. ਕੁਲਾ ਭੁਲਾ ਝੰਝੀਆ ਭਾਗੀਰਥੁ ਸੁਇਨੀ ਸਚਿਆਰਾ।

੫. ਲਾਲੂ ਬਾਲੂ ਵਿਜ ਹਨਿ ਹਰਖਵੰਤੁ ਹਰਿਦਾਸ ਪਿਆਰਾ।

੬. ਧੀਰੁ ਨਿਹਾਲੂ ਤੁਲਸੀਆ ਬੂਲਾ ਚੰਡੀਆ ਬਹੁ ਗੁਣਿਆਰਾ।

੭. ਗੋਖੂ ਟੋਡਾ ਮਹਤਿਆ ਤੋਤਾ ਮਦੂ ਸਬਦ ਵੀਚਾਰਾ।

੮. ਝਾਂਝੂ ਅਤੇ ਮੁਕੰਦੁ ਹੈ ਕੀਰਤਨੁ ਕਰੈ ਹਜੂਰਿ ਕਿਦਾਰਾ।

੯. ਸਾਧਸੰਗਤਿ ਪਰਗਟੁ ਪਾਹਾਰਾ॥ ੧੮॥

## ਪਉੜੀ ਅਠਾਰਵੀਂ ਦਾ ਅਰਥਾਤ ਸਾਖੀਆਂ ਪੰਜਵੇ ਪਾਤਸਾਹ ਦੀਆਂ ਸਾਖੀ ਪੂਰੀਆ ਤੇ ਚੂਹੜ ਦੀ

ਪੂਰੀਆ ਤੇ ਚੂਹੜ ਦੋਵੈ ਜਾਤ ਦੇ ਚੌਧਰੀ ਸੀ। ਤੇ ਚੌਧਰ ਵੀ ਕਰਦੇ ਸੀ। ਤਾਂ ਸਾਹਿਬ ਪੰਜਵੀ ਪਾਤਸਾਹੀ ਦੇ ਹਜੂਰ ਆਏ। ਤੇ ਅਰਦਾਸ ਕੀਤੀ ਜੀ ਅਸੀ ਲੋਕ ਝੂਠ ਬਹੁਤ ਕਮਾਵਦੇ ਹਾਂ। ਸਾਡਾ ਵੀ ਉਧਾਰ ਕਿਵੇ ਹੋਵੈਗਾ। ਤਾਂ ਬਚਨ ਹੋਆ ਜੇ ਝੂਠ ਛਡੋਗੇ ਤਾਂ ਤੁਹਾਡਾ ਉਧਾਰ ਹੋਵੈ ਗਾ। ਤਾਂ ਓਨਾ ਅਰਦਾਸ ਕੀਤੀ ਜੀ ਸਾਡੇ ਪਾਸੋ ਝੂਠ ਨਹੀ ਛਡਿਆ ਜਾਂਦਾ। ਅਸੀ ਚੌਧਰੀ ਹਾਂ। ਝੂਠ ਤੋ ਬਿਨਾ ਗੁਜਰਾਨ ਨਹੀ ਹੁੰਦੀ। ਤਾਂ ਬਚਨ ਹੋਇਆ ਆਪਣੇ ਸ਼ਹਰ ਵਿਚ ਗ੍ਰਿੰਥ ਜੀ ਰਖੋ ਤੇ ਧਰਮਸਾਲਾ ਬਣਾਓ। ਤੇ ਚਾਰ ਘੜੀਆਂ ਸਦਾ ਪ੍ਰੀਤਿ ਕਰਿਕੈ ਗ੍ਰਿੰਥ ਜੀ ਦੀ ਕਥਾ ਸੁਣਿਆ ਕਰੋ। ਤੇ ਜੋ ਸਾਰੇ ਦਿਨ ਵਿਚ ਝੂਠ ਕਮਾਵੋ ਤਾਂ ਰਾਤ ਕੋ ਕਾਗਤ ਤੇ ਲਿਖ ਛਡਿਆ ਕਰੋ। ਤੇ ਮਹੀਨੇ ਦੇ ਮਹੀਨੇ ਹਜੂਰ ਦੇ ਦ੍ਰਸਨ ਨੂ ਆਵਣਾ। ਤੇ ਆਪਣਿਆ ਪਾਪਾ ਤੇ ਪੁਨਾਂ ਦਾ ਕਾਗਤੁ ਸੁਣਾ ਜਾਇਆ ਕਰੋ। ਤਾਂ ਉਹ ਜਿਵੇ ਸਾਧ ਸੰਗਤਿ ਕਰਨੁ ਤੇ ਸਬਦੁ ਬਾਣੀ ਸੁਣਿਨ ਤਾਂ ਪਾਪਾ ਤੋ ਉਨਾ ਨੂ ਭੈ ਆਵੇ। ਤੇ ਜੇ ਕਾਗਤੁ ਲਿਖਕੇ ਸਾਹਿਬ ਦੇ ਹਜੂਰ ਆ ਕੇ ਸੁਣੌਣ ਤਾਂ ਓਨਾ ਨੂ ਸ਼ਰਮ ਆਵੈ। ਤੇ ਛੇ ਮਹੀਨਿਆ ਵਿਚ ਉਨਾ ਦੀ ਪਾਪਾਂ ਦੀ ਬ੍ਰਿਤ ਘਟਿ ਗਈ। ਤੇ ਧਰਮ ਦੀ ਬ੍ਰਿਤ ਵਧਿ ਗਈ। ਤਾ ਉਨਾ ਦਾ ਕਲਿਆਣ ਹੋਆ।੪੪।

## ਅਗੇ ਸਾਖੀ ਭਾਈ ਪੈੜਾ ਤੇ ਦੁਰਗਾ ਦੋਨਾ ਦੀ ਤੁਰੀ

ਭਾਈ ਪੈੜਾ ਤੇ ਦੁਰਗਾ ਸਾਹਿਬ ਪੰਜਵੀ ਪਾਤਸਾਹੀ ਦੇ ਹਜੂਰ ਆਏ। ਜੀ ਅਸਾਂ ਨੂ ਉਪਦੇਸ ਕਰੀਏ। ਬਚਨ ਹੋਆ ਭਾਈ ਜਿਨਾ ਨੇ ਪਿਛੇ ਦਾਨ ਕੀਤਾ ਸੀ। ਸੋ ਉਨਾ ਨੂ ਹੁਣਿ ਮਿਲਿਆ ਹੈ। ਤੇ ਹੁਣਿ ਦਾ ਦਾਨ ਕੀਤਾ ਅਗੇ ਜਾ ਕੇ ਮਿਲੇਗਾ। ਜੋ ਥੋੜੇ ਪਾਸ ਵਸਤਿ ਹੋਵੈ ਜੋ ਖਾਣਿ ਪੀਣ ਤੋ ਵਧੇ ਸੋ ਸਭ ਦਾਨ ਕਰੁ ਦੇਣਾ। ਤੇ ਜੋ ਉਨਾ ਦੇ ਪਾਸ ਵਸਤੂ ਹੋਵੈ ਸੋ ਸਭ ਸਿਖਾ ਨਾਲ ਵੰਡ ਖਾਣ। ਜੇ ਸੀਤ ਕਾਲ ਹੋਵੈ ਤਾਂ ਭੂਰੇ ਲੋਈਆਂ ਬਸਤ੍ਰ ਜੋ ਕਿਸੇ ਨੂ ਲੋੜ ਹੋਵੈ ਸੋ ਲੈ ਦੇਣ। ਇਕ ਦਿਨ ਸਿਖ ਬਹੁਤੇ ਆਏ। ਤੇ ਉਨਾ ਦੇ ਪਾਸ ਹੋਰ ਕੁਛ ਨਹੀ ਸੀ। ਤਾਂ ਉਨਾ ਨੇ ਘਰਿ ਗਹਿਣੇ ਰਖਕੇ ਸਿਖਾਂ ਨੂ ਖਵਾ ਦਿਤਾ। ਫੇਰ ਸਿਖ ਹੋਰ ਆਏ ਤਾਂ ਸੀਤ ਕਾਲ ਦਾ ਸਮਾ ਸੀ। ਓਨਾ ਨੇ ਵਿਚਾਰ ਕੀਤੀ ਸਾਡੇ ਪਾਸ ਤਾਂ ਕੁਛ ਨਹੀ ਹੈ। ਤੇ ਏਸ ਚਿੰਤਾ ਵਿਚ ਬਾਹਰ ਰਮਣੇ ਚਲੇ ਗਏ। ਤੇ ਲਕੜੀ ਨਾਲ ਜਮੀਨ ਖੋਦਣ ਲਗੇ ਤਾਂ ਓਥੋ ਮੋਹਰਾਂ ਦਾ ਦੇਗਾ ਨਿਕਲਿਆ। ਤਾਂ ਓਨਾ ਨੇ ਘਰਿ ਵੀ ਛਡਾ ਲਿਆ ਤੇ ਸਿਖਾ ਦੀ ਸੇਵਾ ਵੀ ਕੀਤੀ। ਪ੍ਰਸਾਦ ਲੈ ਕੇ ਸਾਹਿਬਾਂ ਦੇ ਹਜੂਰ ਆਏ। ਬਚਨ ਹੋਆ। ਜੋ ਵਾਹਿਗੁਰੂ ਜੀ ਦੇ ਨਾਮ ਤੇ ਦਿੰਦਾ ਹੈ। ਤੇ ਵਾਹਿਗੁਰੂ ਜੀ ਓਸ ਨੂ ਥੁੜਨ ਨਹੀ ਦਿੰਦਾ। ਤੁਸਾ ਇਸ ਕਾਰਜ ਤੇ ਦ੍ਰਿੜ ਰਹਿਣਾ। ੪੫।

## ਅਗੇ ਸਾਖੀ ਬਾਲੇ ਤੇ ਕਿਸਨੇ ਝੰਗੜ ਦੀ ਤੁਰੀ

ਬਾਲਾ ਤੇ ਕਿਸਨਾ ਦੋਵੇ ਜਾਤ ਦੇ ਝੰਗੜ ਸੀ। ਵਡੇ ਪੰਡਤ ਸੀ ਤੇ ਸਭਨਾ ਨੂ ਉਪਦੇਸ ਕਰਨ ਵਾਲੇ ਸੀ। ਸਾਹਿਬ ਪੰਜਵੀ ਪਾਤਸਾਹੀ ਦੇ ਹਜੂਰ ਆਏ। ਜੋ ਅਸੀ ਖਟਿ ਸ਼ਾਸਤ੍ਰ ਤੇ ਅਠਾਰਾਂ ਪੁਰਾਨ ਦੇ ਵਕਤੇ ਹਾਂ। ਤੇ ਸਭਨਾ ਨੂ ਉਪਦੇਸ ਵੀ ਕਰਦੇ ਹਾਂ। ਪ੍ਰ ਸਾਡੇ ਮਨ ਨੂ ਸਾਂਤ ਨਹੀ ਆਈ। ਬਚਨ ਹੋਆ। ਜੈਸੇ ਹੋਰਨਾ ਨੂ ਸਨੌਣ ਦੀ ਸਿਆਣਪ ਕਰਦੇ ਹੋ। ਤੈਸੇ ਆਪਣੇ ਮਨ ਨੂ ਵੀ ਉਪਦੇਸ ਕਰੋ। ਫੇਰ ਥੋੜਾ ਤੁਰਤੁ ਕਲਿਆਣ ਹੋਵੈ। ਤੇ ਸਾਂਤ ਨੂ ਪ੍ਰਾਪਤਿ ਹੋਵੈ। ਤਾਂ ਓਨਾ ਨੇ ਆਪਣੇ ਮਨ ਨੂ ਸਮਝਾਇਆ। ਓਨਾ ਨੂ ਸਾਂਤ ਆਈ। ਓਨਾ ਦੀ ਕਲਿਆਣ ਹੋਆ। ੪੬।

## ਅਗੇ ਸਾਖੀ ਤਲੋਕੇ ਸੂਰਮੇ ਦੀ ਤੁਰੀ

ਤਲੋਕਾ ਜਾਤ ਦਾ ਸੂਹਰ ਸੂਰਮਾ ਸੀ। ਤੇ ਮੁਗਲਾ ਦੀ ਚਾਕਰੀ ਕਰਦਾ ਸੀ। ਗੁਰੂ ਅਰਜਨ ਦੇਵ ਜੀ ਦੇ ਪਾਸ ਆਇਆ। ਜੋ ਸਾਡਾ ਜੁਧ ਕਰਨਾ। ਤੇ ਹਿੰਸਾ ਕਰਨੀ ਧਰਮ ਹੈ। ਤੇ ਸਾਡਾ ਉਧਾਰ ਕੈਸੇ ਹੋਵੈ ਗਾ। ਬਚਨ ਹੋਆ ਜੋ ਰਿਦੇ ਕਰਕੇ ਹਿੰਸਾ ਨਹੀ ਕਰਨੀ। ਆਪਣੇ ਖਤ੍ਰੀ ਧਰਮ ਤੇ ਇਸਥਿਤ ਰਹਿਣਾ। ਇਕ ਦਿਨ ਸਿਕਾਰ ਚੜੇ ਤੇ ਤਲੋਕੇ ਨੇ ਘੋੜਾ ਦਉੜਾ ਕੇ ਮ੍ਰਿਗੀ ਨੂ ਤਲਵਾਰ ਚਲਾਈ। ਉਸ ਦੇ ਉਦਰ ਵਿਚੋ ਬਚਾ ਨਿਕਲ ਪਿਆ। ਉਸ ਦੇ ਮਨ ਵਿਚ ਭੈ ਆਇਆ। ਉਸ ਨੇ ਕਾਠ ਦੀ ਤਲਵਾਰ ਬਣਾ ਕੇ ਮਿਆਨ ਵਿਚ ਰਖੀ ਮੁਠ ਤਲਵਾਰ

ਦੀ ਰਖੀ। ਵੈਰੀਆਂ ਨੇ ਸਰਦਾਰ ਨੂ ਕਿਹਾ ਜੋ ਭਾਈ ਤਲੋਕਾ ਪੰਜ ਰੁਪਈਏ ਰੋਜ ਲੈਦਾ ਹੈ। ਤੇ ਤਲਵਾਰ ਕਾਠ ਦੀ ਰਖੀ ਹੈ। ਤਾਂ ਮੁਗਲ ਨੇ ਕਿਹਾ ਭਾਈ ਤਲੋਕਿਆ ਆਪਣੀ ਸ਼ਮਸ਼ੇਰ ਦਿਖਾਵੋ। ਉਸ ਨੇ ਭੈ ਮਾਨ ਹੋ ਕੈ ਗੁਰੂ ਜੀ ਨੂ ਅਰਾਧਿਆ। ਓਸ ਦੀ ਤਲਵਾਰ ਕੁਰਾਸਾਨੀ ਫੌਲਾਦ ਦੀ ਨਿਕਲੀ। ਤੇ ਸਭ ਵੈਰੀਆ ਦੇ ਮੂਹਿ ਕਾਲੇ ਹੋਏ। ਤੇ ਸਰਦਾਰ ਪ੍ਰਸੰਨ ਹੋਇਆ।ਪੰਜ ਰੁਪਈਏ ਰੋਜ ਲਿਆਵੇ ਤੇ ਸੱਵਾ ਰੁਪਈਆ ਰੋਜ ਗੁਰੂ ਜੀ ਦੀ ਅਰਦਾਸ ਰਖੈ। ਸੱਵਾ ਰੁਪਈਆ ਰੋਜ ਗਰੀਬਾਂ ਨੂ ਪੁਨ ਕਰੇ। ਤੇ ਢਾਈ ਰੁਪਈਆਂ ਨਾਲਿ ਆਪਣੇ ਨਾਲਦਿਆ ਨੌਕਰਾਂ ਦੀ ਗੁਜਰਾਂਨ ਹੋਵੇ। ਏਸ ਪ੍ਰਕਾਰ ਉਸ ਦਾ ਉਧਾਰ ਹੋਇਆ। ੪੭।

## ਅਗੇ ਸਾਖੀ ਸਮੁਦੇ ਸਿਖ ਦੀ ਤੁਰੀ

ਸਮੁਦੇ ਸਿਖ ਨੇ ਗੁਰੂ ਅਰਜਨ ਦੇਵ ਜੀ ਪਾਸ ਆਣ ਅਰਦਾਸ ਕੀਤੀ। ਗਰੀਬ ਨਿਵਾਜ ਸਨ ਮੁਖ ਕੌਣ ਹੈ ਤੇ ਬੇਮੁਖ ਕੌਣ ਹੈ। ਬਚਨ ਹੋਆ। ਕਿਸੇ ਕੰਮ ਭੇਜੀਦਾ ਹੈ। ਤੇ ਕੰਮ ਕਰਿ ਆਵੈ ਤਾਂ ਸਨ ਮੁਖ ਆਵਦਾ ਹੈ। ਜੇ ਕੰਮ ਵਿਗਾੜ ਆਵੇ ਤਾਂ ਬੇਮੁਖ ਹੈ। ਸਨ ਮੁਖ ਨਹੀ ਹੋ ਸਕਦਾ। ਤੈਸੇ ਵਾਹਿਗੁਰੂ ਜੀ ਨੇ ਜੋ ਸਿਖਾਂ ਨੂ ਭੇਜਿਆ ਹੈ। ਸੋ ਨਾਮ ਦਾਨ ਇਸਨਾਨ ਵਾਸਤੇ ਭੇਜਿਆ ਹੈ। ਜੋ ਅੰਮ੍ਰਿਤਿ ਵੇਲੇ ਇਸਨਾਨ ਕਰਦੇ ਹੈ। ਨਾਮ ਜਪਦੇ ਹੈ ਦਾਨ ਕਰਦੇ ਹੈ ਸੋ ਸਨ ਮੁਖ ਹੁੰਦੇ ਹੈ। ਜੋ ਕਾਮ ਕ੍ਰੋਧ ਵਿਚ ਆਰਜਾ ਬਤੀਤ ਕਰਦੇ ਹੈ। ਤਾਂ ਬੇਮੁਖ ਹੋ ਜਾਦੇ ਹੈ। ਭਾਈ ਸਮੁਦੇ ਨੇ ਅਰਦਾਸ ਕੀਤੀ। ਜੇ ਤੇਰੀ ਦਇਆ ਹੋਵੇ ਤਾਂ ਸਨ ਮੁਖ ਹੋਈਏ। ਬਚਨ ਹੋਆ। ਜੇ ਸਿਖ ਸਨ ਮੁਖ ਹੋਦਾ ਹੈ ਤਾਂ ਗੁਰੂ ਜੀ ਕੀ ਦਇਆ ਹੋਤੀ ਹੈ। ਉਸ ਦਾ ਏਸ ਕਰ ਕਲਿਆਣ ਹੋਆ। ੪੮।

## ਅਗੇ ਸਾਖੀ ਕੁਲੇ ਤੇ ਭੁਲੇ ਤੇ ਭਗੀਰਥ ਸੋਇਨੀ ਦੀ ਤੁਰੀ

ਕੁਲਾ ਤੇ ਭੁਲਾ ਝੰਝੀ ਸੀ ਤੇ ਭਗੀਰਥ ਸੋਇਨੀ ਸੀ। ਤਿਨੇ ਗੁਰੂ ਅਰਜਨ ਦੇਵ ਜੀ ਦੀ ਸਰਨਿ ਆਏ। ਤੇ ਅਰਦਾਸ ਕੀਤੀ ਗਰੀਬ ਨਿਵਾਜ ਅਸੀ ਜਨਮ ਮਰਨ ਜੂਨੀ ਵਿਚ ਬਹੁਤ ਦੁਖ ਭੋਗਦੇ ਆਏ ਹਾਂ। ਹੁਣਿ ਤੁਹਾਡੀ ਸਰਨਿ ਆਏ ਹਾਂ। ਤੁਸੀ ਕ੍ਰਿਪਾ ਕਰੋ ਸਾਡਾ ਜਨਮ ਮਰਨ ਕਟੀਏ। ਬਚਨ ਹੋਆ ਤੁਸੀ ਗੁਰਮੁਖਾਂ ਦੇ ਕਰਮ ਕਰੋ। ਤੇ ਮਨ ਮੁਖਾਂ ਦਾ ਤਿਆਗ ਕਰੋ। ਓਨਾ ਅਰਦਾਸ ਕੀਤੀ ਜੀ ਗਰੀਬ ਨਿਵਾਜ ਗੁਰਮੁਖ ਕਿਤਨੇ ਪ੍ਰਕਾਰ ਦੇ ਹੁੰਦੇ ਹੈ। ਤੇ ਮਨ ਮੁਖ ਕਿਤਨੇ ਪ੍ਰਕਾਰ ਦੇ ਹੁਦੇ ਹੈ। ਬਚਨ ਹੋਆ ਤਿਨ ਪ੍ਰਕਾਰ ਦੇ ਗੁਰਮੁਖ ਹੈ। ਤਿਨ ਪ੍ਰਕਾਰ ਦੇ ਮਨ ਮੁਖ ਹੈ। ਇਕ ਗੁਰਮੁਖ ਹੈ। ਇਕ ਗੁਰਮਖ ਤਮ ਹੈ। ਗੁਰਮੁਖ ਕੌਣ ਹੈ। ਜਿਨਾ ਨੇ ਖੋਟਿਆ ਕਰਮਾ ਦਾ ਤਿਆਗ ਕੀਤਾ ਹੈ। ਤੇ ਗੁਰਾਂ ਦੇ ਬਚਨਾ ਵਲ ਮੁਖ ਕੀਤਾ ਹੈ। ਜੇ ਕੋਈ ਓਨਾ ਨਾਲ ਚੰਗਿਆਈ ਕਰਦਾ ਹੈ। ਤਾਂ ਆਪਣੇ ਵਲੋ ਸਦਾ ਉਸਦੇ ਨਾਲ ਚੰਗਿਆਈਆ ਕਰਦੇ ਰਹਿੰਦੇ ਹੈ। ਉਸ ਦੀ ਭਲਿਆਈ ਵਿਸਾਰਦੇ ਨਹੀ ਤੇ ਆਪਣੀ ਭਲਿਆਈ ਜਾਦ ਨਹੀ ਰਖਦੇ। ਤੇ ਗੁਰਮੁਖ ਤਰ ਓਹੁ ਹੈ ਜੋ ਬੁਰੈ ਕਰਮ ਜਿਨਾ ਨੇ ਤਿਆਗ ਦਿਤੇ ਹੈ। ਤੇ ਭਲਿਆ

ਕਰਮਾ ਨੂ ਧਾਰਨ ਕੀਤਾ ਹੈ। ਤੇ ਬੁਰੇ ਕਰਮਾ ਦਾ ਆਪੇ ਤਿਆਗ ਕੀਤਾ ਹੈ। ਤੇ ਜਿਸ ਦਾ ਕੰਮ ਓਨਾ ਤਕ ਹੁੰਦਾ ਹੈ ਤਾਂ ਸਭ ਦੇ ਨਾਲ ਭਲਾ ਹੀ ਕਰਦੇ ਹੈ। ਕੋਈ ਭਾਵੈ ਭਲਾ ਕਰੇ ਕੋਈ ਬੁਰਾ ਕਰੇ ਉਹ ਆਪਣੇ ਵਲੋ ਭਲਾ ਕਰਦੇ ਹੈ ਤੇ ਗੁਰਮੁਖ ਤਮ ਉਹ ਹੈ ਜੋ ਗ੍ਹਿਾਂਨ ਸੁਪੰਨ ਹੈਨ। ਭਲਾ ਸਭ ਨਾਲ ਕਰਦੇ ਹੈ। ਜੇ ਕੋਈ ਓਨਾ ਦੇ ਨਾਲ ਬੁਰਾ ਕਰੇ ਓਨਾ ਦੇ ਨਾਲ ਵੀ ਭਲਾ ਹੀ ਕਰਦੇ ਹੈ। ਤੇ ਮਨ ਮੁਖ ਜੋ ਹੈ ਸਦਾ ਵਿਕਾਰ ਹੀ ਕਰਦੇ ਹੈ। ਜੋ ਕੋਈ ਬੁਰਿਆਈ ਕਰੇ ਤਾਂ ਵਿਸਾਰਦੇ ਨਹੀ ਤੇ ਮਨ ਮੁਖ ਤਰ ਉਹੁ ਹੈ ਜੋ ਕੋਈ ਭਲਾ ਬੁਰਾ ਹੋਵੈ ਤਾਂ ਸਭ ਦੇ ਨਾਲ ਬੁਰਾ ਹੀ ਕਰਦੇ ਹੈ। ਅਗਲਾ ਭਲਾ ਕਰੇ ਤੇ ਓਹੁ ਫੇਰ ਬੁਰਾ ਹੀ ਕਰਦੇ ਹੈ। ਤੇ ਸਬਦੁ ਬਾਣੀ ਦੀ ਕੋਈ ਸਮਝ ਨਾ ਕਰਨ। ਸਗੋ ਕਹਿਦੇ ਹੈ ਸਬਦ ਸੁਣਨਾ ਤੇ ਭਲਿਆਈ ਕਰਨੀ ਸਾਨੂ ਫਲਦੀ ਨਹੀ। ਤੇ ਬੁਰਿਆਈ ਸਾਨੂ ਫਲੁ ਦਿੰਦੀ ਹੈ। ਸੋ ਘੋਰਿ ਨਰਕ ਵਿਚ ਮਹਾਂ ਦੁਖਾਂ ਨੂ ਪ੍ਰਾਪਤਿ ਹੋਣ ਗੇ। ਤਾਂ ਉਹੁ ਗੁਰਮੁਖਾਂ ਦੇ ਕਰਮ ਕਰਨਿ ਲਗੇ। ਓਨਾ ਦਾ ਏਸੇ ਕਰਿ ਕਲਿਆਣ ਹੋਆ। ੪੯।

## ਸਾਖੀ ਪੌਣੀਰੇ ਲਾਲੂ ਤੇ ਬਾਲੂ ਦੀ

ਲਾਲੂ ਤੇ ਬਾਲੂ ਵਿਜ ਤੇ ਹਰਦਾਸੇ ਤੇ ਪਿਆਰਾ। ਗੁਰੂ ਅਰਜਨ ਜੀ ਪਾਤਸਾਹੀ ਪੰਜਵੀ ਦੀ ਸਰਨ ਆਏ। ਅਰਦਾਸ ਕੀਤੀ ਜੀ ਜੋ ਅਸਾਡਾ ਉਧਾਰ ਕਿਉਂ ਕਰਿ ਹੋਵੈ। ਗੁਰੂ ਜੀ ਕਾ ਬਚਨ ਹੋਆ। ਹਰ ਕਿਸੇ ਨਾਲਿ ਹਸਕੇ ਮਿਲਣਾ। ਤੇ ਮਿਠਾ ਬੋਲਣਾ ਤੇ ਵੰਡ ਖਾਵਣਾ। ਤੇ ਨਿਵ ਚਲਣਾ। ਮਿਠਾ ਬੋਲਣਾ ਤੇ ਨਿਵ ਚਲਣਾ ਹਥੋ ਭੀ ਕੁਛ ਦੇਨਾ। ਰਬੁ ਤਿਨਾ ਦੀ ਬਕਲੀ ਜੰਗਲ ਕਿਉ ਢੂਡੇਂ। ਤਾਂ ਉਨਾ ਨੇ ਐਸੀ ਹੀ ਵਰਤਣ ਕੀਤੀ। ਉਨਾ ਦਾ ਉਧਾਰ ਏਸੇ ਪ੍ਰਕਾਰ ਹੋਇਆ।

## ਅਗੇ ਸਾਖੀ ਧੀਰ ਨਿਹਾਲੂ ਤੁਲਸੀਆ ਬੂਲਾ ਚੰਡੀਆ ਇਨ ਪੰਜਾਂ ਦੀ ਤੁਰੀ

ਧੀਰ ਨਿਹਾਲੂ ਤੁਲਸੀਆ ਬੂਲਾ ਚੰਡੀਆ। ਗੁਰੂ ਅਰਜਨ ਦੇਵ ਜੀ ਦੀ ਸਰਨ ਆਏ। ਤੇ ਅਰਦਾਸ ਕੀਤੀ ਜੀ ਕਈ ਕਹਿਦੇ ਹੈ। ਜੋ ਗੁਰੂ ਨਾਨਕ ਜੀ ਰਾਜੇ ਜਨਕ ਦਾ ਅਵਤਾਰ ਹੈ। ਕਈ ਕਹਿਦੇ ਹੈ ਜਨਕ ਦੇ ਸਿਖਾ ਦਾ ਅਵਤਾਰ ਹੈ। ਜੀ ਤੁਸੀ ਦਇਆ ਕਰੋ ਸਾਡੇ ਜੋ ਮਨ ਵਿਚ ਗੁਰਾਂ ਉਤੇ ਸਿਦਕ ਆਵੈ। ਤਾਂ ਬਚਨ ਹੋਆ। ਗੁਰੂ ਨਾਨਕ ਜੀ ਪੂਰਨ ਬ੍ਰਹਮ ਹੈ। ਜਿਨਾ ਦੀ ਬ੍ਰਹਮ ਆਦਿਕ ਸਿਵ ਆਦਿਕ ਜਨਕ ਆਦਿਕ ਸੰਨਕਾਦ ਆਦਿਕ ਉਸਤਤਿ ਕਰਦੇ ਹੈਨ। ਅਰੁ ਅੰਤ ਨਹੀ ਪਾਇਆ। ਤਾਂ ਸਿਖਾਂ ਦਿਆਂ ਪੂਰਬਲਿਆਂ ਜਨਮਾਂ ਵਿਚ ਅਰਾਧਨਾ ਕੀਤੀ। ਜੋ ਵੇਦਾਂ ਦਾ ਤਾਤ ਪ੍ਰਜ ਗੋਜ ਹੈ। ਸੋ ਅਸੀ ਨਹੀ ਪਾ ਸਕਦੇ। ਜੇ ਤੁਸੀ ਕ੍ਰਿਪਾ ਕਰਕੇ ਗੁਰੂ ਅਵਤਾਰ ਧਾਰ ਕੇ ਭਾਖਾ ਰੂਪੀ ਬਾਣੀ ਵਿਖੈ ਸਾਰਾ ਤਾਤ ਪ੍ਰਜ ਨਿਰਨੇ ਕਰਕੇ ਕਹੋ। ਤਾਂ ਸਾਡਾ ਕਲਿਆਣ ਹੋਵੈ। ਤਾਂ ਉਨਾ ਸਿਖਾਂ ਦੀ ਕਾਮਨਾ ਕਰਕੇ ਭਾਖਾ ਬਾਣੀ ਗ੍ਰਿੰਥ ਜੀ ਵਿਖੈ ਸਭ ਵੇਦਾ ਦਾ ਤੱਤ ਸੁਗਮ ਕਰਕੇ ਕਿਹਾ ਹੈ। ਜੋ ਸਮਝਿ ਕੇ ਆਪ ਨੂ ਪ੍ਰੀਤ ਵਾਨ ਕਰਨਾ। ਤੇ ਤੁਸਾਡੀ ਸਬਦੁ ਬਾਣੀ ਦੀ ਪ੍ਰੀਤ ਰਖਣੀ। ਹੋਰ ਐਸਾ ਗੁਰੂ ਕੋਈ ਨਹੀ ਜੈਸਾ ਸਮਝਿ

ਵੀਚਾਰੀ ਦਾ। ਤਾਂ ਓਨਾ ਦਾ ਸਬਦੁ ਦੀ ਪ੍ਰੀਤ ਕਰਕੇ ਕਲਿਆਣ ਹੋਆ। ਤਿਸ ਦਾ ਵੀਚਾਰ ਨਿ ਨਿਰੰਕਾਰ ਦਾ ਵੀਚਾਰ ਵੇਦ ਤੇ ਬ੍ਰਹਮਾ ਨਹੀ ਪਾਇ ਸਕਦੇ। ਸੋ ਗੁਰੂ ਨਾਨਕ ਜੀ ਹੈਨ। ਤੇ ਗੁਰੂ ਨਾਨਕ ਜੀ ਸੋ ਰੂਪ ਹੈਨਿ। ਵੇਦ ਵਿਰੰਚ ਵਿਚਾਰ ਨ ਪਾਵਤਿ ਚਕ੍ਰਤ ਸੇਖ ਸਿਵਾਦ ਭਏ ਹੈ। ਸਿਧ ਸਮਾਧ ਅਰਾਧਤ ਨਾਰਦ ਸਾਰਦਿ ਸਕਤਿ ਸਨਾਤ ਨਏ ਹੈ। ਆਦਿ ਅਨਾਦਿ ਅਗਾਧ ਅਗੋਚਰੁ ਨਾਮ ਨਿਰੰਜਨਿ ਜਾਪ ਜਏ ਹੈ। ਸ੍ਰੀ ਗੁਰਦੇਵ ਸਮੇਵ ਸੁ ਸੰਗਤਿ ਪੈਰੀ ਪੈਏ ਭਾਈ ਪੈਰੀ ਪਏ ਹੈ। ੫੧।

## ਅਗੇ ਸਾਖੀ ਭਾਈ ਗੋਪੂ ਤੇ ਟੋਡੂ ਤੇ ਭਾਈ ਮਦੂ ਤੇ ਤੋਤੇ ਦੀ ਤੁਰੀ

ਭਾਈ ਗੋਪੂ ਤੇ ਭਾਈ ਟੋਡੂ ਮਹਤਾ ਤੇ ਭਾਈ ਮਦੂ ਤੇ ਤੋਤਾ ਚਾਰੇ ਸਿਖ ਗੁਰੂ ਅਰਜਨ ਜੀ ਦੇ ਪਾਸ ਆਏ। ਤੇ ਅਰਦਾਸ ਕੀਤੀ ਜੀ ਗਰੀਬ ਨਿਵਾਜ ਸਾਡਾ ਉਧਾਰ ਕਰਨ ਜੋਗ ਤੁਸੀ ਹੋ। ਤਾ ਬਚਨ ਹੋਆ। ਭਾਈ ਤੁਸੀ ਬੈਠ ਕੇ ਪ੍ਰਸਪਰ ਗੁਰੂ ਜੀ ਕੀ ਬਾਣੀ ਦਾ ਵੀਚਾਰ ਕਰਿਆ ਕਰੋ ਤੇ ਜੋ ਕੁਛ ਆਗਿਆ ਹੋਵੈ ਸੋ ਕਮਾਵਣਾ। ਤੇ ਜੋ ਕੁਛ ਮਨਾ ਹੋਵੇ ਉਸ ਦਾ ਤਿਆਗ ਕਰੋ। ਤਾਂ ਉਨਾ ਨੇ ਕਿਹਾ ਜੀ ਪਾਠ ਕੀਤਿਆ ਕਿਤਨਾ ਗੁਣ ਹੈ। ਤੇ ਵੀਚਾਰ ਕੀਤਿਆ ਕਿਤਨਾ ਗੁਣ ਹੈ। ਤਾਂ ਬਚਨ ਹੋਆ ਜੋ ਪਾਠ ਕਰਨ ਦਾ ਪੁੰਨ ਹੁਦਾ ਹੈ ਤੇ ਅੰਤਹਿ ਕਰਨ ਨਿਰਮਲ ਹੁਦਾ ਹੈ। ਤੇ ਨਿਹਕਾਂਮ ਪਾਠ ਕਰੀਏ ਤੇ ਵੀਚਾਰ ਕਰਨ ਕਰਕੇ ਗ੍ਿਆਂਨ ਪ੍ਰਾਪਤਿ ਹੁੰਦਾ ਹੈ। ਤੇ ਜਨਮ ਮਰਨ ਕਟੀਦਾ ਹੈ। ਜੈਸੇ ਕਾਸਟਿ ਮੈ ਅਗਨ ਹੋਤੀ ਹੈ ਬਿਨਾਸਨ ਹੈ। ਸੋ ਮਥਕੇ ਨਿਕਾਲਦੇ ਹੈ ਤਾਂ ਸਭ ਕਾਸਟਿ ਅਗਨ ਰੂਪ ਹੋ ਜਾਦਾ ਹੈ। ਤੈਸੇ ਗ੍ਿਆਂਨ ਵੀਚਾਰਨ ਤੇ ਸਭ ਦੇਹੁ ਅਭਮਾਨ ਮਿਟਿ ਜਾਦਾ ਹੈ। ਤੇ ਆਤਮ ਗ੍ਿਆਂਨ ਪ੍ਰਾਪਤਿ ਹੋ ਜਾਦਾ ਹੈ। ਤਾਂ ਉਨਾ ਦਾ ਸਬਦ ਦੇ ਵੀਚਾਰ ਕਰਿ ਕਲਿਆਣ ਹੋਆ। ੫੨।

## ਅਗੇ ਸਾਖੀ ਝਾਝੂ ਤੇ ਮੁਕੰਦ ਤੇ ਕਿਦਾਰੇ ਦੀ ਤੁਰੀ

ਝਾਝੂ ਤੇ ਮੁਕੰਦ ਤੇ ਕਿਦਾਰਾ ਗੁਰੂ ਅਰਜਨ ਜੀ ਦੇ ਹਜੂਰ ਆਏ। ਗਰੀਬ ਨਿਵਾਜ ਸਾਡਾ ਉਧਾਰ ਕਿਸ ਕਰਕੇ ਹੋਵੈ। ਤਾਂ ਬਚਨ ਹੋਆ ਤੁਸਾ ਨੂ ਰਾਗਾਂ ਦੀ ਸਮਝ ਹੈ। ਕਲਜੁਗ ਦੇ ਵਿਚ ਕੀਰਤਨ ਦੇ ਸਮਾਨ ਤਪੁ ਹੋਰ ਕੋਈ ਨਹੀ। ਇਹੁ ਸਾਂਤਕੀ ਤਪੁ ਹੈ ਤੁਸੀ ਕੀਰਤਨ ਕਰਿਆ ਕਰੋ। ਓਨਾ ਅਰਦਾਸ ਕੀਤੀ ਜੀ ਬਾਣੀ ਦੇ ਪਾਠ ਦਾ ਤੇ ਕਥਾ ਦਾ ਤੇ ਕੀਰਤਨ ਦਾ ਭਿੰਨ ਭਿੰਨ ਫਲ ਕਹੀਏ। ਬਚਨ ਹੋਆ ਬਾਣੀ ਦੇ ਪਾਠ ਦਾ ਫਲ ਐਸੇ ਹੈ। ਜੋ ਆਪਣੇ ਹਰਟੁ ਜੋੜੇ ਖੇਤ ਪਕਦਾ ਹੈ ਤੇ ਅਨਾਜ ਬੋਹਲ ਘਰਿ ਲੈ ਆਈ ਦਾ ਹੈ। ਤੈਸੇ ਬਾਣੀ ਦੇ ਪਾਠ ਦਾ ਫਲ ਹੈ। ਖੂਹ ਦਾ ਪਾਣੀ ਜੇ ਦੂਜਾ ਖੂਹ ਨੇੜੇ ਹੋਵੈ ਤਾਂ ਉਸ ਦੀ ਪੈਲੀ ਨੂ ਵੀ ਜਾਵੈ। ਪ੍ਰ ਦੂਰ ਦੀ ਪੈਲੀ ਨੂ ਨਹੀ ਪਹੁੰਚਦਾ। ਤੇ ਕੀਰਤਨੁ ਐਸਾ ਹੈ ਜੈਸੇ ਮੇਘ ਗਰਜ ਕੇ ਬਰਸਦਾ ਹੈ। ਤਾਂ ਸਭ ਖੇਤ ਹਰੇ ਭਰੇ ਹੋ ਜਾਦੇ ਹੈ। ਕਥਾ ਦਾ ਏਹ ਫਲੁ ਹੈ। ਜੈਸੇ ਮੇਘ ਮਿਨੀ ਮਿਨੀ ਵਰਖਾ ਕਰੇ। ਤੇ ਅਗੇ ਖੇਤਿ ਵਾਹੇ ਸਵਾਰੇ ਹੋਣ ਤੇ ਜੋ ਬੂੰਦ ਪਵੇ ਧਰਤੀ ਮੈ ਸਮਾ ਜਾਵੈ। ਤੈਸੇ ਜੋ ਸਿਖ ਸਮਝ

ਵਾਨ ਹੁਦੇ ਹੈ। ਤੇ ਜੋ ਕਥਾ ਕੀਰਤਨੁ ਦਾ ਝਚਾਰੁ ਹੁਦਾ ਹੈ। ਜੋ ਸੁਣਿਕੇ ਰਿਦੇ ਵਿਚ ਧਾਰਦੇ ਹੈਨ। ਉਨਾ ਨੂ ਸਮਝ ਪ੍ਰਾਪਤਿ ਹੁਦੀ ਹੈ। ਕਥਾ ਤੇ ਕੀਰਤਨੁ ਦੋਨੋ ਮਿਲੇ ਹੋਏ ਬਹੁਤ ਸੋਭਾ ਪਾਵਦੇ ਹੈ। ਕਥਾ ਕੀਰਤਨੁ ਦੇ ਮਹਾਤਮ ਨੂ ਲਖਾਵਦੀ ਹੈ। ਤੇ ਕੀਰਤਨੁ ਮਨ ਵਿਚ ਹਰਖ ਉਤਪਤਿ ਕਰਦਾ ਹੈ। ਜੈਸੇ ਮਾਤਾ ਪੁਤ੍ਰ ਕਰ ਸੋਭਦੀ ਹੈ ਤੇ ਪੁਤ੍ਰਾ ਦੀ ਪਾਲਨਾ ਮਾਤਾ ਕਰਦੀ ਹੈ। ਕਥਾ ਮਾਤਾ ਹੈ ਕੀਰਤਨੁ ਪੁਤ੍ਰ ਹੈ। ਸਿਖਾ ਨੇ ਅਰਦਾਸ ਕੀਤੀ ਏਨਾ ਪਿਤਾ ਕੌਣ ਹੈ? ਬਚਨ ਹੋਆ ਜੋ ਪ੍ਰੇਮ ਹੈ ਕਥਾ ਦਾ ਪੁਤ੍ਰ ਹੈ। ਤੇ ਕੀਰਤਨੁ ਦਾ ਪਿਤਾ ਹੈ। ਪ੍ਰੇਮ ਕਰਿ ਦੋਨੋ ਸੋਭਾ ਪੌਦੇ ਹੈ। ਓਹੁ ਸਦਾ ਹਜੂਰ ਕੀਰਤਨੁ ਕਰਨ। ਨਿਹ ਕਾਮ ਹੋਕੈ ਕਾਮਨਾ ਕੋਈ ਨਾ ਕਰਨ। ਪ੍ਰਾਲਭਤ ਦੇ ਅਨਸਾਰ ਸਰੀਰ ਦਾ ਨਿਬਾ ਹੋਵੇ। ਹੋਰ ਕੋਈ ਸਿਖ ਸਰਧਾ ਨਾਲ ਸੇਵਾ ਕਰੇ ਤਾਂ ਉਸ ਤੋਂ ਕਰੌਣ। ਓਨਾ ਦਾ ਉਧਾਰ ਇਸ ਕਰਕੇ ਹੋਆ।

## ਪਉੜੀ ੧੯ ਹੋਰ ਗੁਰਸਿਖਾਂ ਦੇ ਨਾਮ

੧. ਗੰਗੂ ਨਾਊ ਸਹਗਲਾ ਰਾਮਾ ਧਰਮਾ ਉਦਾ ਭਾਈ।
੨. ਜਟੂ ਭਟੂ ਵੰਤਿਆ ਫਿਰਣਾ ਸੂਦੁ ਵਡਾ ਸਤ ਭਾਈ।
੩. ਭੋਲੂ ਭਟੂ ਜਾਣੀਅਨਿ ਸਨਮੁਖ ਤੇਵਾੜੀ ਸੁਖਦਾਈ।
੪. ਡਲਾ ਭਾਗੀ ਭਗਤੁ ਹੈ ਜਾਪੂ ਨਿਵਲਾ ਗੁਰ ਸਰਣਾਈ।
੫. ਮੂਲਾ ਸੂਜਾ ਧਾਵਣੇ ਚੰਦੂ ਚਉਝੜ ਸੇਵ ਕਮਾਈ।
੬. ਰਾਮਦਾਸੁ ਭੰਡਾਰੀਆ ਬਾਲਾ ਸਾਈਂਦਾਸੁ ਧਿਆਈ।
੭. ਬਿਸਨੁ ਬੀਬੜਾ ਮਾਛੀ ਸੁੰਦਰਿ ਗੁਰਮਤਿ ਪਾਈ।
੮. ਸਾਧ ਸੰਗਤਿ ਵਡੀ ਵਡਿਆਈ॥ ੧੯॥

## ਪਉੜੀ ਉਨੀਵੀਂ ਦਾ ਅਰਥਾਤ ਸਾਖੀ ਗੰਗੂ ਤੇ ਨਾਊ ਦੀ

ਗੰਗੂ ਤੇ ਨਾਊ ਸਹਿਗਲ ਰਾਮਾ ਤੇ ਧਰਮਾ ਉਦਾ ਗੁਰੂ ਅਰਜਨ ਦੇਵ ਜੀ ਦੀ ਸਰਨ ਆਏ। ਓਨਾ ਨੇ ਅਰਦਾਸ ਕੀਤੀ ਜੀ ਸਭ ਵੇਦ ਕਤੇਬ ਤੇ ਅਉਤਾਰ ਸਭਨਾ ਬ੍ਰਹਮ ਨੂੰ ਵਿਆਪਕ ਕਿਹਾ ਹੈ। ਤੇ ਗੁਰੂ ਨਾਨਕ ਜੀ ਤਾਂ ਸਖਿਆਤ ਬ੍ਰਹਮ ਕਾ ਰੂਪ ਹੋਇਆ ਹੈ। ਏਨਾ ਨੇ ਕੁਛ ਬ੍ਰਹਮ ਕਾ ਅੰਤੁ ਕਿਹਾ ਹੋਵੇਗਾ। ਜੋ ਆਪਣਾ ਅੰਤੁ ਤਾਂ ਕੋਈ ਜਾਣਦਾ ਹੈ। ਬਚਨ ਹੋਆ ਜੇ ਕੁਛ ਬ੍ਰਹਮ ਕਾ ਅੰਤੁ ਹੋਵੈ ਤਾਂ ਕਹੀਏ ਬਿਅੰਤੁ ਨੂ ਬਿਅੰਤੁ ਕਹਿਣਾ। ਏਹੋ ਇਸ ਕਾ ਅੰਤੁ ਪੌਣਾ ਹੈ। ਜੇ ਕੁਛ ਹੋਰ ਅੰਤੁ ਕਹਦੇ ਤਾਂ ਸ਼ਾਸਤ੍ਰ ਨਾਲ ਵਿਰੁਧ ਹੁਦਾ। ਗੁਰੂ ਨਾਨਕ ਜੀ ਵੀ ਕਿਹਾ ਹੈ ਬ੍ਰਹਮ ਬਿਅੰਤ ਹੈ। ਤੁਸੀ ਵੀ ਬ੍ਰਹਮ ਬਿਅੰਤ ਜਾਣਕੇ ਸਭ ਕਿਸੇ ਨਾਲ ਭਉ ਕਰਨਾ। ਸਦਾ ਵਾਹਿਗੁਰੂ ਜੀ ਕਾ ਜਾਪ ਕਰਨਾ। ਥੋੜਾ ਇਸੇ ਕਰਿ ਕਲਿਆਣ ਹੋਇਆ।

# ਅਗੇ ਸਾਖੀ ਭਾਈ ਜਟੂ ਤੇ ਭਟੂ ਤੇ ਫਿਰਣਾ ਸੂਦ ਤੇ ਭੋਲੂ ਪੰਡਤ ਦੀ ਤੁਰੀ

ਭਾਈ ਜਟੂ ਤੇ ਭਟੂ ਫਿਰਣਾ ਸੂਦ ਤੇ ਭੋਲੂ ਪੰਡਤ ਗੁਰੂ ਅਰਜਨ ਜੀ ਦੀ ਸਰਨ ਆਏ। ਅਰਦਾਸ ਕੀਤੀ ਗਰੀਬ ਨਿਵਾਜ ਅਸੀ ਗੰਗਾ ਜੀ ਤੇ ਗਏ ਸੀ। ਤੇ ਪੰਡਤਾਂ ਨੇ ਸਾਨੂ ਪੁਛਿਆ ਜਿਸ ਨੇ ਸਰੀਰ ਧਾਰਿਆ ਹੈ ਕੋਈ ਔਤਾਰ ਜਾਂ ਸਾਧ ਹੈ ਸਭ ਨੇ ਗੁਰੂ ਧਾਰਨ ਕੀਤਾ ਹੈ। ਗੁਰੂ ਨਾਨਕ ਜੀ ਨੇ ਜੋ ਅਵਤਾਰ ਧਾਰਿਆ ਹੈ ਏਨਾ ਨੇ ਕੌਣ ਗੁਰੂ ਕੀਤਾ ਹੈ। ਉਨਾ ਨੂ ਅਸੀ ਕਿਹਾ ਜੋ ਅਸੀ ਪੁਛਕੇ ਆਣ ਕਹਾਂ ਗੇ। ਬਚਨ ਹੋਆ ਗੁਰੂ ਨਾਨਕ ਜੀ ਦਾ ਗੁਰੂ ਨਿਰੰਕਾਰ ਅੰਤਰਿ ਜਾਮੀ ਹੈ। ਜਿਸ ਅੰਤਰਿ ਗਤਿ ਹੋਕੇ ਸਮਝ ਗ੍ਯਿਾਂਨ ਕੀ ਪ੍ਰੇਰਨਾ ਕੀਤੀ ਹੈ। ਦੇਹ ਧਾਰੀ ਦੇ ਧਰਮ ਕਰਕੇ ਗੁਰੂ ਅੰਗਦਿ ਜੀ ਦੇ ਅਗੇ ਮਥਾ ਟੇਕਿਆ ਹੈ। ਓਨਾ ਕਿਹਾ ਜੀ ਗੁਰੂ ਤਾਂ ਉਸ ਨੂ ਕਹਿਦੇ ਹੈ। ਜਿਸ ਦੇ ਮਿਲਣਿ ਕਰਕੇ ਜੋ ਅੰਧਕਾਰ ਹੈ ਮਿਟ ਜਾਵੇ ਜਿਸ ਦੇ ਮਿਲਣ ਤੇ ਤੇਰਾ ਜੋ ਪ੍ਰਕਾਸ ਹੋਵੈ। ਗੁਰੂ ਨਾਨਕ ਜੀ ਤਾਂ ਪ੍ਰਕਾਸ਼ ਰੂਪ ਹੈਨ। ਬਚਨ ਹੋਆ ਜਿਸ ਸਮੇ ਬ੍ਰਹਮਾ ਬਿਸਨ ਮਹੇਸ ਤੀਨੇ ਓਅੰਕਾਰ ਥੀ ਉਤ ਪਤ ਹੋਏ ਹੈ ਓਨਾ ਕੌਣ ਗੁਰੂ ਕੀਤਾ। ਸਿਵ ਭੀ ਬਿਸਨ ਗੁਰੂ ਕੀਤਾ ਤੇ ਵਿਸਨ ਸਿਵ ਨੂ ਗੁਰੂ ਕੀਤਾ। ਜੋ ਵਿਸਨ ਸਾਂਤਕੀ ਸੀ। ਤੇ ਸਿਵ ਤਾਂਮਸੀ ਸੀ। ਸਾਂਤਕੀ ਦਾ ਸਵੇਤ ਰੂਪ ਹੁੰਦਾ ਹੈ। ਤੇ ਤਾਮਸੀ ਦਾ ਸਿਆਮ ਰੂਪ ਹੁੰਦਾ ਹੈ। ਵਿਸਨ ਸਿਵ ਦਾ ਧਿਆਨ ਕੀਤਾ। ਓਸਦਾ ਰੂਪ ਸਿਆਮ ਹੋਇਆ। ਤੇ ਸਿਵ ਨੇ ਵਿਸਨ ਦਾ ਧਿਆਨ ਕੀਤਾ। ਓਸ ਦਾ ਰੂਪ ਸਵੇਤ ਹੋ ਗਿਆ। ਸਾਹਿਬ ਬਚਨ ਕੀਤਾ ਜੋ ਵਿਸਨ ਅਗੇ ਹੀ ਗ੍ਯਿਾਂਨ ਰੂਪੀ ਸੀ ਸਿਵ ਦੇ ਮਿਲਣ ਤੇ ਉਸ ਨੂ ਗ੍ਯਿਾਨ ਹੋਇਆ। ਕਿਹਾ ਵਿਸਨ ਗ੍ਯਿਾਨ ਰੂਪੀ ਸੀ ਜਗਤ ਦੀ ਮ੍ਰਿਜਾਦਾ ਵਾਸਤੇ ਗੁਰੂ ਕੀਤਾ। ਬਚਨ ਹੋਆ ਗੁਰੂ ਨਾਨਕ ਜੀ ਗ੍ਯਿਾਨ ਘਨ ਸਨ ਤੇ ਸਰੀਰ ਦੀ ਮ੍ਰਿਜਾਦਾ ਕਰਕੇ ਗੁਰੂ ਅੰਗਦੁ ਜੀ ਨੂ ਗੁਰੂ ਕੀਤਾ। ਤੁਸਾਂ ਸਤਗੁਰਾਂ ਤੇ ਪ੍ਰਤੀਤ ਕਰਨੀ। ਤੁਸਾਡਾ ਕਲਿਆਣ ਹੋਵੈਗਾ। ਉਨਾ ਦਾ ਉਸੇ ਕਰ ਉਧਾਰ ਹੋਇਆ। ੫੫।

# ਅਗੇ ਸਾਖੀ ਡਲਾ ਤੇ ਭਗੀਰਥ ਜਾਪੂ ਤੇ ਨਿਹਾਲੂ ਦੀ ਤੁਰੀ

ਭਾਈ ਡਲਾ ਤੇ ਭਗੀਰਥ ਜਾਪੂ ਤੇ ਨਿਹਾਲੂ ਗੁਰੂ ਅਰਜਨ ਜੀ ਦੀ ਸਰਨ ਆਏ। ਤੇ ਅਰਦਾਸ ਕੀਤੀ ਗੁਰੂ ਨਾਨਕ ਜੀ ਜੋ ਹੋਏ ਹੈ। ਸੁਰਗੁਨ ਕੇ ਉਪਾਸਕੀ ਹੈ ਕੇ ਨਿਰਗੁਨ ਕੇ ਹੋਏ ਹੈ। ਬਚਨ ਹੋਇਆ। ਸੁਰਗੁਨ ਤੇ ਨਿਰਗੁਨ ਤਾਂ ਕਹੀ ਨਾ ਜੇ ਦੁਇ ਰੂਪ ਹੋਵਨਿ। ਸਲੋਕੁ। ਸਰਗੁਨ ਨਿਰੰਕਾਰ ਸੁੰਨ ਸਮਾਧੀ ਆਪਿ। ਆਪਨ ਕੀਆ ਨਾਨਕਾ ਆਪੇ ਹੀ ਫਿਰਿ ਜਾਪਿ। ਉਹੀ ਮਹਾਰਾਜ ਇਛਿਆ ਕਰਕੇ ਸੁਰਗੁਨ ਰੂਪ ਧਾਰਦਾ ਹੈ। ਦੁਸਟ ਦਾ ਨਾਸ ਕਰਕੇ ਨਿਰ ਇਛਤਿ ਹੋ ਕੇ ਆਪਣੇ ਨਿਰਗੁਨ ਸਰੂਪ ਵਿਚ ਸਮਾ ਜਾਦਾ ਹੈ। ਜੈਸੇ ਰਾਜਾ ਏਕ ਹੋਤਾ ਹੈ। ਜਿਸ ਸਮੇ ਇਛਾ ਕਰਦਾ ਹੈ ਸ਼ਸਤ੍ਰ ਬਸਤ੍ਰ ਪਹਨ ਕੇ ਦੀਵਾਨ ਵਿਚ ਆਣ ਬੈਠਦਾ ਹੈ। ਜੋ ਇਛਾ ਤਿਆਗ ਦਿੰਦਾ ਹੈ। ਤੋ ਸ਼ਸਤ੍ਰ ਬਸਤ੍ਰ ਕੋ ਤਿਆਗ ਕੇ ਇਕੇਲਾ ਹੀ ਸੈਰ ਕਰਦਾ ਫਿਰਦਾ

ਹੈ। ਜੋ ਉਸ ਕਾ ਨਾਮ ਲੈ ਕਰਿ ਉਸ ਕੀ ਸੋਭਾ ਕਰਦੇ ਹੈ। ਤਾਂ ਦਿਵਾਨ ਸਮੇ ਵੀ ਉਸ ਕੀ ਸਹੈਤਾ ਕਰਦਾ ਹੈ। ਤੇ ਸੈਨ ਸਮੇ ਵੀ ਉਠ ਕੇ ਉਸ ਦੀ ਸਹੈਤਾ ਕਰਦਾ ਹੈ। ਜੋ ਉਸ ਕੇ ਸੇਵਕ ਹੈ ਸਦਾ ਉਸ ਦੀ ਸੇਵਾ ਕਰਦੇ ਹੈ। ਤੈਸੇ ਗੁਰੂ ਨਾਨਕ ਜੀ ਵੀ ਨਾਮ ਕੇ ਉਪਾਸਕ ਹੋਏ ਹੈ। ਜਿਸ ਨਾਮ ਕਰਕੇ ਸਰਗੁਨ ਭੀ ਸਹੈਤਾ ਕਰਦਾ ਹੈ। ਅਰੁ ਨਿਰਗੁਣ ਭੀ ਗ੍ਯਾਂਨ ਪ੍ਰਾਪਤਿ ਹੋਂਦਾ ਹੈ। ਨਿਰਗੁਣ ਸੁਰਗੁਣ ਨਾਲੋਂ ਨਾਮ ਕੀ ਉਪਾਸਨਾ ਵਸੇਖ ਹੈ। ਜੈਸੇ ਸ੍ਰੀ ਰਾਮ ਜੀ ਸਮੁਦ੍ਰ ਪਾਰ ਕਰਨ ਲਗੇ। ਉਹ ਕਰਨ ਕਾਰਨ ਸੀ ਜੇ ਚਹੁੰਦੇ ਤਾਂ ਸਮੁਦ੍ਰ ਵੀ ਸੁਕਾ ਲੈਂਦੇ। ਉਨਾ ਨੇ ਵਿਚਾਰਿਆ ਜੋ ਸਾਨੂ ਕਿਸੇ ਵਿਰਲੇ ਨੇ ਮਿਲਣਾ ਹੈ। ਤੇ ਨਾਮ ਕਰਕੇ ਅਨੇਕਾਂ ਦਾ ਕਲਿਆਣ ਹੁਦਾ ਹੈ। ਤਾਂ ਤੇ ਨਾਮ ਦਾ ਮਹਾਤਮ ਆਪ ਤੋ ਵਸੇਖ ਕੀਤਾ। ਜੋ ਪ੍ਰਬਤਾਂ ਤੇ ਨਾਮ ਲਿਖ ਕੇ ਆਪ ਪਾਰ ਉਤਰੇ। ਸੁਰਗੁਣੁ ਤੋ ਤਾਂ ਨਾਮ ਇਸ ਪ੍ਰਕਾਰ ਵਸੇਖ ਹੈ। ਨਿਰਗੁਣ ਤੋ ਵੀ ਵਸੇਖ ਹੈ। ਨਿਰਗੁਣ ਇਸ ਪ੍ਰਕਾਰ ਵਸੇਖ ਹੈ। ਜੋ ਸਭ ਚਿਤੁ ਅਨੰਦ ਰੂਪ ਸਰੀਰ ਦੇ ਅੰਤਰਿ ਬਾਹਰਿ ਇਕ ਰਸ ਬਿਆਪਿਆ ਹੋਆ ਹੈ। ਪ੍ਰ ਨਾਮ ਕੇ ਉਚਾਰਨਿ ਬਿਨਾ ਅੰਤਹ ਕਰਨ ਸੁਧ ਨਹੀ ਹੁੰਦਾ। ਤਾ ਤੇ ਨਰਕਾਂ ਨੁ ਚਲੇ ਜਾਤੇ ਹੈ। ਜਿਨਾ ਨਾਮ ਕਾ ਉਚਾਰ ਕੀਤਾ ਹੈ। ਓਨਾ ਦੇ ਅੰਤਹ ਕਰਨ ਸੁਧ ਹੋਏ ਹੈਨ। ਗ੍ਯਾਂਨ ਦੀ ਪ੍ਰਾਪਤਿ ਹੋਈ ਹੈ। ਨਾਮ ਕਰਕੇ ਜਨਮ ਮਰਨ ਕਟਿਆ ਗਿਆ ਹੈ। ਨਿਰਗੁਨ ਸੁਰਗੁਨ ਤੋ ਨਾਮ ਵਸੇਖ ਹੈ। ਜੀ ਸਚੇ ਪਾਤਿਸਾਹ ਹਨੂਮਾਂਨ ਤਾਂ ਸਮੁਦ੍ਰ ਨੂ ਕੁਦਕੇ ਲੰਗ ਗਿਆ ਹੈ। ਬਚਨ ਹੋਇਆ ਹਨੂਮਾਂਨ ਤਾਂ ਨਾਮ ਦੇ ਜਪਣ ਵਾਲਾ ਸੀ ਇਸ ਕਰਕੇ ਕੁਦਿਆ ਜੋ ਨਾਮ ਦਾ ਮਹਾਤਮ ਸਭ ਤੋ ਵਸੇਖ ਹੈ। ਦੂਸਰਾ ਇਸਦਾ ਪ੍ਰੋਜਨ ਹੈ ਗ੍ਯਾਂਨ ਵਸੇਖ ਸੀ। ਕੁਦਕੇ ਲੰਘਣ ਦੀ ਸਮਰਥਾ ਥੋੜਿਆਂ ਪਾਸ ਹੁਦੀ ਹੈ। ਤੇ ਪੁਲ ਦੇ ਉਪਰਿ ਨਿਰਬਲ ਸਭ ਪਾਰ ਉਤਰ ਜਾਦੇ ਹੈ। ਤੈਸੇ ਜੋ ਸਰਬ ਵਿਖਿਯੋ ਕੋ ਨਿਰਾਸ ਕਰ ਜਾਣੈ। ਤੇ ਗ੍ਯਾਂਨ ਦਾ ਅਭਿਆਸ ਕਰੇ ਸੋ ਵਿਰਲੇ ਹੈ। ਅਰੁ ਭਗਤਿ ਕਰਕੇ ਪਾਪੀ ਪੁੰਨੀ ਅਨੇਕਾ ਦਾ ਉਧਾਰ ਹੁਦਾ ਹੈ। ਤੁਸਾ ਵੀ ਪ੍ਰਮੇਸਰ ਦਾ ਉਚਾਰ ਕਰਨਾ। ਤੇ ਸਾਧ ਸੰਗਤਿ ਦੀ ਸਰਨ ਰਹਿਣਾ। ਓਹੁ ਸਦਾ ਗੁਰੂ ਜੀ ਕੀ ਸਰਨ ਰਹਨ ਕਥਾ ਕੀਰਤਨੁ ਕਰਨ ਸੁਣਨ। ਜਿਸ ਸਮੇ ਇਕਾਂਤ ਹੋਨ ਤਾਂ ਰਾਮ ਨਾਮ ਦਾ ਭਜਨ ਕਰਨ। ਇਸ ਕਰ ਓਨਾ ਦਾ ਕਲਿਆਣ ਹੋਆ।੫੬।

## ਅਗੇ ਸਾਖੀ ਮੁਲੇ ਤੇ ਸੂਜੇ ਤੇ ਚੰਦੂ ਭਾਈ ਰਾਮ ਦਾਸ ਤੇ ਬਾਲਾ ਤੇ ਸਾਈ ਦਾਸ ਦੀ ਤੁਰੀ

ਭਾਈ ਮੂਲਾ ਤੇ ਭਾਈ ਸੂਜਾ ਧਾਵਣੇ ਤੇ ਭਾਈ ਚੰਦੂ ਚਉਝੜ। ਤੇ ਭਾਈ ਰਾਮ ਦਾਸ ਭੰਡਾਰੀ ਭਾਈ ਬਾਲਾ ਭਾਈ ਸਾਂਈ ਦਾਸੁ। ਗੁਰੂ ਅਰਜਨ ਦੇਵ ਜੀ ਦੀ ਸਰਨ ਆਏ। ਓਨਾ ਅਰਦਾਸ ਕੀਤੀ ਜੀ ਗ਼ਰੀਬ ਨਿਵਾਜ ਜੋ ਇਹੁ ਜੀਵ ਕਰਮ ਕਰਦੇ ਹੈ ਤੇ ਧਰਮ ਰਾਜ ਦੇ ਪਾਸ ਪਾਪਾ ਤੇ ਪੁੰਨਾ ਦਾ ਲੇਖਾ ਹੁੰਦਾ ਹੈ। ਪਾਪਾ ਤੇ ਪੁੰਨਾ ਦਾ ਨਿਆਰਾ ਨਿਆਰਾ ਫਲੁ ਹੁੰਦਾ ਹੈ ਕੇ ਪਾਪਾ ਪੁੰਨਾ ਦਾ ਲੇਖਾ ਕਰਕੇ ਜਿਸ ਦੇ ਪੁੰਨ ਵਸੇਖ ਹੋਣ ਤੇ ਪਾਪ ਘਟਿ ਹੋਣ। ਤਾਂ ਪਾਪਾਂ

ਵਿਚੋ ਕਡਕੇ ਪੁੰਨਾ ਦਾ ਲੇਖਾ ਉਨਾ ਨੂ ਸੁਖ ਮਿਲਦਾ ਹੈ। ਏਹ ਸਾਨੂ ਨਿਰਨੇ ਕਰਕੇ ਦਸੋ। ਬਚਨ ਹੋਆ ਚਾਰ ਪ੍ਰਕਾਰ ਦੇ ਸਿਖ ਹੈ। ਇਕ ਨਿਹਕਾਂਮ ਕਰਮੀ ਹੈ। ਇਕ ਉਪਾਸਨਾ ਵਾਲੇ ਹੈ। ਇਕ ਗ੍ਯਾਂਨੀ ਹੈ। ਇਕ ਸਹਕਾਮੀ ਹੈ। ਤੁਸੀ ਕਿਸ ਦੀ ਵਾਰਤਾ ਪੁਛਦੇ ਹੋ। ਉਨਾ ਅਰਦਾਸ ਕੀਤੀ ਜੀ ਸਾਨੂ ਚਾਰਾ ਦੀ ਕਥਾ ਕ੍ਰਿਪਾ ਕਰਕੇ ਕਹੋ। ਬਚਨ ਹੋਆ ਜੈਸੇ ਰਾਜੇ ਦੀ ਚਾਰ ਪ੍ਰਕਾਰ ਦੀ ਪ੍ਰਜਾ ਹੋਤੀ ਹੈ। ਤੈਸੇ ਹੀ ਮਹਾਰਾਜ ਦੀ ਚਾਰ ਪ੍ਰਕਾਰ ਦੀ ਸ੍ਰਿਸਟਿ ਹੈ। ਇਕ ਸਹਕਾਮੀ ਹੈ। ਜੋ ਸਦਾ ਕੂੜ ਕੁਸਤਿ ਆਪਣੀ ਕ੍ਰਿਆ ਮੇ ਲਗੇ ਰਹਦੇ ਹੈ। ਅਰੁ ਜੋ ਤੀਰਥ ਬਰਤ ਪੁਨ ਦਾਨ ਕਰਦੇ ਹੈ ਸੋ ਕਾਮਨਾ ਵਾਸਤੇ ਕਰਦੇ ਹੈ। ਹਮ ਕੋ ਏਸ ਬਰਤ ਦਾ ਐਸਾ ਫਲੁ ਹੋਵੇ। ਤਾਂ ਉਨਕੇ ਉਪ੍ਰ ਧਰਮ ਰਾਜ ਦਾ ਸਦਾ ਡੰਡ ਰਹਦਾ ਹੈ। ਤਿਨ ਕੇ ਪਾਪੋ ਕਾ ਫਲ ਭੋਗਦੇ ਹੈ। ਅਰੁ ਪੁੰਨੋ ਦਾ ਫਲ ਤੁਛ ਭੋਗਦੇ ਹੈ। ਤੇ ਜੋ ਨਿਹਕਾਮ ਕਰਮੀ ਹੈ। ਸੋ ਪੁੰਨ ਧਰਮ ਪ੍ਰਸੰਨ ਹੋ ਕੇ ਕਰਦੇ ਹੈ। ਤੇ ਪਾਪ ਸੁਭਾਵਕ ਉਨ ਸੇ ਹੋਤੇ ਹੈ। ਤਾ ਉਨਕਾ ਪਾਪਾ ਪੁੰਨਾ ਦਾ ਲੇਖਾ ਕਠਾ ਕਰਕੇ ਜੇ ਪੁੰਨ ਬਹੁਤੇ ਹੁੰਦੇ ਹੈ ਤੋ ਪਾਪ ਸੇ ਨਿਕਾਲ ਕਰਿ ਪੁੰਨ ਭੁਗਤਾਈ ਦੇ ਹੈ। ਪੁੰਨ ਉਨਾ ਦੇ ਬਲੀ ਹੈ ਤੇ ਪਾਪ ਨਿਰਬਲ ਹੈ। ਜੇ ਪਟਾ ਭਰਕੇ ਛੁਟ ਜਾਦਾ ਹੈ ਤੇ ਜੋ ਉਪਾਸਕ ਮਹਾਰਾਜ ਦੇ ਹੈ ਸੋ ਤਾਂ ਪਾਪ ਸਰਧਾ ਕਰਕੇ ਕਰਦੇ ਨਹੀ। ਜੋ ਕੋਈ ਪਾਪ ਉਨ ਤੇ ਹੁੰਦਾ ਹੈ ਤੇ ਧਰਮ ਸਦਾ ਰੁਚੀ ਸੇ ਕਰਦੇ ਹੈ। ਜੇ ਕੋਈ ਪਾਪ ਹੁੰਦਾ ਵੀ ਹੈ ਸੋ ਵਿਆਰ ਕੇ ਸਦਾ ਮਹਾਰਾਜ ਕੇ ਨਿਕਟਿ ਵਰਤੇ ਰਹਤੇ ਹੈ। ਅਰੁ ਫੇਰ ਵੀ ਅਵਤਾਰ ਧਾਰਦੇ ਹੈ। ਤਾਂ ਮਹਾਰਾਜ ਦੀ ਭਗਤੀ ਕਰ ਗ੍ਯਾਂਨ ਕੋ ਪ੍ਰਾਪਤ ਹੋ ਕੇ ਜਨਮ ਮਰਨ ਤੇ ਰਹਤ ਹੋਤੇ ਹੈ। ਤੇ ਸਹਕਾਮੀ ਹੋਤੇ ਹੈ। ਪ੍ਰਿਥਮੇ ਸਵਰਗ ਕੋ ਭੋਗਕੇ ਬਹੁਤ ਧਨਵਾਨ ਕੇ ਘਰਿ ਉਤ ਪਤ ਹੋਤੇ ਹੈ ਫੇਰ ਸਾਧ ਸੰਗਤਿ ਨੂ ਪ੍ਰਾਪਤ ਹੋ ਕੇ ਮੁਕਤਿ ਹੁੰਦੇ ਹੈ। ਜੇ ਨਿਹਕਾਮ ਹੋਤੇ ਹੈਨ ਤਾਂ ਫੇਰ ਸਾਧਾ ਸੰਤਾ ਦੇ ਘਰਿ ਅਵਤਾਰ ਲੈ ਕੇ ਫੇਰ ਭਗਤ ਨੂ ਲਗਦੇ ਹੈ। ਓਨਾ ਦਾ ਉਧਾਰ ਹੁੰਦਾ ਹੈ। ਏਹੁ ਉਪਾਸਨਾ ਕਾ ਫਲ ਹੈ। ਜੈਸੇ ਸੋਗਾਤ ਵਾਲਾ ਘੋੜਾ ਕੇ ਬਾਜ ਦੇ ਕੇ ਮੁਲਖ ਆਪ ਖਾਂਦਾ ਹੈ। ਤੈਸੇ ਭਜਨ ਕਰਕੇ ਸੁਖੀ ਰਹਦਾ ਹੈ। ਜੋ ਗ੍ਯਾਂਨੀ ਹੈਨ। ਓਨਾ ਸਰੀਰ ਨੂ ਮਿਥਿਆ ਜਾਨਿਆ ਹੈ। ਤੇ ਕਰਮਾ ਨੂ ਵੀ ਝੂਠ ਜਾਣਿਆ ਹੈ। ਜੈਸੇ ਸੂਰਜ ਕੇ ਨੇੜੇ ਅਧੇਰਾ ਨਹੀ ਜਾਦਾ ਹੈ। ਤੈਸੇ ਓਨਾ ਦੇ ਨੇੜੇ ਕਰਮ ਨਹੀ ਜਾਦੇ ਉਹ ਸਦਾ ਜੀਵਨ ਮੁਕਤ ਹੈ। ਤਾਂ ਉਨਾ ਅਰਦਾਸ ਕੀਤੀ ਜੀ ਸਚੇ ਪਾਤਸਾਹ ਉਨਾ ਦੇ ਪਾਪ ਪੁੰਨ ਭੋਗੇ ਬਿਨਾ ਕਹਾ ਜਾਦੇ ਹੈਨ। ਤਾਂ ਬਚਨ ਹੋਆ। ਜੋ ਉਨਾ ਦੀ ਸੇਵਾ ਪੂਜਾ ਕਰਦੇ ਹੈ। ਉਨਾ ਦੇ ਪੁੰਨਾ ਨੂ ਲੈਕੇ ਸੁਖ ਭੋਗਦੇ ਹੈ। ਤੇ ਜੋ ਉਨਾ ਦੀ ਨਿੰਦਾ ਕਰਦੇ ਹੈਨ। ਉਨਾ ਦੇ ਪਾਪਾ ਨੂ ਲੈਕੇ ਨਰਕਾਂ ਦੇ ਦੁਖ ਭੋਗਦੇ ਹੈ। ਜੈਸੇ ਮੁਸਾਹਿਬ ਪਾਤਿਸਾਹ ਦੇ ਮੁਲਖ ਇਨਾਮੀ ਖਾਂਦੇ ਹੈ। ਤੈਸੇ ਗ੍ਯਾਂਨੀ ਜੀਵਨ ਮੁਕਤਿ ਹੋ ਕੇ ਵਿਚਰਦੇ ਹੈ। ੫੭।

## ਅਗੇ ਸਾਖੀ ਬਿਸਨੂ ਬੀਬੜ ਤੇ ਸੁੰਦ੍ਰ ਮਾਛੀ ਦੀ ਤੁਰੀ

ਬਿਸਨੂ ਬੀਬੜ ਤੇ ਸੁੰਦ੍ਰ ਮਾਛੀ ਗੁਰੂ ਅਰਜਨ ਜੀ ਦੇ ਹਜੂਰ ਆਏ। ਜੀ ਅਸਾਡਾ ਉਪਾਵ ਕੀਜੈ। ਬਚਨ ਹੋਆ ਸੁੰਦ੍ਰ ਤੂੰ ਹਜੂਰ ਲਕੜੀਆਂ ਲੈ ਆਇਆ ਕਰਿ। ਤੇ ਬਿਸਨੂ ਤੂੰ ਗਰਮ

ਪਾਣੀ ਕਰਕੇ ਇਸਨਾਨ ਕਰਾਇਆ ਕਰਿ। ਤੇ ਸਿਖਾ ਦੇ ਪੈਰ ਧੋਇਆ ਕਰਿ। ਤਾਂ ਉਨਾ ਦਾ ਉਧਾਰ ਹੋਇਆ। ੫੮।

## ਪਉੜੀ ੨੦ ਸਿਖਾਂ ਦੇ ਹੋਰ ਸ਼ੁਭ ਨਾਮ

੧. ਜਟੂ ਭਾਨੂ ਤੀਰਥਾ ਚਾਇ ਚਈਲੇ ਚਢੇ ਚਾਰੇ।

੨. ਸਣੇ ਨਿਹਾਲੇ ਜਾਣੀਅਨਿ ਸਨਮੁਖ ਸੇਵਕ ਗੁਰੂ ਪਿਆਰੇ।

੩. ਸੇਖੜ ਸਾਧ ਵਖਾਣੀਅਹਿ ਨਾਊ ਭੁਲੂ ਸਿਖ ਸੁਚਾਰੇ।

੪. ਜਟੂ ਭੀਵਾ ਜਾਣੀਅਨਿ ਮਹਾਂ ਪੁਰਖੁ ਮੂਲਾ ਪਰਵਾਰੇ।

੫. ਚਤੁਰਦਾਸੁ ਮੂਲਾ ਕਪੂਰੁ ਹਾੜੂ ਗਾੜੂ ਵਿਜ ਵਿਚਾਰੇ।

੬. ਫਿਰਣਾ ਬਹਿਲੁ ਵਖਾਣੀਐ ਜੇਠਾ ਚੰਗਾ ਕੁਲੁ ਨਿਸਤਾਰੇ।

੭. ਵਿਸਾ ਗੋਪੀ ਤੁਲਸੀਆ ਭਾਰਦੁਆਜੀ ਸਨਮੁਖ ਸਾਰੇ।

੮. ਵਡਾ ਭਗਤੁ ਹੈ ਭਾਈਅੜਾ ਗੋਇੰਦੁ ਘੇਈ ਗੁਰੂ ਦੁਆਰੇ।

੯. ਸਤਿਗੁਰਿ ਪੂਰੇ ਪਾਰਿ ਉਤਾਰੇ॥ ੨੦॥

## ਪਉੜੀ ਬੀਸਵੀ ਦਾ ਅਰਥਾਤ
## ਸਾਖੀ ਜਟੂ ਤੇ ਭਾਨੂ ਦੀ

ਭਾਈ ਜਟੂ ਤੇ ਭਾਨੂ ਭਾਈ ਤੀਰਥਾ ਭਾਈ ਨਿਹਾਲੂ ਚਾਰੇ ਜਾਤ ਦੇ ਚੱਢੇ ਗੁਰੂ ਅਰਜਨ ਜੀ ਦੇ ਹਜ਼ੂਰ ਆਏ। ਅਰਦਾਸ ਕੀਤੀ ਗਰੀਬ ਨਿਵਾਜ ਇਕ ਤੇਰਾ ਬਚਨ ਹੈ। ਕਰੇ ਕਰਾਵੇ ਆਪੇ ਆਪ। ਮਾਨੁਖ ਕੈ ਕਿਛੁ ਨਾਹੀ ਹਾਥੁ। ਇਕ ਤੇਰਾ ਬਚਨ ਹੈ। ਜੇਹਾ ਬੀਜੇ ਸੁ ਲੂਣੇ ਕਰਮਾ ਸੰਦਾ ਖੇਤ। ਅਕ੍ਰਿਤ ਘਣਾ ਹਰਿ ਵਿਸਰਿਆ ਜੂਨੀ ਭਰਮੇਤ। ਜੇ ਆਪ ਹੀ ਕਰਦਾ ਕਰਾਵਦਾ ਹੈ ਤਾਂ ਅਸੀ ਭਾਵੇ ਕੁਛ ਕਰੀਏ ਸਾਨੂ ਕਿਆ ਦੋਸ ਹੈ। ਜੇ ਅਸੀ ਕਰਮਾ ਦਾ ਫਲ ਭੋਗਣਾ ਹੈ ਤਾਂ ਕਰਮ ਵੀਚਾਰ ਕੇ ਕੀਚਨੁ ਅਸੀ ਕੇੜਾ ਬਚਨ ਮਨੀਏ ਤੇ ਕੇੜਾ ਨਾ ਮਨੀਏ। ਤਾਂ ਬਚਨ ਹੋਇਆ। ਜੋ ਗੁਰੂ ਜੀ ਦੇ ਗ੍ਰਿੰਥ ਜੀ ਵਿਚ ਸਭਨਾ ਅਧਕਾਰਾਂ ਦੇ ਬਚਨ ਹੈਨ। ਤੇ ਗੁਰੂ ਜੀ ਦੇ ਸਿਖ ਵੀ ਸਭਨਾ ਅਧਕਾਰਾ ਦੇ ਹੈਨ। ਇਕ ਕਰਮਾ ਦੇ ਅਧਿਕਾਰੀ ਹੈਨ। ਇਕ ਉਪਾਸਨਾ ਦੇ ਅਧਕਾਰੀ ਹੈਨ। ਇਕ ਗ੍ਰਿਆਂਨ ਦੇ ਅਧਕਾਰੀ ਹੈਨ। ਤੇ ਜੇਹੜੇ ਤਾਂ ਕਰਮਾ ਦੇ ਅਧਿਕਾਰੀ ਹੈਨ। ਉਨਾ ਪ੍ਰਤੀ ਤਾਂ ਏਹੁ ਬਚਨ ਹੈ। ਜੇਹਾ ਬੀ ਸੋ ਲੁਣੇ ਕਰਮਾ ਸੰਦ ਖੇਤ।ਜਿਹੜੇ ਉਪਾਸਨਾ ਦੇ ਅਧਕਾਰੀ ਹੈ। ਉਨਾ ਪ੍ਰਤੀ ਏਹੁ ਬਚਨ ਹਨ। ਕਰੇ ਕਰਾਵੇ ਆਪੇ ਆਪ। ਜੋ ਗ੍ਰਿਆਂਨ ਦੇ ਅਧਿਕਾਰੀ ਹੈਨ। ਉਨਾ ਪ੍ਰਤੀ ਏਹ ਬਚਨ ਹੈਨ। ਘਟਿ ਘਟਿ ਅੰਤਰਿ ਸਰਬ ਨਿਰੰਤਰ ਏਕੋ

ਪੁਰਖ ਸਮਾਣਾ। ਜੈਸੇ ਵੈਦ ਕੇ ਘਰਿ ਸਰਬ ਅਉਖੁਦ ਹੁੰਦਾ ਹੈ। ਗਰਮੀ ਦੇ ਤਾਪ ਦਾ ਸਰਦੀ ਦੇ ਤਾਪ ਦਾ ਕਫ ਦੇ ਤਾਪ ਦਾ ਅਉਖਦ ਅਲਗ ਅਲਗ ਹੁੰਦਾ ਹੈ। ਸੋ ਵੈਦ ਰੋਗੀ ਕੀ ਨਾੜੀ ਦੇਖਕੇ ਜੈਸਾ ਤਾਪ ਹੋਤਾ ਹੈ ਤੈਸਾ ਅਉਖਦ ਦੇਦਾ ਹੈ। ਤਾ ਰੋਗੀ ਦਾ ਰੋਗ ਕਟਿਆ ਜਾਦਾ ਹੈ। ਜੇ ਅਣਜਾਣ ਵੈਦ ਹੁੰਦਾ ਹੈ। ਰੋਗੀ ਦਾ ਰੋਗ ਕਟਿਆ ਨਹੀ ਜਾਦਾ। ਰੋਗ ਹੋਰ ਹੁੰਦਾ ਹੈ ਅਉਖਦ ਹੋਰ ਦੇਤਾ ਹੈ। ਤੈਸੇ ਸੰਤ ਜਨ ਹੈਨ। ਪੁਰਖ ਕੋ ਬਚਨਾ ਦੁਆਰੇ ਅਰੁ ਕਰਮਾ ਦੁਆਰੇ ਪਛਾਣਤੇ ਹੈਨ। ਰਸਨਾ ਦੁਆਰੇ ਹਿਰਦੇ ਕਾ ਮਤੁ ਮਲੂਮ ਹੋਤਾ ਹੈ। ਜੈਸੇ ਨਾੜੀ ਦੁਆਰਾ ਰੋਗ ਕੀ ਪਰੀਖਿਆ ਹੋਤੀ ਹੈ। ਅਰੁ ਕਰਮਾ ਦੁਆਰੇ ਮਨੁਖ ਕੀ ਪਰੀਖਿਆ ਹੋਤੀ ਹੈ। ਜੈਸੇ ਲੱਘੀ ਦੁਆਰੇ ਰੋਗ ਕੀ ਪਰੀਖਿਆ ਹੋਤੀ ਹੈ। ਤੈਸੇ ਸੰਤ ਜਨ ਜਗਿਆਸੀ ਦਾ ਅਗ੍ਹਾਂਨ ਕਟਦੇ ਹੈਨ। ਜੈਸੇ ਜਗਿਆਸੀ ਕਾ ਅਧਕਾਰ ਦੇਖਦੇ ਹੈ। ਤੈਸੇ ਉਪਦੇਸ ਦੇਦੇ ਹੈ। ਤਾਂ ਤੇ ਤੁਸੀ ਭਗਤਿ ਦੇ ਅਧਿਕਾਰੀ ਹੋ। ਸਦਾ ਭਜਨ ਸਿਮਰਨਿ ਕਰਨਾ। ਤੇ ਸਿਖਾ ਦੀ ਸੇਵਾ ਕਰਨੀ। ਤਾ ਉਨਾ ਦਾ ਉਧਾਰ ਏਸੇ ਪ੍ਰਕਾਰ ਹੋਆ।

## ਅਗੇ ਸਾਖੀ ਭਾਈ ਨਾਊ ਤੇ ਭੁਲੂ ਮੂਲੇ ਮਹਾਂ ਪੁਰਖ ਦੀ ਤੁਰੀ

ਭਾਈ ਨਾਊ ਅਰ ਭਾਈ ਭੁਲੂ ਤੇ ਮੂਲਾ ਮਹਾ ਪੁਰਖ ਸੀ। ਸੋ ਗੁਰੂ ਅਰਜਨ ਜੀ ਦੀ ਸਰਨ ਆਏ। ਉਨਾ ਅਰਦਾਸ ਕੀਤੀ ਜੀ ਗਰੀਬ ਨਿਵਾਜ ਤੁਸਾਡੀ ਬਾਨੀ ਅਨੇਕ ਪ੍ਰਕਾਰ ਦੀ ਹੈ। ਤੁਸਾਡਾ ਬਚਨ ਹੈ। ਆਪੋ ਆਪਣੇ ਅਧਿਕਾਰ ਕੇ ਮੂਜਬ ਬਾਣੀ ਪੜਨੀ। ਰਿਦੇ ਵਿਚ ਧਾਰਨੀ। ਸੋ ਅਸੀ ਅਧਕਾਰ ਨਹੀ ਸਮਝ ਸਕਦੇ। ਜੋ ਅਸੀ ਕਿਸ ਅਧਕਾਰ ਦੇ ਹਾ। ਕਰਮ ਕਾਂਡ ਦੇ ਅਧਕਾਰੀ ਹਾਂ ਕੇ ਗ੍ਹਿਾਂਨ ਕਾਂਡ ਦੇ ਅਧਕਾਰੀ ਹਾਂ। ਤਾਂ ਬਚਨ ਹੋਆ। ਜੇ ਜਾਣੋ ਜੋ ਬਚਨ ਸੁਣਕੇ ਤੇ ਮਨ ਨੂ ਖੋਟੇ ਅਰੁ ਖਰੇ ਕਰਮ ਮਲੂਮ ਹੁੰਦੇ ਹੈ। ਤੇ ਅਸੀਂ ਚਹੁਦੇ ਹਾਂ ਕਿਵੇ ਸੁਭ ਕਰਮ ਕਰੀਏ। ਤੇ ਅਸੁਭ ਕਰਮਾ ਦਾ ਤਿਆਗ ਕਰੀਏ। ਪਰ ਮਨ ਜੋ ਖੋਟਿਆ ਕਰਮਾ ਨੇ ਘੇਰਿਆ ਹੈ ਤਾਂ ਮੁੜਦਾ ਨਹੀ। ਤਾਂ ਜਾਣੀਏ ਅਸੀ ਕਰਮ ਦੇ ਅਧਕਾਰ ਹਾਂ। ਤਾਂ ਸਿਖਾ ਦੀ ਸੇਵਾ ਕਰੀਏ। ਤੇ ਬਾਣੀ ਨੂ ਪ੍ਰੀਤ ਕਰਕੇ ਸੁਣੀਏ। ਤੇ ਮਨ ਵਿਚੋ ਖੋਟ ਦੂਰ ਕਰੀਏ। ਜੇ ਜਾਣੀਏ ਸਬਦੁ ਸੁਣਿਕੇ ਖੋਟੇ ਕਰਮ ਮਿਟਿ ਜਾਣ ਗੇ ਤੇ ਕੋਈ ਵਿਰਲਾ ਰਹਿ ਜਾਵੈ ਤਾਂ ਜਾਣੀਏ ਅਸੀ ਉਪਾਸਨਾ ਦੇ ਅਧਿਕਾਰੀ ਹਾ। ਤਾਂ ਅਠੇ ਪਹਿਰ ਬਾਣੀ ਦਾ ਅਭਿਆਸ ਕਰਕੇ ਜੇ ਕੋਈ ਖੋਟਾ ਕਰਮ ਰਹਿਦਾ ਹੈ। ਤਾਂ ਉਸ ਨੂ ਵੀ ਮਿਟਾਈਏ। ਜੇ ਜਾਣੀਏ ਸਬਦੁ ਦੇ ਸਮਝਣ ਕਰਕੇ ਅਸੁਭ ਕਰਮ ਮਿਟਿ ਗਏ ਹੈ ਤੇ ਜਗਤ ਦੇ ਰਸਾ ਵਲੋ ਤੇ ਅਸ਼ੁਭ ਕਰਮਾ ਵਲੋਂ ਮਨ ਮੁੜ ਗਿਆ ਤਾਂ ਜਾਣੀਏ ਮੈ ਹੁਣਿ ਗ੍ਹਿਾਂਨ ਦਾ ਅਧਕਾਰੀ ਹੋਇਆ ਹਾ। ਤਾਂ ਆਪਣੇ ਅਧਕਾਰ ਮਜੂਬ ਕਰਮ ਅੰਗੀ ਕਾਰ ਕਰੋ ਗੇ ਤਾਂ ਥੋਡਾ ਕਲਿਆਣ ਹੋਵੈਗਾ। ਜੋ ਗੁਰੂ ਦੀ ਬਾਨੀ ਵਿਚ ਸਾਰੇ ਅਧਕਾਰੀ ਹੈ। ਤੇ ਸਿਖ ਵੀ ਸਭਨਾਂ ਅਧਕਾਰਾ ਦੇ ਹੈਨ। ਜੇ ਸੰਤ ਮਿਲਦੇ ਹੈ ਤਾਂ ਅਧਕਾਰ ਮਜੂਬ ਉਪਦੇਸ ਕਰਦੇ ਹੈ। ਜੋ ਇਸ ਪ੍ਰਕਾਰ ਆਪਣਾ ਅਧਕਾਰ ਹੈ ਤਾਂ ਉਸ ਦਾ ਕਲਿਆਣ ਹੋਵੈਗਾ। ਤਾਂ ਉਨਾ ਦਾ ਉਧਾਰ ਅਧਕਾਰ ਸਮਝਣ ਕਰਕੇ ਹੋਆ। ੬੦।

## ਅਗੇ ਸਾਖੀ ਚਤਰ ਦਾਸ ਤੇ ਮੂਲੇ ਕਪੂਰ ਦੀ ਤੁਰੀ

ਚਤਰ ਦਾਸ ਤੇ ਮੂਲਾ ਕਪੂਰ ਜਾਤ ਦੇ ਹਾੜੂ ਤੇ ਵਿਜ ਗੁਰੂ ਅਰਜਨ ਜੀ ਦੇ ਹਜੂਰ ਆਏ। ਜੋ ਜਿਤਨੇ ਸਾਧਾਂ ਸੰਤਾ ਦਾ ਉਪਦੇਸ ਹੈ। ਜਾਗ੍ਰਤ ਕਰਨੀ। ਭਜਨ ਕਰਨਾ ਸੁਭ ਕਰਮਾ ਦਾ ਉਪਦੇਸ ਕਰਨਾ। ਤੇ ਗ੍ਰਿੰਥ ਜੀ ਵਿਚ ਸਲੋਕੁ ਹੈ। ਦਾਤੀ ਸਾਹਿਬ ਸੰਦੀਆ ਕਿਆ ਚਲੈ ਤਿਸੁ ਨਾਲਿ। ਇਕਿ ਜਾਗੰਦੇ ਨਾ ਲਹਨਿ ਇਕਨ੍ਾ ਸੁਤਿਆ ਦੇਇ ਉਠਾਲਿ। ਗਰੀਬ ਨਿਵਾਜ ਇਸ ਵਚਨ ਦਾ ਤਾਤ ਪ੍ਰਜ ਕਿਵੇ ਜਾਣੀਏ। ਜੇ ਸੁਤਿਆ ਦਾਤ ਹੁੰਦੀ ਹੈ ਤਾਂ ਉਦਮ ਕਿਉ ਕਰਨਾ ਹੈ। ਤਾਂ ਬਚਨ ਹੋਇਆ। ਭਾਈ ਏਸਦਾ ਦੋ ਪ੍ਰਕਾਰ ਤਾਤ ਪ੍ਰਜ ਹੈ। ਇਕ ਤਾਂ ਜਾਗਦੇ ਵੀ ਦਾਤ ਦੇ ਨਾਲ ਹੈਨ। ਤੇ ਸੁਤਿਆਂ ਨੂ ਵੀ ਉਠਾਲਿ ਮਿਲਦੀ ਹੈ। ਜੋ ਸਾਧ ਸੰਗਤਿ ਵਿਚ ਆਵਨਗੇ ਤੇ ਪ੍ਰਸਾਦ ਵਰਤੇ ਗਾ। ਤਾਂ ਜਾਗਦੇ ਵੀ ਲੈਣਗੇ। ਤੇ ਜੋ ਕਿਹਾ ਹੈ ਜਾਗਦੇ ਨਹੀ ਲੈਦੇ। ਤੇ ਸੁਤਿਆਂ ਨੂ ਉਠਾਲਿ ਮਿਲਦਾ ਹੈ। ਏਸ ਦੇ ਵੀ ਦੋ ਅਰਥ ਹੈ। ਜੋ ਦੋ ਸੁਦਾਗਰ ਸੀ ਉਨਾ ਨੇ ਸੁਣਿਆ ਕਲ ਨੂ ਜਹਾਜ ਤੁਰਨਾ ਹੈ। ਤਾਂ ਦੋਨੋ ਵਡੀ ਮਜਲ ਕਰਕੇ ਸਮੁੰਦਰ ਦੇ ਕੰਢੇ ਜਾ ਪਹੁਚੇ। ਇਕ ਤਾਂ ਜਹਾਜ ਦੇ ਵਿਚ ਚੜ ਕੇ ਸੋ ਰਹੇ। ਤੇ ਇਕ ਕੰਡੇ ਦੇ ਉਪਰ ਪਏ। ਜਿਸ ਵੇਲੇ ਜਹਾਜ ਤੁਰੇਗਾ ਤੇ ਢੋਲ ਵਜੇਗਾ। ਅਸੀ ਚੜਾਂਗੇ। ਤੇ ਜਹਾਜ ਤੁਰ ਪਿਆ ਓਨਾ ਨੇ ਢੋਲ ਨਾ ਸੁਣਿਆ। ਜੋ ਜਹਾਜ ਤੇ ਚੜੇ ਸੀ ਥਕੇ ਹੋਏ ਸੋ ਗਏ। ਤੇ ਵਪਾਰੀਆ ਨੇ ਉਨਾ ਨੂੰ ਉਠਾ ਕੇ ਸੌਦਾ ਕੀਤਾ। ਤੇ ਜੋ ਕੰਢੇ ਤੇ ਜਾਗਦੇ ਰਹੈ ਉਹ ਸਖਣੇ ਉਠ ਤੁਰੇ। ਰਾਹ ਵਿਚ ਚੋਰਾ ਨੇ ਲੁਟਿ ਲਏ। ਤੈਸੇ ਜੋ ਸਾਧ ਸੰਗਤਿ ਵਿਚਿ ਆਇ ਬੈਠੇਗੇ ਤਾਂ ਪ੍ਰਸਾਦ ਵੀ ਸੁਤਿਆ ਨੂ ਜਗਾ ਕੇ ਮਿਲੇਗਾ। ਸਬਦ ਵੀ ਜਗਾਕੇ ਸੁਣਾਏ ਗਾ। ਤੇ ਜੋ ਆਪਣੇ ਘਰਿ ਜਾਗਦੇ ਬੈਠੇ ਰਹਿਦੇ ਹੈ ਨਾ ਸਬਦ ਸੁਣਨ ਗੇ ਨਾ ਪ੍ਰਸਾਦ ਲੈਣਗੇ। ਦੂਜਾ ਵਾਹਿਗੁਰੂ ਜੀ ਦੀ ਦਾਤ ਨੀਵੇ ਮਨ ਵਾਲੇ ਨੂ ਪ੍ਰਾਪਤਿ ਹੁਦੀ ਹੈ। ਜੋ ਥੋੜਾ ਜਿਹਾ ਗ੍ਰਿਾਂਨ ਸਰਵਨ ਕਰਕੇ ਤੇ ਅਭਮਾਨ ਕਰਕੇ ਆਪ ਨੂ ਜਾਗਦਾ ਮੰਨਦਾ ਹੈ। ਅਸੁਭ ਕਾਰਜ ਨਿਧੜਕ ਹੋਕੇ ਕਰਦਾ ਹੈ। ਸੋ ਵਾਹਿਗੁਰੂ ਜੀ ਦੀ ਦਾਤ ਨੂ ਪ੍ਰਾਪਤ ਨਹੀ ਹੁੰਦਾ। ਜੋ ਗ੍ਰਿਾਂਨੀ ਹੈ ਤੇ ਜਗਿਆਸਾ ਉਸ ਨੂ ਹੋਈ ਹੈ। ਤੇ ਨਿਤ ਸਾਧ ਸੰਗਤਿ ਵਿਚ ਜਾ ਬੈਠਦਾ ਹੈ ਤੇ ਅਗ੍ਰਿਾਂਨ ਦੀ ਨੀਦ ਗੁਰੂ ਤੇ ਸੰਤ ਉਸ ਦੀ ਦੂਰ ਕਰਿ ਦੇਦੇ ਹੈ। ਤੇ ਸਰੂਪ ਨੂ ਪ੍ਰਾਪਤਿ ਹੁੰਦਾ ਹੈ। ਜੈਸੇ ਵਪਾਰੀ ਨਿਤ ਲਾਹਾ ਖਟਦਾ ਹੈ ਤਾਂ ਧਨੀ ਹੁੰਦਾ ਹੈ। ਤੈਸੇ ਮਨ ਨੀਵਾ ਕਰਕੇ ਨਿਤ ਸਾਧ ਸੰਗਤਿ ਕਰਦਾ ਹੈ ਉਸ ਨੂ ਗ੍ਰਿਾਂਨ ਪ੍ਰਾਪਤਿ ਹੁਦਾ ਹੈ। ਤਾਂ ਉਨਾ ਦਾ ਮਨ ਨੀਵਾ ਤੇ ਸਾਧ ਸੰਗਤਿ ਕਰਨ ਤੇ ਉਧਾਰ ਹੋਆ। ੬੧।

## ਅਗੇ ਸਾਖੀ ਭਾਈ ਫਿਰੰਦਾ ਤੇ ਭਾਈ ਜੇਠਾ ਤੇ ਭਾਈ ਚੰਗਾ ਦੀ ਤੁਰੀ

ਭਾਈ ਫਿਰੰਦਾ ਬਹਲ ਤੇ ਭਾਈ ਜੇਠਾ ਤੇ ਭਾਈ ਚੰਗਾ ਗੁਰੂ ਅਰਜਨ ਜੀ ਦੇ ਹਜੂਰ ਆਏ। ਤੇ ਅਰਦਾਸ ਕੀਤੀ ਜੀ ਗਰੀਬ ਨਿਵਾਜ ਕਈ ਰਾਮ ਨਾਮ ਦਾ ਜਾਪ ਕਰਦੇ ਹੈਨ। ਕਈ ਸ੍ਰੀ ਕ੍ਰਿਸਨ ਨੂ ਜਪਦੇ ਹੈਨ। ਤੇ ਅੱਸਾ ਨੂ ਬਚਨ ਹੋਇਆ ਹੈ ਤੁਸਾ ਵਾਹਿਗੁਰੂ ਜੀ ਦਾ ਜਾਪ

ਕਰਨਾ। ਜੋ ਸਾਡੀ ਸਮਝ ਵਿਚ ਆਵੇ ਸੋ ਕ੍ਰਿਪਾ ਕਰਕੇ ਕਹੋ। ਬਚਨ ਹੋਆ ਜੈਸੇ ਨਦੀ ਤੇ ਨਾਵਾ ਜਿਤਨੀਆ ਹੈ ਸਭੇ ਪਾਰ ਉਤਾਰਨ ਵਾਲੀਆ ਹੈ। ਪ੍ਰ ਜੋ ਜੋ ਕਿਸੇ ਬੇੜੀ ਤੇ ਚੜਿਦਾ ਹੈ ਓਸ ਨੂ ਓਸੇ ਨਾਲਿ ਪ੍ਰੋਜਨ ਹੁੰਦਾ ਹੈ। ਤੈਸੇ ਮਹਾਰਾਜ ਦੇ ਨਾਮ ਸਭੇ ਉਧਾਰ ਕਰਨ ਜੋਗ ਹੈਨ। ਪਰ ਜੋ ਗੁਰਾ ਨੇ ਆਪਣੇ ਸਿਖਾਂ ਨੂ ਉਪਦੇਸ ਕੀਤਾ ਹੈ ਓਸਦਾ ਉਧਾਰ ਓਸੇ ਕਰਕੇ ਹੈ। ਥੋਡੇ ਵਾਸਤੇ ਗੁਰੂ ਨਾਨਕ ਜੀ ਨੇ ਨੌਂ ਜੁਗ ਵਾਸਦੇਵ ਵਾਸਦੇਵ ਜਾਪ ਕੀਤਾ ਹੈ। ਉਸ ਤੋ ਵਾਵਾ ਲਿਆ ਹੈ। ਤੇ ਨੌਂ ਜੁਗ ਹਰਿ ਹਰਿ ਜਪਿਆ ਹੈ ਤਿਸ ਤੋ ਹਾਹਾ ਲਿਆ ਹੈ। ਤੇ ਨੌਂ ਜੁਗ ਗੋਬਿੰਦ ਗੋਬਿੰਦ ਜਪਿਆ ਹੈ ਤਿਸ ਤੋ ਗਗਾ ਲਿਆ ਹੈ। ਤੇ ਨੌਂ ਜੁਗ ਰਾਮ ਰਾਮ ਜਪਿਆ ਹੈ ਤਿਸ ਤੋਂ ਗਗਾ ਲਿਆ ਹੈ। ਛਤੀਆ ਜੁਗਾਂ ਦੇ ਤਪੁ ਦਾ ਏਨਾ ਚੌਹਾਂ ਅਖਰਾਂ ਵਿਚ ਬਲ ਹੈ। ਇਕ ਮਨ ਹੋ ਕੇ ਜੋ ਵਾਹਿਗੁਰੂ ਜੀ ਦਾ ਜਾਪ ਕਰਨਗੇ ਉਨਾ ਦਾ ਜਨਮ ਮਰਨ ਕਟਿਆ ਜਾਵੈਗਾ। ਉਹੁ ਸਦਾ ਵਾਹਿਗੁਰੂ ਜੀ ਦਾ ਜਾਪ ਕਰਨ ਉਨਾ ਦੀ ਕੁਲ ਦਾ ਉਧਾਰ ਹੋਆ। ੬੨।

## ਅਗੇ ਸਾਖੀ ਭਾਈ ਬਿਸਨਾ ਤੇ ਗੋਪੀ ਤੇ ਤੁਲਸੀ ਤੇ ਅੜਾ ਤੇ ਗੋਬਿੰਦ ਦੀ ਤੁਰੀ

ਭਾਈ ਬਿਸਨਾ ਤੇ ਭਾਈ ਗੋਪੀ ਤੇ ਭਾਈ ਤੁਲਸੀ ਭਾਰ ਦੁਆਜੀ। ਬ੍ਰਹਮਨ ਭਾਈ ਅੜਾ ਭਾਈ ਗੋਬਿੰਦ ਘੇਈ ਗੁਰੂ ਅਰਜਨ ਜੀ ਦੇ ਹਜ਼ੂਰ ਆਏ। ਅਰਦਾਸ ਕੀਤੀ ਜੀ ਇਕ ਨਾਮ ਦੇਵ ਜੀ ਦਾ ਬਚਨੁ ਹੈ। ਪਾਂਡੇ ਤੁਮਾਰਾ ਰਾਮਚੰਦੁ ਆਵਤ ਦੇਖਿਆ ਥਾ। ਰਾਵਨ ਸੇਤੀ ਸਰ ਹੋਈ ਘਰ ਕੀ ਜੋਇ ਗਵਾਈ ਥੀ। ਹੋਰ ਉਸੇ ਨਾਮਦੇਵ ਕਾ ਬਚਨੁ ਹੈ। ਦਸਰਥ ਰਾਇ ਨੰਦ ਰਾਜਾ ਮੇਰਾ ਰਾਮ ਚੰਦੁ ਪ੍ਰਣ ਵੇ ਨਾਮ ਤਤੁ ਰਸ ਅੰਮ੍ਰਿਤ ਪੀਜੈ। ਪਹਿਲਾਂ ਬਚਨ ਸੁਣਿਕੇ ਔਤਾਰਾ ਦੀ ਨਿੰਦਾ ਹੋਦੀ ਹੈ। ਦੂਜੇ ਬਚਨ ਕਰਿ ਉਪਮਾ ਹੁਦੀ ਹੈ। ਕੈਸੇ ਸਮਝੀਏ ਬਚਨ ਹੋਆ। ਇਕ ਸਰਗੁਨ ਦੀ ਉਪਾਸਨਾ ਹੈ ਇਕ ਨਿਰਗੁਨ ਦੀ ਉਪਾਸਨਾ ਹੈ। ਜੈਸੇ ਸਮੁੰਦਰ ਦੇ ਉਪਰ ਜੇ ਜਾਈਏ ਤਾਂ ਕਈ ਲੈਰਾਂ ਉਸ ਦੇ ਵਿਚੋ ਨਿਕਲਦੀਆ ਹੈ। ਜੇ ਨਦੀ ਤੇ ਜਾਈਏ ਤਾਂ ਨਦੀ ਸਮੁੰਦ੍ਰ ਹੈ ਜਲ ਰੂਪ ਹੈ। ਤੈਸੇ ਸੋਈ ਮਹਾਰਾਜ ਔਤਾਰ ਹੋ ਵਰਤੇ ਹੈ। ਸੋਈ ਸਤਿ ਸਰੂਪ ਅਨੰਦ ਰੂਪ ਹੈ। ਤੇ ਸਭ ਨੂ ਸਤਾ ਦੇ ਰਹੇ ਹੈ। ਪੰਡਤ ਜੋ ਗ੍ਹਿਾਂਨ ਤੋ ਰਹਿਤ ਹੈਨ। ਤੇ ਸੁਰ ਗਨ ਦੀ ਪੂਜਾ ਕਰਦੇ ਹੈਨ। ਸਾਧਾਂ ਸੰਤਾ ਨਾਲਿ ਦਵੈਖ ਕਰਦੇ ਹੈਨ। ਉਨਾ ਦੇ ਪ੍ਰਥਾਇ ਕਿਹਾ ਹੈ। ਜੋ ਦੇਹ ਧਾਰੇ ਦਾ ਧਰਮ ਜੋ ਦੁਖ ਸੁਖ ਹੁੰਦਾ ਹੈ। ਗ੍ਹਿਾਂਨੀ ਜੇਹੇ ਸਰੀਰ ਨੂ ਝੂਠ ਜਾਣਦੇ ਹੈ। ਤੇਰਾ ਦੁਖ ਸੁਖ ਝੂਠ ਜਾਣਦੇ ਹੈ। ਇਕ ਲਖ ਦੇ ਉਪਾਸਕ ਹੈ। ਇਕ ਵਾਚ ਦੇ ਉਪਾਸਕ ਹੈ। ਲਖ ਦੇ ਉਪਾਸਕ ਸਭ ਵਿਚ ਅਕਾਲ ਪੁਰਖ ਦੀ ਸਤਿਆ ਜਾਣਦੇ ਹੈ। ਕਿਸੇ ਨਾਲਿ ਵੈਰ ਵਿਰੋਧ ਨਹੀ ਕਰਦੇ। ਵਾਚ ਦੇ ਉਪਾਸਕ ਕਿਸਨ ਦੇ ਉਪਾਸਕ। ਰਾਮ ਦੇ ਉਪਾਸਕ ਨਾਲ ਦਵੈਖ ਕਰਦੇ ਹੈ। ਤੁਸਾ ਲਖ ਦਾ ਉਪਾਸਕ ਹੋਣਾ ਨਿਰ ਵੈਰ ਹੋਣਾ। ਉਨਾ ਦਾ ਉਧਾਰ ਏਸੇ ਕਰਕੇ ਹੋਇਆ। ੬੩।

## ਪਉੜੀ ੨੧ ਸੁਲਤਾਨਪੁਰ ਦੀ ਸਿਖ ਸੰਗਤ

੧. ਕਾਲੂ ਚਾਊ ਬੰਮੀਆ ਮੂਲੇ ਨੋ ਗੁਰ ਸਬਦੁ ਪਿਆਰਾ।

੨. ਹੋਮਾ ਵਿਚਿ ਕਪਾਹੀਆ ਗੋਬਿੰਦੁ ਘੇਈ ਗੁਰ ਨਿਸਤਾਰਾ।

੩. ਭਿਖਾ ਟੋਡਾ ਭਟ ਦੁਇ ਧਾਰੂ ਸੂਦ ਮਹਲੁ ਤਿਸੁ ਭਾਰਾ।

੪. ਗੁਰਮੁਖਿ ਰਾਮੂ ਕੋਹਲੀ ਨਾਲਿ ਨਿਹਾਲੂ ਸੇਵਕੁ ਸਾਰਾ।

੫. ਛਜੂ ਭਲਾ ਜਾਣੀਐ ਸਾਂਈ ਦਿਤਾ ਸਾਧੁ ਵਿਚਾਰਾ।

੬. ਤੁਲਸਾ ਵਹੁਰਾ ਭਗਤ ਹੈ ਦਾਮੋਦਰੁ ਆਕੁਲ ਬਲਿਹਾਰਾ।

੭. ਭਾਨਾ ਆਵਲ ਵਿਗਹਮਲੁ ਬੁਧੋ ਛੀਂਬਾ ਗੁਰ ਦਰਬਾਰਾ।

੮. ਸੁਲਤਾਨ ਪੁਰਿ ਗੁਰ ਭਗਤਿ ਭੰਡਾਰਾ॥ ੨੧॥

## ਪਉੜੀ ਇਕੀਵੀ ਦਾ ਅਰਥਾਤ
## ਸਾਖੀ ਸੁਲਤਾਨਪੁਰ ਦੇ ਸਿਖਾਂ ਦੀ

ਸੁਲਤਾਨਪੁਰ ਦੇ ਵਾਸੀ ਸਿਖ ਕਾਲੂ ਤੇ ਚਾਊ ਬੰਸੀਆਂ ਤੇ ਮੂਲਾ ਭਾਈ ਹੇਮਾ ਕਪਾਹੀ ਭਾਈ ਭਿਖਾ ਤੇ ਟੋਡਾ ਭੱਟ ਭਾਈ ਧਾਰੋ ਭਾਈ ਰਾਮੂ ਸੂਰਮਾ। ਭਾਈ ਨਿਹਾਲੂ ਭਾਈ ਛਜੂ ਭਲਾ ਜਾਤ ਹੈ ਸਾਈ ਦਿਤਾ ਸਾਧ ਤੁਲਸਾ ਵਹੁਰਾ। ਭਾਈ ਦਮੋਦ੍ਰ ਭਾਈ ਅਕੁਲ ਭਾਈ ਵਿਘਹਮਲ ਭਾਈ ਬੁਧੋ ਛੀਬਾ ਹੋਰ ਵਾਸੀ ਸੁਲਤਾਨਪੁਰ ਦੇ ਗੁਰੂ ਅਰਜਨ ਜੀ ਦੀ ਸਰਨ ਆਏ। ਅਰਦਾਸ ਕੀਤੀ ਜੀ ਅਸੀ ਤੀਸਰੀ ਪਾਤਸਾਹੀ ਸਿਖ ਹੋਇ ਹਾਂ। ਅਸਾ ਨੂੰ ਬਚਨ ਹੋਆ ਤੁਸਾ ਧਰਮ ਦੀ ਕ੍ਰਿਤੁ ਕਰਕੇ ਸਿਖਾ ਦੀ ਸੇਵਾ ਕਰਨੀ। ਤੇ ਮਨ ਨੀਵਾ ਰਖਣਾ ਮਿਠਾ ਬੋਲਣਾ। ਪਿਛਲੀ ਰਾਤ ਇਸਨਾਨ ਕਰਕੇ ਸਬਦੁ ਪੜਨਾ। ਤੇ ਗ੍ਰਿੰਥ ਜੀ ਦੀ ਬਾਣੀ ਸੁਣਕੇ ਕ੍ਰਿਤ ਨੂ ਲਗਣਾ। ਅਸੀ ਏਸੇ ਪ੍ਰਕਾਰ ਵਰਤਦੇ ਹਾਂ ਸਾਡੇ ਮਨ ਨੂ ਸਾਂਤ ਆਵਦੀ। ਤੁਸੀ ਕ੍ਰਿਪਾ ਕਰਕੇ ਐਸਾ ਉਪਦੇਸ ਕਰੋ ਜੋ ਸਾਡੇ ਮਨ ਨੂੰ ਸ਼ਾਂਤ ਨਹੀ ਆਵੈ। ਬਚਨ ਹੋਆ ਭਾਈ ਜੋ ਤੁਸੀ ਰਾਜਸੀ ਤਾਮਸੀ ਗੁਣ ਦਾ ਤਿਆਗ ਨਾ ਕਰੋ ਗੇ। ਤੇ ਸਾਂਤਕੀ ਗੁਣਿ ਵਿਚਿ ਨਾ ਵਰਤੋਗੇ। ਤੇ ਤੁਸਾਂ ਨੂੰ ਸਾਂਤ ਕਿਸ ਕਰਕੇ ਆਵੈ ਗੀ। ਉਨਾ ਅਰਦਾਸ ਕੀਤੀ ਜੀ ਸਚੇ ਪਾਤਸਾਹ ਅਸੀ ਗੁਣਾ ਦੀ ਪ੍ਰੀਖਿਆ ਕੈਸੇ ਸਮਝੀਏ। ਬਚਨ ਹੋਆ ਹਿੰਸਾ ਅਰੁ ਕ੍ਰੋਧ ਕਰਦੇ ਹੈ ਸੋ ਤਾਮਸੀ ਹੈ। ਲੋਭ ਅਰ ਅਭਮਾਨ ਕਰਦੇ ਹੈ ਸੋ ਰਾਜਸੀ ਹੈ। ਜੋ ਨਿਮ੍ਰਤਾ ਅਰ ਮਿਠਾ ਬੋਲਣਾ ਸੋ ਸਾਂਤਕੀ ਹੈ। ਤੇ ਉਨਾ ਪੁਛਿਆ ਏਹ ਤਿੰਨ ਗੁਣ ਕੌਣ ਸੇ ਅਹਾਰ ਸੇ ਉਤ ਪਤ ਹੁੰਦੇ ਹੈ। ਬਚਨ ਹੋਆ ਤਾਮਸੀ ਗੁਣ ਬਾਸੀ ਅਹਾਰ ਖਾਣ ਤੇ ਬਹੁਤਾ ਸੌਣ ਕਰ ਮੈਲੇ ਭੇਸ ਕਰਿ ਅਰੁ ਨਿੰਦਿਆ ਕਰ ਹੁੰਦੇ ਹੈ। ਰਾਜਸੀ ਮਿਠੇ

ਸਲੂਣੇ ਖਾਣੇ ਕਰ। ਅਰੁ ਇਸਤ੍ਰੀਆਂ ਦੇ ਭੋਗਣ ਕਰਿ। ਆਪ ਨੂ ਚੰਗਾ ਕਹਾਉਣ ਕਰ ਹੁੰਦੇ ਹੈ। ਅਰੁ ਸਾਂਤਕੀ ਗੁਣ ਇਸਨਾਨ ਕਰ ਦਾਲ ਚਾਵਲ ਖਾਣ ਕਰ ਅਲਪ ਅਹਾਰ ਬਸਤ੍ਰ ਉਜਲ ਕਰ ਹੁੰਦਾ ਹੈ। ਉਨਾ ਦਾ ਏਹੁ ਪ੍ਰੀਖਿਆ ਹੈ। ਸਬਦ ਦੇ ਸਨਮੁਖ ਨੇਤ੍ਰ ਤੇ ਸਰਵਨ ਰਖੀਏ। ਤੇ ਜਿਉ ਦੀ ਤਿਉ ਸਮਝ ਆਵੇ ਮਨ ਡੋਲੇ ਨਾ ਤਾਂ ਸਾਂਤਕੀ ਗੁਣ ਜਾਣੀਏ। ਜੇ ਮਨ ਕਿਸੇ ਸਮੇ ਠਹਿਰੇ ਕਿਸੇ ਸਮੇ ਡੋਲ ਜਾਵੇ। ਤਾਂ ਰਾਜਸੀ ਗੁਣ ਹੈ। ਜੋ ਸਦਾ ਡੋਲਿਆ ਰਹੇ ਕੁਛ ਸਮਝੇ ਨਹੀ ਏਹ ਤਾਮਸੀ ਗੁਣ ਹੈ। ਬ੍ਰਿਤ ਇਕਾਗਰ ਸਾਂਤਕੀ ਕਰਿ ਹੁੰਦੀ ਹੈ। ਤੇ ਗ੍ਯਾਨ ਪ੍ਰਾਪਤਿ ਹੁਦਾ ਹੈ। ਭਾਈ ਧਾਰੋ ਇਕ ਸੂਰਮੇ ਬਾਹਰਿ ਦੇ ਵੈਰੀ ਨੂ ਜਿਤਦੇ ਹੈ। ਇਕ ਮਨ ਰੂਪੀ ਵੈਰੀ ਨੂ ਜਿਤਦੇ ਹੈ। ਜੋ ਬਾਹਰਿ ਦੇ ਵੈਰੀਆਂ ਨੂ ਜਿਤੁਦੇ ਹੈ। ਤਿਨਾ ਦਾ ਜਸ ਢਾਢੀ ਗਾਵਦੇ ਹੈ। ਜੋ ਮਨ ਰੂਪੀ ਵੈਰੀ ਨੂ ਜਿਤਦੇ ਹੈ ਤਿਨਾ ਦਾ ਜਸ ਸੰਤ ਗਾਵਦੇ ਹੈ। ਭਾਈ ਸਾਈ ਦਿਤਾ ਸਾਧ ਓਹੁ ਹੈਨ ਜੋ ਇੰਦ੍ਰੀਆ ਨੂ ਸਾਧੇ। ਭਾਈ ਤੁਲਸਾ ਭਗਤੁ ਓਹ ਹੈਨ ਜਿਸਦਾ ਸਵਾਸ ਰਾਮ ਰਾਮ ਬਿਨਾ ਬ੍ਰਿਥਾ ਨਾ ਜਾਵੇ। ਤੁਸਾ ਸਾਂਤਕੀ ਗੁਣ ਵਿਚ ਵਰਤਣਾ ਤੁਸਾਂ ਨੂ ਸਾਂਤ ਆਵੈ ਗੀ। ਪਿਛਲੀ ਰਾਤ ਜਗਤੁ ਉਪਰ ਮਹਾਂ ਮੋਹ ਦਾ ਜਾਲ ਪੈਦਾ ਹੈ ਵਾਹਿਗੁਰੂ ਜੀ ਦੇ ਸਿਖ ਜਾਗਦੇ ਹੈ। ਜੇ ਆਪਣੇ ਦੇਸ ਵਿਚ ਕੋਈ ਥੁੜਿਆ ਆਵੈ ਅੰਨ ਦਾ ਬਸਤ੍ਰ ਦਾ ਕਿਸੇ ਕਾਮਨਾ ਦਾ ਆਵੈ ਉਸ ਦੀ ਕਾਮਨਾਂ ਇਕ ਪੂਰੀ ਕਰਿ ਸਕੋ ਤਾਂ ਇਕ ਸਹੀ ਪੂਰੀ ਕਰ ਦੇਣੀ। ਨਹੀ ਤਾਂ ਸਭ ਮਿਲ ਕਰਿ ਉਸ ਦੀ ਕਾਮਨਾ ਦੀ ਅਰਦਾਸ ਕਰਨੀ। ਜੋ ਸਾਧ ਸੰਗਤਿ ਨੀਵੀ ਜਗਾ ਇੰਦ੍ਰ ਦੀ ਨਿਆਈ ਵਰਖਾ ਕਰਦੀ ਹੈ। ਤੇ ਦੋਇ ਸਮੇ ਤਿੰਨ ਸਮੇ ਸਭਨਾ ਨੇ ਧਰਮ ਸਾਲਾ ਔਣਾ ਵਿਸਾਖੀ ਦੀਪਮਾਲਾ ਹਜ਼ੂਰ ਔਣਾ। ਅੰਮ੍ਰਿਤਸਰ ਜੀ ਇਸਨਾਨ ਕਰਨਾ। ਗੁਰੂ ਜੀ ਦਾ ਦਰਸਨ ਕਰਨਾ। ਸੁਨਤਾਨ ਪੁਰ ਮੇਰਾ ਭਗਤਿ ਦਾ ਭੰਡਾਰਾ ਹੈ। ੬੪।

## ਪਉੜੀ ੨੨ ਨਾਮੀ ਮਸੰਦ ਸਿਖਾਂ ਦੇ ਨਾਮ

੧. ਦੀਪਕੁ ਦੀਪਾ ਕਾਸਰਾ ਗੁਰੂ ਦੁਆਰੈ ਹੁਕਮੀ ਬੰਦਾ।

੨. ਪਟੀ ਅੰਦਰਿ ਚਉਧਰੀ ਢਿਲੋ ਲਾਲੁ ਲੰਗਾਹੁ ਸੁਹੰਦਾ।

੩. ਅਜਬੁ ਅਜਾਇਬੁ ਸੰਙਿਆ ਉਮਰਸਾਹੁ ਗੁਰ ਸੇਵ ਕਰੰਦਾ।

੪. ਪੈੜਾ ਛਜਲੁ ਜਾਣੀਐ ਕੰਦੂ ਸੰਘਰੁ ਮਿਲੈ ਹਸੰਦਾ।

੫. ਪੁਤੁ ਸਪੁਤੁ ਕਪੂਰਿ ਦੇਉ ਸਿਖੈ ਮਿਲਿਆਂ ਮਨਿ ਵਿਗਸੰਦਾ।

੬. ਸੰਮਣੁ ਹੈ ਸਾਹਬਾਜ ਪੁਰਿ ਗੁਰਸਿਖਾਂ ਦੀ ਸਾਰ ਲਹੰਦਾ।

੭. ਜੋਧਾ ਜਲੋ ਤੁਲਸ ਪੁਰਿ ਮੋਹਣ ਆਲਮੁ ਗੰਜਿ ਰਹੰਦਾ।

੮. ਗੁਰਮੁਖਿ ਵਡਿਆ ਵਡੇ ਮਸੰਦਾ॥ ੨੨ ॥

## ਪਉੜੀ ਬਾਈਵੀ ਦਾ ਅਰਥਾਤ
## ਸਾਖੀ ਦੀਪੇ ਕਾਂਸਰੇ ਦੀ

ਭਾਈ ਦੀਪਾ ਕਾਂਸਰਾ ਗੁਰੂ ਅਰਜਨ ਜੀ ਦੇ ਹਜ਼ੂਰ ਸਦਾ ਰਹਿਦਾ ਸੀ। ਗੁਰੂ ਜੀ ਕੀ ਸੇਵਾ ਕਰੈ ਤੇ ਸਿਖਾਂ ਦੀ ਸੇਵਾ ਕਰੈ। ਜੋ ਸਿਖ ਦਰਸਨ ਵਾਸਤੇ ਆਵਣ ਓਨਾ ਵਾਸਤੇ ਛਤੀ ਪ੍ਰਕਾਰ ਦੇ ਭੋਜਨ ਤਿਆਰ ਕਰੈ। ਤੇ ਆਪ ਓਨਾ ਦੀ ਜੂਠ ਲੈ ਕੇ ਖਾਵੈ। ਸਿਖਾ ਦੇ ਪੈਰ ਗਰਮ ਪਾਣੀ ਕਰਕੇ ਝਾਵੇ ਨਾਲ ਧੋਵੈ। ਤੇ ਥਕੇ ਸਿਖ ਨੂ ਚਾਪੀ ਕਰੈ। ਨੰਗੇ ਸਿਖ ਉਪਰ ਚੁਪ ਕੀਤਾ ਬਸਤ੍ਰ ਪਾ ਜਾਵੈ। ਤੇ ਸਬਦੁ ਦੀ ਚਰਚਾ ਕਰੈ। ਬਚਨ ਹੋਆ। ਜੈਸੇ ਦੀਪਕ ਪ੍ਰਗਾਸ ਹੋਵੇ ਓਸ ਤੋਂ ਹੋਰ ਦੀਪਕ ਪ੍ਰਗਾਸ ਹੋਦੇ ਹੈਨ। ਤੇ ਅੰਧਕਾਰ ਦੂਰ ਹੋ ਜਾਦਾ ਹੈ। ਤੈਸੇ ਮੈ ਦੀਪੇ ਨੂ ਗ੍ਯਾਂਨ ਪ੍ਰਕਾਸ ਕੀਤਾ ਹੈ। ਜੇ ਏਸ ਨੂ ਮਿਲੇਗਾ ਉਸ ਦੇ ਰਿਦੇ ਵਿਚ ਗ੍ਯਾਂਨ ਪ੍ਰਗਾਸੇ ਗਾ। ੬੫।

## ਅਗੇ ਸਾਖੀ ਭਾਈ ਲਾਲਾ ਤੇ ਲੰਗਾ ਦੀ ਤੁਰੀ

ਭਾਈ ਲਾਲਾ ਤੇ ਲੰਗਾਹ ਚੋਧਰੀ ਪਟੀ ਦੇ ਤੇ ਜਾਤ ਦੇ ਢਿਲੋ ਸੀ। ਗੁਰੂ ਅਰਜਨ ਜੀ ਦੇ ਹਜ਼ੂਰ ਆਏ। ਤਾਂ ਅੰਮ੍ਰਿਤਿ ਸਰ ਤਿਆਰ ਹੁਦਾ ਸੀ। ਓਹੁ ਆਪਣੀ ਪ੍ਰੀਤ ਨਾਲ ਮਾਇਆ ਲੌਂਣ ਨਾਲੇ ਆਪ ਕਾਰ ਸੇਵਾ ਕਰਨ। ਬਚਨ ਹੋਇਆ ਜੋ ਇਕ ਪੋਟ ਕਾਰ ਦੀ ਕਡੇਗਾ ਉਸ ਦਾ ਉਧਾਰ ਹੋਵੈ ਗਾ। ਜੋ ਗਡੇ ਮਾਤ੍ਰ ਕਡੇਗਾ ਉਸ ਦੀ ਸਭ ਕੁਲਾ ਦਾ ਉਧਾਰ ਹੋਵੈ ਗਾ। ਜੋ ਪਉੜੀਆ ਉਸਾਰਨ ਦਾ ਉਦਮ ਕਰੇਗਾ। ਉਸ ਦੀ ਗੁਰੂ ਜੀ ਦੇ ਦਰ ਬਾਰ ਨੀਵ ਉਸਰੇ ਗੀ। ਏਹੁ ਅੰਮ੍ਰਿਤਿ ਸਰ ਮੈ ਮਾਨ ਸਰੋਵਰੁ ਕੀਤਾ ਹੈ। ਤੇ ਹਰਮੰਦ੍ਰ ਜੀ ਮੈ ਜਹਾਜ ਕੀਤਾ ਹੈ। ਜੋ ਇਸਨਾਨ ਕਰੇਗਾ ਤਿਸਦੇ ਪਿਛਲੇ ਪਾਪ ਕਟੇ ਜਾਣ ਗੇ। ਜੋ ਸਬਦ ਸੁਣਿਕੇ ਮਨ ਵਿਚ ਵਸਾਏਗਾ ਉਸ ਦੀ ਪਾਪ ਦੀ ਸਰਧਾ ਮਿਟ ਜਾਵੇ ਗੀ। ਤੇ ਗ੍ਯਾਂਨ ਨੂ ਪ੍ਰਾਪਤਿ ਹੋਕੇ ਜੀਵਨ ਮੁਕਤਿ ਹੋਵੈਗਾ। ਭਾਈ ਲਾਲਾ ਤੇ ਲੰਗਾਹ ਢਿਲੋ ਤੇ ਹੋਰ ਸਭ ਮਸੰਦ। ਸਭਨਾ ਦੇਸਾਂ ਦੇ ਸਿਖਾਂ ਜਿਸ ਜਿਸ ਉਦਮ ਕੀਤਾ ਤਿਸ ਦਾ ਉਧਾਰ ਹੋਇਆ। ਤੇਰੇ ਉਦਮ ਕਰਦਿਆ ਮਨ ਨਿਰਮਲ ਹੋਆ। ਤੇਰੇ ਮਾਰਗ ਚਲਦਿਆ ਭਰਮ ਸਗਲਾ ਖੋਇਆ। ਨਾਮ ਨਿਧਾਨ ਸਤਿਗੁਰੂ ਦ੍ਰਿੜਾਇਆ ਮਿਟ ਗਏ ਸਗਲੇ ਰੋਗ ਜੀ। ਤਿਸ ਦਾ ਵੀਚਾਰ। ਜੋ ਜੋ ਅੰਮ੍ਰਿਤਿ ਸਰ ਜੀ ਦੇ ਮਾਰਗਿ ਤੁਰ ਆਵਦਾ ਹੈ। ਅਥਵਾ ਬਾਵਣਿ ਦਾ ਉਦਮ ਕਰਨ ਗੇ। ਉਨਾ ਦੇ ਅੰਤ ਕਾਰਨਿ ਸੁਧ ਹੋਵਨ ਗੇ। ਜੋ ਗੁਰੂ ਜੀ ਦੇ ਮਾਰਗਿ ਅੰਮ੍ਰਿਤਿ ਸਰ ਤੁਰ ਆਵਨ ਦਾ। ਅਥਵਾ। ਗੁਰਾਂ ਬਚਨਾਂ ਦੇ ਉਪ੍ਰ ਤੁਰਨ ਦਾ ਉਦਮ ਕਰਨ ਗੇ। ਉਨਾ ਦਾ ਭਰਮ ਦੂਰ ਹੋ ਜਾਵੇ ਗਾ। ਵਾਹਿਗੁਰੂ ਜੀ ਦਾ ਨਾਮ ਸਭਨਾ ਨਿਧਾਂ ਦਾ ਘਰਿ ਹੈ। ਹੋਰ ਨਿਧਾਂ ਸਭ ਏਥੇ ਹੀ ਰਹਿ ਜਾਦੀਆਂ ਹੈਨ। ਏਹੁ ਨਾਮ ਜੀਵ ਕੇ ਨਾਲ ਨਿਬਦਾ ਹੈ। ਸੋ ਏਹੁ ਸਤਿਗੁਰਾਂ ਤੇ ਪਾਈ ਦਾ ਹੈ। ਤੇ ਅਗ੍ਯਾਂਨ ਰੂਪੀ ਰੋਗ ਮਿਟ ਜਾਦਾ ਹੈ ਤੇ ਸੋਗ ਭੀ ਦੂਰ ਹੋ ਜਾਦਾ ਹੈ। ੬੬।

## ਅਗੇ ਸਾਖੀ ਅਜਬ ਤੇ ਅਜਾਇ ਤੇ ਉਮਰਸਾਹ ਦੀ ਤੁਰੀ

ਅਜਬ ਤੇ ਅਜਾਇ ਤੇ ਉਮਰਸਾਹ ਸੰਘੇ ਮਸੰਦ ਸੀ। ਤੇ ਗੁਰੂ ਦੁਆਰੇ ਸੇਵਾ ਕਰਦੇ ਸਨ। ਤੇ ਅੰਮ੍ਰਿਤਿ ਸਰ ਦੀ ਕਾਰ ਭੀ ਕਰਦੇ ਸਨ। ਜੋ ਗੁਰੂ ਜੀ ਦੀ ਕਉਡੀ ਹੋਵੈ ਸੋ ਹਜੂਰ ਪਹੁਚਾਵਣ। ਤੇ ਜੋ ਸਿਖ ਉਨਾ ਦੀ ਸੇਵਾ ਕਰਨ। ਉਸ ਨਾਲ ਗੁਜਾਰਾ ਨਾ ਕਰਨ। ਇਕ ਦਿਨ ਸਾਹਿਬ ਪੁਛਿਆ ਤੁਸੀ ਗੁਰੂ ਜੀ ਕੀ ਕਉਡੀ ਕੀ ਕਰਕੇ ਜਾਣਦੇ ਹੋ। ਉਨ੍ਹਾ ਕਿਹਾ ਜੈਸੇ ਸਿਵ ਨਿਰਮਾਇਲੁ। ਜੈਸੇ ਵਿਖ ਤੈਸੇ ਜਾਣਦੇ ਹਾਂ। ਤਾਂ ਬਚਨ ਹੋਆ ਏਸੇ ਕਰਿ ਤੁਸਾਡਾ ਉਧਾਰ ਹੋਵੈ ਗਾ। ਇਕ ਦਿਨ ਉਨਾ ਅਰਦਾਸ ਕੀਤੀ ਜੀ ਗਰੀਬ ਤੇਰਾ ਬਚਨ ਹੈ। ਪ੍ਰਭ ਭਾਵੈ ਬਿਨੁ ਸਾਸ ਤੇ ਰਾਖੈ। ਪ੍ਰਭ ਭਾਵੈ ਤਾ ਹਰਿ ਗੁਣ ਭਾਖੈ। ਗਰੀਬ ਨਿਵਾਜ ਸਾਸ ਬਿਨਾ ਤਾਂ ਕੋਈ ਰਹਿ ਨਹੀ ਸਕਿਆ। ਇਕ ਸੁਣਿਆ ਹੈ ਜੋ ਭੀਖਮ ਪਿਤਾਮਾ ਸਾਤਲ ਦਾ ਪੁਤ੍ਰ ਸੀ ਉਸ ਨੂ ਪਿਤਾ ਦਾ ਵਰ ਸੀ। ਉਸ ਇੰਛਤ ਮ੍ਰਿਤ ਸੀ। ਜਿਸ ਸਮੇ ਓਸ ਦੇ ਪ੍ਰਾਣਾ ਦਾ ਅੰਤ ਹੋਇਆ ਹੈ ਤਾਂ ਸੂਰਜ ਦਖੈਣ ਸੀ। ਓਸ ਨੇ ਸੂਰਜ ਉਤ੍ਰਾਇਣ ਜਾਦਿਆ ਤੱਕ ਪ੍ਰਾਣ ਰਖੈ। ਤੇ ਸਭਣਾ ਪਾਂਡਵਾ ਨੂ ਧਰਮ ਦਾ ਉਪਦੇਸ ਕੀਤਾ। ਸੋ ਵੀ ਪ੍ਰਾਣ ਤਾਂ ਉਸ ਦੇ ਵਿਚ ਸੀ। ਤੁਸੀ ਕ੍ਰਿਪਾ ਕਰਕੇ ਕਹੋ ਜੋ ਬਿਨਾ ਸਾਸਾ ਦੇ ਕੌਣ ਜੀਵਦਾ ਹੈ। ਬਚਨ ਹੋਆ। ਏਹ ਸਮਰਥਤਾ ਈਸਰ ਦੀ ਵਰਤਨ ਹੈ। ਜੈਸੇ ਪ੍ਰਬਤਿ ਤੇ ਰੁਖ ਸਾਸਾ ਬਿਨਾ ਹੀ ਵਰਧ ਮਾਨ ਹੋਤੇ ਹੈ। ਤੇ ਬਾਲਕ ਮਾਤਾ ਦੇ ਗਰਬਿ ਵਿਚ ਛੇ ਮਹੀਨੇ ਵਧਦਾ ਜਾਂਦਾ ਹੈ। ਤੇ ਛੇ ਮਹੀਨੇ ਉਸ ਵਿਚ ਸਵਾਸ ਪੌਂਦਾ ਹੈ। ਐਸਾ ਈਸਰ ਸਮਰਥ ਹੈ। ਤੇ ਦੂਜਾ ਅਰਥ ਏਹ ਹੈ। ਜੋ ਸਵਾਸ ਓਹੋ ਸਫਲ ਹੈ ਜੋ ਵਾਹਿਗੁਰੂ ਜੀ ਦੇ ਗੁਣ ਗਾਵਦੇ ਹੈ। ਹੋਰੁ ਸਵਾਸ ਐਸੇ ਹੈ ਜੋ ਠਠਿਆਰਾ ਲੁਹਾਰਾਂ ਸੁੰਨਿਆਰਾ ਦੀਆਂ ਖਲਾਂ ਹੁਦੀਆਂ ਹੈ। ਤੁਸਾਂ ਵਾਹਿਗੁਰੂ ਜੀ ਦੇ ਭਜਨ ਬਿਨਾ ਸਵਾਸ ਨਹੀ ਬਤਾਵਣੇ। ਤੁਸਾਡਾ ਉਧਾਰ ਇਸ ਕਰ ਹੋਵੈ ਗਾ। ੬੭।

## ਅਗੇ ਸਾਖੀ ਭਾਈ ਪੈੜਾ ਤੇ ਛਜਲ ਦੀ ਤੁਰੀ

ਭਾਈ ਪੈੜਾ ਛਜਲ ਜਾਤ ਦਾ ਕੰਦੂ ਤੇ ਜਾਤ ਦਾ ਸੰਘਰ। ਗੁਰੂ ਅਰਜਨ ਜੀ ਦੀ ਸਰਨਿ ਆਏ। ਜੋ ਸਾਡਾ ਉਧਾਰ ਹੋਵੈ। ਤਾਂ ਬਚਨ ਹੋਆ ਜੋ ਅੰਮ੍ਰਿਤਿ ਸਰ ਦਾ ਇਸਨਾਨ ਕਰਿਆ ਕਰੋ। ਤੇ ਸਬਦੁ ਦਾ ਵੀਚਾਰ ਕਰਿਆ ਕਰੋ। ਤੇ ਸਿਖਾ ਦੀ ਸੇਵਾ ਕਰਿਆ ਕਰੋ। ਏਹ ਅੰਮ੍ਰਿਤਿ ਸਰ ਆਦਿ ਤੀਰਥ ਹੈ। ਪ੍ਰ ਜੁਗਾਂ ਦੇ ਪ੍ਰਭਾਉ ਕਰਿ ਅਲੋਪ ਹੋ ਗਿਆ। ਇਕ ਸਮੇ ਤੀਸਰੀ ਪਾਤਸਾਹੀ ਗੁਰੂ ਜੀ ਪ੍ਰਸੰਨ ਹੋਕੇ ਚੌਥੇ ਪਾਤਿਸਾਹੁ ਗੁਰੂ ਰਾਮ ਦਾਸ ਜੀ ਨੂ ਬਚਨ ਹੋਇਆ। ਪੁਰਖਾ ਕਲਜੁਗ ਦੇ ਜੀਵਾ ਦੀਆ ਆਰਜਾ ਛੋਟੀਆਂ ਹੋਣ ਗੀਆਂ ਤੇ ਪਦਾਰਥ ਤੋ ਹੀਣ ਹੋਣ ਗੇ। ਸਭ ਤੀਰਥਾਂ ਦਾ ਇਸਨਾਨੁ ਤੇ ਦਾਨ ਵਿਧ ਅਨੁਸਾਰ ਨਾ ਕਰ ਸਕਨ ਗੇ। ਏਸ ਕਰਿ ਕੋਈ ਤੀਰਥ ਏਸੇ ਦੇਸ ਵਿਚ ਕਰੀਏ। ਜਿਸ ਤੋ ਤ੍ਰਿਲੋਕੀ ਦੇ ਸਭਨਾ ਤੀਰਥਾਂ ਦਾ ਫਲੁ ਪ੍ਰਾਪਤਿ ਹੋਵੈ। ਜਿਸ ਦੇ ਇਸਨਾਨੁ ਕਰਨ ਤੇ। ਤਾਂ ਗੁਰੂ ਰਾਮਦਾਸ ਜੀ ਕਹਿਆ ਗਰੀਬ ਨਿਵਾਜ ਜਿਥੈ ਅਮਰ ਹੋਵੈ।

ਤਾਂ ਇਕ ਥੇਹੁ ਪਿਆ ਸੀ। ਗੁਰੂ ਅਮਰ ਦਾਸ ਜੀ ਬਚਨ ਕੀਤਾ ਏਥੇ ਹੀ ਕਰੋ। ਤਾਂ ਚੌਥੇ ਪਾਤਿਸਾਹੁ ਤਾਲੁ ਖੁਦਾ ਕੇ ਤਿਆਰ ਕੀਤਾ। ਬਚਨ ਹੋਆ ਅਗੇ ਪੰਜਵੀ ਪਾਤਿਸਾਹੀ ਪਕਾ ਕਰਾਵੈ ਗਾ। ਤੇ ਅਮਰਸ੍ਰ ਨਾਮ ਰਖਿਕੇ ਗੁਰੂ ਜੀ ਨੂ ਅਰਦਾਸ ਕੀਤੀ ਜੀ ਤੀਰਥ ਦਾ ਨਾਉ ਅਮਰਸਰ ਕੀਤਾ ਹੈ। ਬਚਨੁ ਹੋਆ ਅੰਮ੍ਰਿਤਿ ਸਰ ਨਾਉ ਰਖਣਾ। ਵਡਾ ਤੀਰਥ ਹੋਵੈ ਗਾ। ਕਾਂਸੀ ਆਦਿ ਸਭੇ ਤੀਰਥ ਇਸ ਦੀ ਸਰਨ ਆਇ ਰਹਿਨਗੇ। ਕਲਜੁਗ ਹੋਰੁ ਕਿਸੇ ਦੀ ਸਤਿਆ ਨਹੀ ਛਡੇਗਾ। ਇਸ ਦੀ ਸਰਨ ਸਭ ਤੀਰਥ ਤੇ ਸਭ ਦੇਹਰੇ ਤੇ ਸਭ ਧਰਮ ਤੇ ਤਪੁ ਤੀਰਥ ਸਭੁ ਏਥੇ ਹੀਂ ਆਏ ਨਿਵਾਸ ਕਰਨ ਗੇ। ਏਹੀ ਜਗਨ ਨਾਥ ਹੋਵੈ ਗਾ। ਜਿਸ ਸਮੇ ਗੰਗਾ ਲੋਪੁ ਹੋਵੈ ਗੀ ਤਿਸ ਸਮੇ ਬਾਰਾਂ ਕੋਸ ਚੌਫੇਰ ਇਸ ਦੇ ਰਿਖਾ ਦੇ ਆਸ੍ਰਮ ਹੋਣ ਗੇ। ਤੇ ਸੰਤੋਖ ਸਰ ਤਿਸ ਦੇ ਨਿਕਟਿ ਇਕ ਔਰ ਤਾਲ ਕੀਤਾ। ਬਚਨ ਹੋਆ ਜੋ ਇਥੇ ਇਸਨਾਨ ਕਰੇਗਾ ਓਸ ਦੇ ਪਾਪ ਨਾਸ ਹੋਵਨ ਗੇ ਸੰਤੋਖ ਨੂ ਪ੍ਰਾਪਤਿ ਹੋਵੈ ਗਾ। ੬੮।

## ਅਗੇ ਸਾਖੀ ਭਾਈ ਕਪੂਰ ਦੇਉ ਦੀ ਤੁਰੀ

ਭਾਈ ਕਪੂਰ ਦੇਉ ਵਡਾ ਸਿਖ ਸੀ। ਸਣੇ ਪੁਤ੍ਰ ਤੇ ਇਸਤ੍ਰੀ ਸਮੇਤ ਬਹੂਆ ਸਮੇਤ ਸਿਖਾਂ ਨੂ ਪ੍ਰਸੰਨ ਹੋਕੇ ਮਿਲਦਾ ਸੀ। ਤੇ ਬਹੁਤੀ ਸੇਵਾ ਸਿਖਾਂ ਦੀ ਕਰਦਾ ਸੀ। ਇਕ ਦਿਨ ਗੁਰੂ ਅਰਜਨ ਦੇਵ ਜੀ ਤੋ ਪੁਛਿਆ ਗਰੀਬ ਨਿਵਾਜ ਤੁਸਾਂ ਨੂ ਜੋ ਸਿਖ ਪਿਆਰੇ ਹੈ ਉਨਾ ਦਾ ਦਰਸਨ ਸਾਨੂ ਕਰਾਵੋ। ਤਾਂ ਬਚਨ ਹੋਆ। ਭਾਈ ਸੰਮਣਿ ਸਹਿਬ ਜੈ ਪੁਰ ਵਿਚ ਰਹਿਦਾ ਹੈ। ਉਸ ਦਾ ਦਰਸਨ ਕਰੋ। ਤਾਂ ਕਪੂਰ ਦੇਵ ਭਾਈ ਸਮਣਿ ਦੇ ਘਰਿ ਨੂ ਗਿਆ। ਅਗੋ ਭਾਈ ਸਮਣਿ ਆਣਿ ਮਿਲਿਆ। ਤੇ ਉਸ ਨੇ ਬਹੁਤ ਸੇਵਾ ਕੀਤੀ। ਤੇ ਲਕੜੀਆਂ ਬਹੁਤੀਆਂ ਮੁਲ ਲੈ ਆਇਆ। ਤੇ ਤਪੜ ਤੇ ਸਤਰੰਜੀਆ ਟੁਟੀਆ ਗੰਢਿ ਦਾ ਰਿਹਾ। ਤਾਂ ਭਾਈ ਕਪੂਰ ਦੇਵ ਨੇ ਕਿਹਾ ਮੈਨੂ ਥੋੜੇ ਦਰਸਨ ਨੂੰ ਸਾਹਿਬਾਂ ਭੇਜਿਆ ਹੈ। ਤੁਸੀ ਨਿਕੰਮੇ ਕੰਮ ਵਿਚ ਪਰਚੇ ਹੈ। ਓਨਾ ਨੇ ਕਿਹਾ ਇਹੁ ਵੀ ਜਰੂਰੀ ਕੰਮ ਸੀ। ਤੇ ਰਾਤ ਨੂ ਅਸੀ ਥੋੜੇ ਪਾਸ ਹਾਜਰ ਰਹਾਂ ਗੇ। ਤਾਂ ਰਾਤ ਨੂ ਦੋਨੋ ਪਿਉ ਪੁਤ੍ਰ ਕੀਰਤਨ ਕਰਦੇ ਰਹੈ। ਤੇ ਦਿਨੇ ਉਸ ਗਾਉਂ ਦੀਆਂ ਗਊਆ ਚੋਰ ਲੈ ਗਏ। ਪਿਛੇ ਗੁਹਾਰ ਪਈ ਸਮਣ ਦਾ ਪੁਤ੍ਰ ਵੀ ਪਿਛੇ ਗਿਆ। ਉਸ ਨੂ ਗੋਲੀ ਲਗੀ ਤੇ ਮਾਰਿਆ ਗਿਆ। ਜੇੜੀਆਂ ਲਕੜੀਆਂ ਤਿਆਰ ਸੀ ਓਹੁ ਚਿਖਾ ਵਾਸਤੇ ਲੈ ਗਿਆ। ਤੇ ਉਸ ਨੂ ਖਫਣ ਦੇਕੇ ਬਿਬਾਣ ਵਿਚ ਪਾਕੇ ਅਗੇ ਆਪ ਭਾਈ ਸੰਮਣ ਕੀਰਤਨੁ ਕਰਦਾ ਜਾਵੈ। ਤੇ ਜੋ ਸਿਖ ਅਗੇ ਸੰਸਕਾਰ ਤੇ ਆਏ। ਤਿਨਾ ਨੂ ਸਤੰਰਜੀਆ ਵਛਾ ਦਿਤੀਆਂ ਤੇ ਕਿਹਾ ਜੋ ਮੈ ਇਸ ਵਾਸਤੇ ਅਗੇ ਹੀ ਤਿਆਰ ਕਰ ਰਖੀਆਂ ਸੀ। ਤਾਂ ਭਾਈ ਕਪੂਰ ਦੇਉ ਨੇ ਕਿਹਾ ਜੇ ਤੂੰ ਜਾਣਦਾ ਸੀ ਤਾਂ ਗੁਰੂ ਜੀ ਤੋਂ ਬਖਸ਼ਾ ਲੈਣਾ ਸੀ। ਇਸ ਦੀ ਆਰਜਾ ਗੁਰੂ ਜੀ ਤੋ ਵਧਾ ਲੈਣੀ ਸੀ। ਫੇਰ ਭਾਈ ਸਮਣ ਨੇ ਕਿਹਾ ਜੋ ਸਰੀਰ ਤਾਂ ਅਸਤ ਹੈ ਇਨਾ ਦਾ ਮਰਨਾ ਅਸਚਰਜ ਨਹੀ ਹੈ। ਇਨਾ ਦਾ ਜੀਵਣਾ ਵਡਾ ਅਸਚਰਜ ਹੈ। ਸੋ ਮੂਰਖ ਹੈ ਜੋ ਸਰੀਰ ਦੇ ਬਿਨਸਿਆ ਸੋਗ ਕਰਦੇ ਹੈ। ਗੁਰੂ ਤੋ ਮੰਗੀਏ ਤਾਂ ਨਾਮ ਮੰਗੀਏ ਜੋ ਏਸ ਦੇ ਨਾਲ ਸਹੈਤਾ ਕਰਦਾ ਹੈ। ਨਾ ਕਿਸੇ ਦਾ

ਕੋਈ ਪਿਤਾ ਹੈ ਨਾ ਪੁਤ੍ਰ ਹੈ ਚਾਰ ਦਿਨਾ ਦੀ ਖੇਲ ਹੈ। ਪੰਜ ਤੱਤ ਵਿਰੋਧੀ ਕਠੇ ਕਰਕੇ ਇਹ ਸਰੀਰ ਰਚੇ ਹੈ। ਆਪਣੀ ਮ੍ਰਿਜਾਦਾ ਭੋਗਕੇ ਫੇਰ ਚਲੇ ਜਾਂਦੇ ਹੈ। ਨਾ ਕੋਈ ਜਮਦਾ ਹੈ ਨਾ ਮਰਦਾ ਹੈ। ਏਹੁ ਜੀਵ ਆਪਣੇ ਸਰੂਪ ਨੂ ਭੁਲਾ ਕੇ ਦੁਖ ਭੋਗਦਾ ਹੈ। ਜੇ ਗੁਰੂ ਜੀ ਕੇ ਬਚਨ ਸਮਝੇ ਤਾਂ ਜਨਮ ਮਰਨ ਤੋਂ ਛੁਟਿ ਜਾਦੇ ਹੈ। ਸਾਹਿਬ ਦਾ ਬਚਨ ਹੈ। ਨਹ ਕਿਛੁ ਜਨਮੈ ਨਹ ਕਿਛੁ ਮਰੈ। ਆਪਨ ਚਲਿਤੁ ਆਪ ਹੀ ਕਰੈ। ਜੈਸਾ ਘਟਿ ਘਟਿ ਕੇ ਉਪਜਣ ਤੇ ਅਕਾਸ ਜਨਮਤਾ ਨਹੀ। ਤੇ ਉਨਾ ਦੇ ਬਿਨਸਣ ਤੇ ਬਿਨਸਦਾ ਨਹੀ। ਤੈਸੇ ਸਰੀਰ ਦੇ ਜਨਮ ਮਰਨ ਤੇ ਜੀਉ ਨਿਆਰਾ ਹੈ। ੬੯।

## ਅਗੇ ਸਾਖੀ ਭਾਈ ਜੋਧਾ ਤੇ ਜਲੋ ਤੇ ਭਾਈ ਮੋਹਣਿ ਤੇ ਆਲਮ ਦੀ ਤੁਰੀ

ਭਾਈ ਜੋਧਾ ਤੇ ਭਾਈ ਜਲੋ ਮਸੰਦ ਤੁਲਸਾ ਪੁਰ ਵਿਚ ਰਹਿਦੇ ਸੀ। ਤੇ ਭਾਈ ਮੋਹਣਿ ਤੇ ਆਲਮ ਮਸੰਦ ਲਹੌਰ ਦੇ ਗੰਜ ਰਹਦੇ ਸੀ। ਤੇ ਪੰਜਵੀ ਪਾਤਸਾਹੀ ਦੇ ਹਜ਼ੂਰ ਸੇਵਾ ਕਰਨ। ਕਾਰ ਭੇਟਾ ਸਿਖਾ ਤੋ ਲਿਆ ਕੇ ਅੰਮ੍ਰਿਤਿ ਸਰ ਤੇ ਲੌਣ। ਗੁਰੂ ਜੀ ਦੀ ਕਉਡੀ ਆਪ ਨਾ ਖਾਣ। ਇਹੁ ਕਹਿਣ ਜੈਸੇ ਮਖੀ ਭੋਜਨ ਵਿਚ ਪੈਕੇ ਸਾਰਾ ਭੋਜਨ ਨਸਟੁ ਕਰਦੀ ਹੈ। ਤੈਸੇ ਗੁਰੂ ਜੀ ਦੀ ਭੇਟ ਦੀ ਕਉਡੀ ਸਿਖਾ ਦੇ ਸਾਰੇ ਪਦਾਰਥ ਦਾ ਨਾਸ ਕਰਦੀ ਹੈ। ਤੇ ਇਸ ਨੂ ਖੀਣ ਕਰਦੀ ਹੈ। ਇਕ ਦਿਨ ਗੁਰੂ ਜੀ ਕੇ ਹਜੂਰ ਰਥੁ ਉਪ੍ਰ ਚੜੇ ਔਦੇ ਸੀ। ਅਗੋ ਕਾਲਾ ਸਰਪ ਵਡਾ ਰੱਥੁ ਦੇ ਸਾਮਣੇ ਆਇਆ। ਆਪਣੀ ਫਣ ਉਚੀ ਕਰਕੇ ਜਿਧਰ ਰਥੁ ਜਾਵੈ ਉਹ ਓਧਰ ਹੀ ਜਾਵੈ। ਭਾਈ ਮੋਹਣਿ ਰਥ ਤੋ ਉਤ੍ਰ ਕੇ ਇਕ ਦੇਗਾ ਸ੍ਰਪ ਦੇ ਅਗੇ ਰਖਿਆ। ਤੇ ਕਿਹਾ ਜੇ ਗੁਰੂ ਜੀ ਦੇ ਹਜੂਰ ਚਲਣਾ ਹੈ ਤਾਂ ਇਸ ਦੇਗੇ ਵਿਚ ਪ੍ਰਵੇਸ਼ ਹੋਜਾ। ਤਾਂ ਦੇਗੇ ਵਿਚ ਪ੍ਰਵੇਸ਼ ਕੀਤਾ ਉਪ੍ਰ ਛੰਨਾ ਰਖ ਕੇ ਗੁਰੂ ਜੀ ਦੇ ਹਜੂਰ ਆਏ। ਮਥਾ ਟੇਕਿਆ ਬਚਨ ਹੋਆ। ਕਿਤਨੇ ਮਸੰਦ ਆਏ ਹੋ। ਗਰੀਬ ਨਿਵਾਜ ਚਾਰ ਸਿਖ ਆਏ ਹਾਂ। ਬਚਨ ਹੋਆ ਇਨਾਂ ਪੰਜਾ ਸਿਖਾਂ ਨੂ ਪ੍ਰਸਾਦੁ ਦੇਵੋ। ਪੰਜਵਾ ਸਰਪ ਜੋ ਥੋੜੇ ਨਾਲ ਆਇਆ ਹੈ। ਉਹੁ ਵੀ ਮਸੰਦੁ ਹੈ। ਓਨਾ ਅਰਦਾਸ ਕੀਤੀ ਜੀ ਇਸ ਨੇ ਸਰਪ ਦੀ ਦੇਹ ਕਿਉ ਪਾਈ ਹੈ। ਬਚਨ ਹੋਆ ਸਿਖਾਂ ਦੇ ਅੱਗੇ ਮਥਾ ਨਹੀ ਟੇਕਦਾ ਸੀ। ਏਸ ਵਾਸਤੇ ਇਸ ਦੀ ਉਚੀ ਫਣ ਹੋਈ ਹੈ। ਤੇ ਗੁਰੂ ਜੀ ਦੀ ਅਰਦਾਸ ਛੁਪਾਈ ਸੀ। ਏਸ ਕਰਿ ਵਿਸ਼ ਵਾਲਾ ਸਪ ਹੋਇਆ ਹੈ। ਬਚਨ ਹੋਆ। ਉਸ ਨੂ ਵੀ ਹਜੂਰ ਲਿਆਵੋ। ਤਾਂ ਦੇਗਾ ਦਿਵਾਨ ਵਿਚ ਆਣ ਰਖਿਆ ਉਹ ਫਣ ਉਠਾ ਕੇ ਦੇਗੇ ਵਿਚੋ ਬਾਹਰਿ ਆਇ ਖੜਾ ਹੋਇਆ। ਬਚਨ ਹੋਆ ਇਸ ਨੂ ਅੰਮ੍ਰਿਤਿ ਸਰ ਦਾ ਆਣ ਛਿਣਕੋ। ਜਦ ਉਨਾ ਅੰਮ੍ਰਿਤਿ ਉਸ ਦੇ ਸਰੀਰ ਤੇ ਛਿੜਕਿਆ ਤਾ ਸ੍ਰਪ ਦੀ ਦੇਹੁ ਤਿਆਗ ਕੇ ਦਿਬ ਰੂਪ ਧਾਰਕੇ ਅਕਾਸ਼ ਨੂ ਚੜ ਗਿਆ। ਬਚਨ ਹੋਆ ਅੰਮ੍ਰਿਤਿ ਸਰ ਦੇ ਦਰਸਨ ਮਾਤ੍ਰ ਸਭ ਪਾਪ ਨਸਟਿ ਹੋਤੇ ਹੈ। ੭੦।

## ਪਉੜੀ ੨੩ ਗੁਰੂ ਦੇ ਅਤਿ ਪਿਆਰੇ ਸਨਮੁਖ ਸਿਖ

੧. ਢੇਸੀ ਜੋਧੁ ਹੁਸੰਗੁ ਹੈ ਗੋਵਿੰਦੁ ਗੋਲਾ ਹਸਿ ਮਿਲੰਦਾ।

੨. ਮੋਹਣੁ ਕੁਕੁ ਵਖਾਣੀਐ ਧੁਟੇ ਜੋਧੇ ਜਾਮੁ ਸੁਹੰਦਾ।

੩. ਮੰਝੁ ਪੰਨੂ ਪਰਵਾਣੁ ਹੈ ਪੀਰਾਣਾ ਗੁਰ ਭਾਇ ਚਲੰਦਾ।

੪. ਹਮਜਾ ਜਜਾ ਜਾਣੀਐ ਬਾਲਾ ਮਰਵਾਹਾ ਵਿਗਸੰਦਾ।

੫. ਨਿਰਮਲ ਨਾਨੋ ਓਹਰੀ ਨਾਲਿ ਸੂਰੀ ਚਉਧਰੀ ਰਹੰਦਾ।

੬. ਪਰਬਤਿ ਕਾਲਾ ਮੇਹਰਾ ਨਾਲਿ ਨਿਹਾਲੂ ਸੇਵ ਕਰੰਦਾ।

੭. ਕਕਾ ਕਾਲਉ ਸੂਰਮਾ ਕਦੁ ਰਾਮਦਾਸੁ ਬਚਨ ਮਨੰਦਾ।

੮. ਸੇਠ ਸਭਾਗਾ ਚੁਹਣੀਅਹੁ ਆਰੋੜੇ ਭਾਗ ਉਗਵੰਦਾ।

੯. ਸਨਮੁਖ ਇਕਦੂ ਇਕ ਚੜ੍ਹੰਦਾ॥ ੨੩॥

## ਪਉੜੀ ਤੇਈਵੀ ਦਾ ਅਰਥਾਤ ਸਾਖੀ ਭਾਈ ਢੇਸੀ ਤੇ ਜੋਧੇ ਦੀ

ਭਾਈ ਢੇਸੀ ਤੇ ਭਾਈ ਜੋਧਾ ਜਾਤ ਦਾ ਸੰਡ ਬ੍ਰਹਮਨ। ਗੁਰੂ ਅਰਜਨ ਜੀ ਦੀ ਸਰਨਿ ਆਏ। ਤੇ ਅਰਦਾਸ ਕੀਤੀ ਗਰੀਬ ਨਿਵਾਜ। ਸਾਨੂ ਪੰਡਤ ਲੋਕ ਪੰਗਤੁ ਵਿਚ ਬੈਠਣ ਨਹੀ ਦਿੰਦੇ ਜੋ ਤੁਸੀ ਬ੍ਰਹਮਨ ਜਗਤ ਦੇ ਗੁਰੂ ਹੋ ਕੇ ਖਤ੍ਰੀ ਦੇ ਸਿਖ ਹੋਏ ਹੋ। ਤੇ ਗੰਗਾ ਤੇ ਕਾਂਸੀ ਆਦਿਕ ਜੋ ਸ਼ਿਵ ਤੇ ਬਿਸ਼ਨ ਦੀਆ ਪੁਰੀਆ ਹੈ ਓਨਾ ਦਾ ਸੇਵਨ ਛਡਕੇ ਅੰਮ੍ਰਿਤਿ ਸਰ ਕ੍ਰਿਤਮੀ ਤੀਰਥ ਸੇਵਦੇ ਹੋ। ਵੇਦਾਂ ਦੀ ਬ੍ਰਹਮ ਬਾਣੀ ਤਿਆਗ ਕੇ ਭਾਖਾ ਬਾਣੀ ਗੁਰੂ ਜੀ ਦੀ ਸਬਦੁ ਗਾਵਦੇ ਹੋ। ਤੇ ਜਨਮ ਅਸਟਮੀ ਸਿਵਰਾਤ੍ਰੀ ਇਕਾਦਸੀ ਬ੍ਰਤਿ ਤਿਆਗ ਕੇ ਸਿਖਾ ਦਾ ਚਿਸਟ ਭੋਜਨ ਕਰਦੇ ਹੋ। ਗਾਇਤ੍ਰੀ ਤ੍ਰਪਣ ਸੰਦਿਆ ਪਿੰਡ ਪਤਲ ਜਨਮ ਮਰਨ ਦੀ ਕਿਰਆ ਤਿਆਗ ਕੇ ਅਰਦਾਸ ਤੇ ਕੜਾਹ ਮ੍ਰਿਤਕ ਤੇ ਖਾਦੇ ਹੋ। ਅਸੀ ਤੇਰੀ ਸਰਨਿ ਹਾਂ ਤੁਸਾਂ ਸਾਡਾ ਉਧਾਰ ਕੀਤਾ ਹੈ। ਅਰੁ ਮਹਾਰਾਜ ਜੀ ਦਾ ਨਾਮ ਅਰੁ ਗ੍ਰਿਾਂਨ ਸਾਨੂ ਪ੍ਰਾਪਤਿ ਹੋਇਆ ਹੈ। ਅਸੀ ਉਨਾ ਨੂ ਕੇੜਾ ਉਤ੍ਰ ਦੇਈਏ। ਬਚਨ ਹੋਆ ਇਹ ਅੰਮ੍ਰਿਤਿ ਸਰ ਨਿਰੰਕਾਰ ਦੀ ਪੁਰੀ ਹੈ। ਜਿਥੇ ਬ੍ਰਹਮੇ ਅਰ ਵਿਸਨ ਅਰੁ ਸ਼ਿਵ ਦੀਆ ਪੁਰੀਆ ਹੈ। ਹੋਰ ਤੀਰਥ ਸਭ ਹੀ ਪਵਿਤ੍ਰ ਹੁਦੇ ਹੈ। ਜੋ ਪ੍ਰਿਥਮੇ ਇਸਦੀ ਚਰਨ ਧੂੜ ਵਿਚ ਨਿਵਾਸ ਕਰਿਦੇ ਹੈ। ਗੰਗਾ ਜਮਨਾ ਸੁਰਸਤੀ ਲੋਚੇ ਧੂਰ ਸਾਧੂ ਕੀ ਤਾਂਈ। ਦੁਰਮਤਿ ਮੈਲ ਪਰੈ ਪਰੈ ਹਮਰੈ ਬੀਚ ਹਮਾਰੀ ਮੈਲ ਸਾਧੂ ਕੀ ਧੂਰ ਗਵਾਈ। ਤਿਸ ਦਾ ਵੀਚਾਰ ਹੋਰ ਪਾਪੀ ਜੀਵ ਤੀਰਥ ਵਿਚ ਇਸਨਾਨ ਕਰਦੇ ਹੈਨ। ਓਨਾ ਦੇ ਵਿਚ ਪਾਪ ਦੀ ਮੈਲ ਤਿਆਗ ਆਵਦੇ ਹੈ। ਸਿਖਾ ਦੇ ਚਰਨਾ ਦੀ ਧੂੜਿ ਤਿਨਾ ਉਪਰ ਪੈਦੀ ਹੈ। ਕਥਾ ਕੀਰਤਨ ਦੀ ਧੁੰਨ ਓਨਾ ਦੇ ਸ੍ਰਵਨ ਪੈਦੀ ਹੈ। ਓਹੁ ਤੀਰਥ ਏਥੋਂ ਪਵਿਤ੍ਰ ਹੋ ਜਾਦੇ ਹੈ। ਉਨਾ ਕਿਹਾ ਜੋ

ਮੈਲ ਜਲ ਨਾਲਿ ਧੋਈ ਦੀ ਹੈ। ਧੂਰ ਨਾਲ ਮੈਲ ਕਿਵੈ ਧੋਈ ਦੀ ਹੈ। ਬਚਨ ਹੋਆ ਬਸਤ੍ਰਾ ਵਿਚ ਵੀ ਮੈਲ ਹੁਦੀ ਹੈ। ਤੇ ਸਜੀ ਸਬੂਣ ਵੀ ਮੈਲ ਰੂਪੀ ਬਸਤ੍ਰਾਂ ਦੀ ਮੈਲ ਨੂ ਗਵਾਵਦਾ ਹੈ। ਵਚਨਾ ਦੀ ਧੁੰਨ ਦੀ ਜੋ ਧੂਰ ਹੈ ਏਹ ਪ੍ਰੇਮਾ ਭਗਤਿ ਉਤ ਪਤ ਕਰਦੀ ਹੈ। ਲਹਰ ਤੇ ਇਕ ਜਲ ਚੀਕੀ ਤੀਰਥ ਹੈ। ਏਥੈ ਜਲ ਦਾ ਤੇ ਨਾਮ ਦਾ ਵੀ ਤੀਰਥ ਹੈ। ਸਿਖਾ ਨੇ ਪੁਛਿਆ ਹਰਿਮੰਦਰ ਕੈਸਾ ਰਚਿਆ ਹੈ। ਬਚਨ ਹੋਆ ਜੈਸਾ ਜਹਾਜ ਹੋਵੈ। ਜੋ ਸਰਧਾ ਕਰਕੇ ਆਵੈ ਤੇ ਸਬਦ ਸੁਣੇ ਓਸ ਦਾ ਪਾਰ ਉਤਾਰਾ ਹੋਵੈ। ਹਰਿ ਮੰਦਰ ਜੀ ਜਹਾਜ ਹੈ ਤੇ ਨਾਮ ਮੁਹਾਣਾ ਹੈ। ਬਚਨ ਹੋਆ ਤੀਰਥਿ ਨਾਵਣ ਜਾਉ ਤੀਰਥ ਨਾਮੁ ਹੈ। ਤੀਰਥੁ ਸਬਦ ਬੀਚਾਰੁ ਅੰਤਰਿ ਗਿਆਨੁ ਹੈ। ਤਿਸ ਦਾ ਵੀਚਾਰ। ਗੰਗਾ ਆਦਿਕ ਜੋ ਤੀਰਥ ਹੈਨ ਮਹਾਰਾਜ ਦੇ ਚਰਨਾਂ ਤੇ ਉਤ ਪਤ ਹੋਏ ਹੈਨ। ਜੋ ਉਨ ਕੇ ਵਿਚ ਪ੍ਰਵੇਸ ਕਰਦਾ ਹੈ। ਉਸ ਕੋ ਸਮੁੰਦਰ ਮੈ ਪ੍ਰਾਪਤਿ ਕਰਦੇ ਹੈ। ਤੇ ਬਾਣੀ ਦੀ ਵੀਚਾਰ ਕਰਨ ਦਾ ਜੋ ਤੀਰਥ ਹੈ। ਗੁਰੂ ਜੀ ਦੀ ਰਸਨਾ ਤੇ ਉਤ ਪਤ ਹੋਈ। ਵੀਚਾਰ ਕਰਿ ਨਾਰਾਇਣ ਦੇ ਚਰਨਾ ਸਰੂਪ ਵਿਚ ਜਾਇ ਪ੍ਰਾਪਤਿ ਕਰਦਾ ਹੈ। ਸੋ ਏਹੁ ਦੋਨੋ ਸਰ ਅੰਮ੍ਰਿਤੁ ਕਰਕੇ ਭਰਪੂਰ ਹੈ। ਸੋਈ ਅਕਾਲ ਪੁਰਖ ਬਿਸ਼ਨ ਰੂਪ ਕਰਕੇ ਵੇਦਾਂ ਦੀ ਬਾਣੀ ਸਵਾਸਾਂ ਕਰਕੇ ਉਤ ਪਤ ਕੀਤੀ ਹੈ। ਫੇਰ ਬਰਹਮੇ ਨੇ ਮਹਾਂਵਾਕ ਥੀ ਚਾਰੇ ਵੇਦ ਪ੍ਰਗਟਿ ਕੀਤੇ ਹੈ। ਵਿਆਸ ਜੀ ਨੇ ਤਿਨ ਕੀਆ ਸੰਗਤਾ ਕੀਤੀਆਂ ਹੈ। ਸੋਈ ਅਕਾਲੁ ਪੁਰਖ ਭਗਤਿ ਰੂਪ ਕਰਿਕੇ ਗੁਰੂ ਨਾਨਕ ਜੀ ਦਾ ਸਰੂਪ ਕਰਕੇ ਭਾਖਾ ਬਾਣੀ ਕਲਜੁਗ ਦੇ ਜੀਆਂ ਦੇ ਉਧਾਰ ਵਾਸਤੇ ਸੁਗਮ ਕੀਤੀ ਹੈ। ਜੋ ਕਲਜੁਗ ਦੇ ਜੀਆਂ ਨੂ ਸੌਖੀ ਸਮਝ ਆਵੈ। ਤੇ ਗੁਰੂ ਜੀ ਦੇ ਸਿਖ ਸਦਾ ਅਹਾਰ ਸੰਜਮ ਨਾਲ ਕਰਦੇ ਹੈ। ਤਾਂ ਓਨਾ ਦੇ ਪਾਸ ਬ੍ਰਤਿ ਸਦਾ ਰਹਦੇ ਹੈ। ਜਗਤ ਨੂ ਇਕ ਦਿਨ ਇਕਾਦਸੀ ਆਵਦੀ ਹੈ। ਜਿਨਾ ਨੂ ਮਹਾਰਾਜ ਦੀ ਪ੍ਰੀਤਿ ਹੈ ਸਭ ਤੀਰਥ ਤੇ ਬ੍ਰਤ ਦਾ ਫਲ ਪ੍ਰਾਪਤਿ ਹੈ। ਨਾਮ ਸੰਗਿ ਨਾਮ ਦੇਵ ਜਨ ਕੋ ਪ੍ਰਤਗਿਆ ਆਈ। ਇਕਾਦਸੀ ਕੋ ਬ੍ਰਤ ਰਹੈ ਕਾਹੇ ਤੀਰਥ ਜਾਈ। ਤੇ ਬ੍ਰਾਹਮਣਾ ਦਾ ਅਭਿਮਾਨ ਦੇਹ ਤੇ ਹੈ। ਸੋ ਅਗ੍ਹਾਂਨ ਕਰਕੇ ਹੈ। ਤੇ ਗੁਰੂ ਜੀ ਦੇ ਸਿਖਾ ਨੂ ਆਤਮ ਗ੍ਹਾਂਨ ਹੁੰਦਾ ਹੈ। ਆਤਮ ਰੂਪ ਆਪ ਨੂ ਜਾਣਦੇ ਹੈ। ਜੋ ਦੇਹੁ ਅਭਮਾਨੀ ਹੈ ਸੋ ਚੰਡਾਲ ਹੈ। ਸੋ ਚੰਡਾਲਾਂ ਦੇ ਘਰਿ ਹਡ ਚੰਮ ਮਾਸ ਲਹੂ ਹੁੰਦਾ ਹੈ। ਕਹੁ ਕਬੀਰ ਜੋ ਬ੍ਰਹਮੁ ਬੀਚਾਰੈ॥ ਸੋ ਬ੍ਰਾਹਮਣੁ ਕਹੀਅਤੁ ਹੈ ਹਮਾਰੈ। ਤਿਸ ਦਾ ਵੀਚਾਰ। ਬ੍ਰਹਮਣ ਸੋਈ ਹੈ ਜਿਸ ਬ੍ਰਹਮ ਨੂ ਪਛਾਣਿਆ ਹੈ। ਤਾਂ ਤੁਸੀ ਸਬਦੁ ਨੂ ਪੜੋ ਤੇ ਸਰੂਪ ਵੀਚਾਰੋ। ਗਾਇਤ੍ਰੀ ਤ੍ਰਪਣ ਪਿੰਡ ਪਤਲ ਕਰਕੇ ਪਿਤ੍ਰ ਲੋਕ ਨੂ ਪ੍ਰਾਪਤਿ ਹੋਈ ਦਾ ਹੈ। ਨਾਮ ਦੇ ਜਪਣਿ ਕਰਿ ਵਾਹਿਗੁਰੂ ਜੀ ਦੇ ਚਰਨਾ ਤੇ ਜਾਇ ਪ੍ਰਾਪਤਿ ਹੋਈ ਦਾ ਹੈ। ਗੁਰੂ ਜੀ ਦੇ ਸਿਖ ਪਿਤ੍ਰ ਲੋਕ ਨੂ ਕਦੇ ਨਹੀ ਚੌਹਦੇ। ਜੈਸੇ ਪ੍ਰਿਥਵੀ ਪਤਿ ਇਕ ਪਿੰਡ ਤੇ ਰਾਜੀ ਨਹੀ ਹੁੰਦਾ। ਤੇ ਗਰੀਬ ਨਿਰਾਜ ਹੁਦਾ ਹੈ। ਤੈਸੇ ਨਰਕੀ ਜੀਵ ਪਿਤ੍ਰ ਲੋਕ ਤੇ ਰਾਜੀ ਹੁਦੇ ਹੈ। ਗੁਰੂ ਜੀ ਕੇ ਸਿਖ ਸੁਰੇਗ ਦੀ ਵੀ ਚਾਹ ਨਹੀ ਕਰਦੇ। ੭੧।

## ਅਗੇ ਸਾਖੀ ਭਾਈ ਗੋਬਿੰਦ ਤੇ ਮੋਹਣ ਤੇ ਗੋਲਾ ਦੀ ਤੁਰੀ

ਭਾਈ ਗੋਬਿੰਦ ਤੇ ਗੋਲਾ ਤੇ ਮੋਹਣ ਜਾਤ ਦੇ ਕੁਕ। ਗੁਰੂ ਅਰਜਨ ਦੇਵ ਜੀ ਦੀ ਸਰਨ ਆਏ। ਸਾਡਾ ਉਧਾਰ ਕੈਸੇ ਹੋਵੈ ਸੋ ਉਪਾਵ ਕਹੋ। ਬਚਨ ਹੋਆ ਰਾਮ ਨਾਮ ਜਪਣਾ ਤੇ ਮਰਨਾ ਚਿਤ ਰਖਿਣਾ। ਮਰਨ ਦੇ ਚਿਤਾਰਨ ਕਰਿ ਤੁਸੀ ਪਾਪ ਨਾ ਕਰੋਗੇ। ਰਾਮ ਨਾਮ ਦੇ ਭਜਨ ਕਰਿ ਪਿਛਲੇ ਪਾਪ ਨਸਟਿ ਹੋਣ ਗੇ। ਤੁਸਾਡਾ ਉਧਾਰ ਹੋਵੈ ਗਾ।

## ਅਗੇ ਸਾਖੀ ਜੋਧਾ ਤੇ ਜਾਮ ਸੁਟੇ ਦੀ ਤੁਰੀ

ਜੋਧਾ ਤੇ ਜਾਮ ਸੁਟੇ ਗੁਰੂ ਅਰਜਨ ਦੇਵ ਜੀ ਦੀ ਸਰਨ ਆਏ। ਤੁਸਾਡਾ ਬਚਨ ਹੈ ਮਨ ਇਕਾਗਰ ਬੈਠਕੇ ਭਜਨ ਕਰਨਾ। ਸਾਡਾ ਮਨ ਇਕਗਾਰ ਨਹੀ ਹੁਦਾ। ਬਚਨ ਹੋਆ। ਅਗੇ ਤੁਸੀ ਮਨ ਦੇ ਸੁਭਾ ਨੂ ਨਹੀ ਜਾਣਦੇ ਸੀ। ਹੁਣਿ ਭਾਵੇ ਕਫ ਹੋਏ ਹੋ ਜਿਉ ਜਿਉ ਮਨ ਨਿਕਲੇ ਤਿਉ ਤਿਉ ਫੇਰ ਜੋੜਨਾ। ਆਪੇ ਮਨ ਇਕਾਗਰ ਹੋਵੈ ਗਾ। ਤੁਸਾਡਾ ਕਲਿਆਣ ਹੋਵੈ ਗਾ।

## ਅਗੇ ਸਾਖੀ ਭਾਈ ਮੰਝ ਪੁੰਨੂ ਤੇ ਭਾਈ ਪਿਰਾਣਾ ਦੀ ਤੁਰੀ

ਭਾਈ ਮੰਝ ਪੁੰਨੂ ਤੇ ਭਾਈ ਪਿਰਾਣਾ। ਗੁਰੂ ਅਰਜਨ ਦੇਵ ਜੀ ਦੀ ਸਰਨਿ ਆਏ। ਜੋ ਅਸਾ ਨੂ ਸਿਖੀ ਬਖ਼ਸ਼ੋ। ਬਚਨ ਹੋਆ। ਤੁਸੀ ਸਰਵਰ ਦੇ ਮੁਰੀਦ ਹੋ ਸਿਖੀ ਦੁਰਲਭ ਹੈ। ਤੁਸੀ ਸਿਖੀ ਨਹੀ ਕਮਾ ਸਕੋ ਗੇ। ਉਨਾਂ ਨੇ ਅਰਦਾਸ ਕੀਤੀ ਜੀ ਜਦ ਦਾ ਤੁਸਾਡਾ ਦਰਸਨ ਕੀਤਾ ਹੈ। ਤੇ ਬਚਨ ਸੁਣੇ ਹੈਨ। ਤਦ ਦਾ ਸਾਡਾ ਮਨ ਸ੍ਰਵਰ ਤੋ ਮੁੜ ਗਿਆ ਹੈ। ਜੋ ਹਿੰਦੂ ਹੋਕੇ ਅਸੀ ਮੁਸਲਮਾਨ ਨੂ ਮਨਦੇ ਹਾਂ। ਸਾਡਾ ਧਰਮ ਲੋਪ ਹੋ ਗਿਆ ਹੈ। ਤੁਸਾਡੀ ਸਰਨਿ ਆਏ ਹਾਂ ਸਾਡਾ ਕਲਿਆਣ ਹੋਵੈ ਗਾ। ਬਚਨ ਹੋਆ। ਪ੍ਰਿਥਮੇ ਤੁਸੀ ਮੁਕਾਮੁ ਸਰਵਰ ਦਾ ਢਾਹ ਆਵੋ ਫੇਰ ਏਥੇ ਆਵਣਾ। ਭਾਈ ਮੰਝ ਤੇ ਪਿਰਾਣਾ ਘਰਿ ਜਾ ਕੇ ਮੁਕਾਮ ਸਰਵਰ ਦਾ ਢਾਹਿ ਕੇ ਫੇਰ ਹਜੂਰ ਆਏ। ਬਚਨ ਹੋਆ। ਪ੍ਰਿਥਮੇ ਸੇਵਾ ਸਿਖਾਂ ਦੀ ਕਰੋ ਜੇ ਥੋੜੇ ਅੰਤਾ ਕਰਨ ਸੁਧ ਹੋਣ। ਤਾਂ ਤੁਸਾਂ ਨੂ ਉਪਦੇਸ ਦੇਵਾ ਗਾ। ਭਾਈ ਪਿਰਾਣੇ ਨੂ ਆਗਿਆ ਹੋਈ ਤੁਸੀ ਲੰਗਰ ਦੇ ਜਲ ਦੀ ਸੇਵਾ ਕਰਨੀ। ਲੰਗਰ ਦੇ ਚੁਲੇ ਝੋਕਣੇ। ਭਾਈ ਮੰਝ ਨੂ ਆਗਿਆ ਹੋਈ ਤੁਸਾਂ ਲਕੜੀਆ ਲੰਗਰ ਦੀਆ ਲਿਆਵਣੀਆਂ। ਸਿਖਾਂ ਦੇ ਜੂਠੇ ਬ੍ਰਤਨ ਧੋਣੇ। ਦੋ ਵੇਲੇ ਕਥਾ ਗ੍ਰਿੰਥ ਜੀ ਦੀ ਤੁਸਾਂ ਪ੍ਰੀਤ ਕਰਕੇ ਸੁਨਣੀ। ਫੇਰ ਆਪਸ ਵਿਚ ਬੈਠਕੇ ਪ੍ਰਸਪ੍ਰ ਮੰਨਣ ਕਰਨਾ। ਸਦਾ ਉਹ ਏਸੇ ਪ੍ਰਕਾਰ ਸੇਵਾ ਕਰਨੁ ਤੇ ਪ੍ਰਸਾਦਿ ਹਜੂਰ ਦੇ ਲੰਗਰ ਵਿਚੋ ਛਕਨ। ਤਾਂ ਇਕ ਦਿਨ ਸਾਹਿਬ ਪੁਛਿਆ ਭਾਈ ਮੰਝ ਤੁਸੀ ਪ੍ਰਸਾਦਿ ਕਿਥੋ ਖਾਦੇ ਹੋ। ਤਾਂ ਉਨਾ ਕਿਹਾ ਜੀ ਅਸੀ ਲੰਗਰ ਥੀ ਪ੍ਰਸਾਦਿ ਖਾਦੇ ਹਾਂ। ਬਚਨ ਹੋਆ। ਜੇਹੀ ਸੇਵਾ ਕਰਕੇ ਪ੍ਰਸਾਦਿ ਖਾਦਾ ਸੋ ਤਾਂ ਮਜੂਰੀ ਹੋਈ। ਤਾਂ ਪ੍ਰਸਾਦਿ ਸਿਖਾਂ ਤੋ ਖਾਣਾ ਤੇ ਸੇਵਾ ਹਜੂਰ ਦੀ ਕਰਨੀ। ਤਾਂ ਬਚਨ ਹੋਆ ਜੋ ਸਰਧਾ ਨਾਲ ਦੇਵੈ। ਤਿਸ ਦੇ ਵਿਚੋ ਇਕ ਪ੍ਰਸਾਦੀ ਆਪ ਖਾਣੀ ਹੋਰ ਵਰਤਾ ਦੇਣਾ। ਤਾਂ ਉਨਾ ਦੇ ਸਰੀਰ ਖੀਣ ਹੋ ਗਏ।

ਤਾਂ ਇਕ ਓਨਾ ਨੂ ਖਬਰ ਆਈ ਜੋ ਬੋਡੀਆ ਗਾਂਈ ਮਹੀ ਚੋਰ ਲੈ ਗਏ ਹੈ। ਤੇ ਥੋੜੇ ਘਰਿ ਮੁਗ਼ਲਾਂ ਨੇ ਸਾਂਭ ਲਏ ਹੈ, ਤਾਂ ਬਚਨ ਹੋਆ। ਭਾਈ ਮੰਝ ਭਾਈ ਪਿਰਾਣਾ ਖੇਤੀ ਕਰਮਾ ਦੀ ਸੇਤੀ। ਤੁਸੀ ਘਰਿ ਦੀ ਖਬਰਿ ਲਵੋ। ਲੋਕ ਕਹਿਦੇ ਹੈ ਜੋ ਸਰਵਰ ਦਾ ਮੁਕਾਮੁ ਏਨਾ ਢਾਇਆ ਹੈ। ਤੇ ਇਨਾ ਦੇ ਪਦਾਰਥ ਖੀਣ ਹੋ ਗਏ ਹੈ। ਤਾਂ ਉਨਾ ਨੇ ਅਰਦਾਸ ਕੀਤੀ ਜੀ ਸਚੇ ਪਾਤਸਾਹ ਸੁਪਨੇ ਦਾ ਧਨ ਜਾਵੈ ਤਾਂ ਕਿਆ ਘਟਦਾ ਹੈ। ਤੁਸਾਡੀ ਕ੍ਰਿਪਾ ਤੇ ਸਾਨੂ ਸਚਾ ਧਨ ਪ੍ਰਾਪਤਿ ਹੋਇਆ ਹੈ। ਤਾਂ ਬਚਨ ਹੋਇਆ। ਤੁਸੀ ਸਵਾਸ ਸਵਾਸ ਵਹਿਗੁਰੂ ਜੀ ਕਾ ਨਾਮ ਜਪਿਆ ਕਰੋ। ਤੇ ਉਨਾ ਨੂ ਚਰਨਾਂ ਦੀ ਪੋਲ ਦਿਤੀ। ਤੇ ਸਿਖ ਕੀਤੇ ਫੇਰਿ ਸਭ ਧਨ ਧਾਮ ਪੂਰਨ ਹੋ ਗਿਆ। ਤਾਂ ਉਨਾ ਨੂ ਕਿਹਾ ਤੁਸੀ ਘਰ ਜਾਵੋ। ਤਾਂ ਉਨਾ ਅਰਦਾਸ ਕੀਤੀ ਸਾਡਾ ਘਰਿ ਤੁਸਾਡੇ ਚਰਨਾ ਵਿਚ ਹੋਵੈ। ਇਕ ਦਿਨ ਭਾਈ ਮੰਝ ਲਕੜੀਆ ਨੂ ਗਿਆ ਸੀ। ਤੇ ਅਧੇਰੀ ਆਈ ਤੇ ਮੰਝ ਖੂਹੇ ਵਿਚ ਗਿਰ ਪੜਾ ਪ੍ਰ ਲਕੜੀਆਂ ਸੀਸ ਤੋ ਨਾ ਉਤਾਰੀਆਂ ਮਤਿ ਭਿਜ ਜਾਣ। ਤਾਂ ਸਾਹਿਬ ਸਿਕਾਰ ਚੜੇ ਉਸੇ ਖੂਹ ਤੇ ਆਏ। ਤਾਂ ਬਚਨ ਹੋਆ ਇਸ ਖੂਹ ਵਿਚ ਕੇਹਾ ਦਮ ਔਦਾ ਹੈ ਤਾਂ ਸਿਖ ਨੇ ਪੁਛਿਆ ਤੇ ਭਾਈ ਮੰਝ ਬੋਲਿਆ। ਤਾਂ ਸਿਖਾ ਨੇ ਵਾਗ ਡੋਰ ਵਗਾਈ ਤਾਂ ਓਹੁ ਬੋਲਿਆ। ਜੋ ਪਹਿਲੇ ਲਕੜੀਆਂ ਕਢੋ ਜੋ ਭਿਜ ਨਾ ਜਾਣ ਪਿਛੇ ਮੈ ਨਿਕਲਾਂ ਗਾ। ਤਾਂ ਉਨਾ ਪਹਲੇ ਲਕੜੀਆਂ ਕਡੀਆਂ ਭਾਈ ਮੰਝ ਪਿਛੇ ਨਿਕਲਿਆ। ਤਾਂ ਸਾਹਿਬ ਬਹੁਤ ਪ੍ਰਸੰਨ ਹੋਏ । ਓਹੁ ਚਰਨਾ ਤੇ ਗਿਰ ਪੜਾ। ਤਾਂ ਸਾਹਿਬ ਉਠ ਕੇ ਅੰਗ ਨਾਲਿ ਲਾਇਆ। ਓਨਾ ਨੂ ਤਿਨ ਲੋਕ ਦੀ ਸੋਝੀ ਹੋਈ। ਬਚਨ ਹੋਆ ਪੁਰਖਾ ਕੁਛ ਮੰਗ। ਉਸ ਨੇ ਅਰਦਾਸ ਕੀਤੀ ਜੀ ਗਰੀਬ ਨਿਵਾਜ ਤੁਸਾ ਦੇਣਾ ਹੈ ਸੋ ਦੇ ਰਹੇ ਹੋ। ਹੁਣ ਸਾਨੂ ਏਹੁ ਦਾਨ ਦੇਵੋ ਜੋ ਸਾਡੀ ਮੰਗਣ ਦੀ ਬ੍ਰਿਤ ਨਾ ਉਪਜੇ। ਬਚਨ ਹੋਆ ਏਹੁ ਵੀ ਪ੍ਰਾਪਤਿ ਹੋਵੈ ਗੀ। ਕੁਛ ਹੋਰ ਮੰਗ ਤਾਂ ਉਸ ਨੇ ਕਿਹਾ ਫੇਰ ਸਿਖਾਂ ਨੂ ਇਤਨੀ ਤਾੜਨਾ ਨਾ ਕਰਨੀ। ਜੋ ਕਲਜੁਗ ਦਾ ਸਮਾ ਹੈ। ਬਚਨ ਹੋਆ ਏਵੇ ਕਰਾਂ ਗੇ। ਹੋਰ ਕੁਛ ਮੰਗ ਤਾਂ ਉਸ ਅਰਦਾਸ ਕੀਤੀ ਗਰੀਬ ਨਿਵਾਜ ਸਿਦਕ ਦਾਨ ਦੀਜੈ। ਬਚਨ ਹੋਆ ਮੰਝ ਪਿਆਰਾ ਗੁਰੂ ਨੂ ਗੁਰੂ ਮੰਝ ਪਿਆਰਾ। ਮੰਝ ਗੁਰੂ ਕਾ ਬੋਹਿਥਾ ਜਗ ਲੰਘਣ ਹਾਰਾ। ਬਚਨ ਹੋਆ ਭਾਈ ਮੰਝ ਤੇ ਪਿਰਾਣਾ ਤੁਸਾ ਨੂ ਸਿਦਕ ਹੋਵੇ ਗਾ।

## ਅਗੇ ਸਾਖੀ ਭਾਈ ਹੁਮਜਾ ਬਾਲਾ ਨਾਨੋ ਤੇ ਭਾਈ ਸੂਰੀ ਦੀ ਤੁਰੀ

ਭਾਈ ਹੁਮਜਾ ਭਾਈ ਬਾਲਾ ਮਰਵਾਹ। ਭਾਈ ਨਾਨੋ ਓਹੁਰੀ ਤੇ ਭਾਈ ਸੂਰੀ ਚੌਧਰੀ। ਗੁਰੂ ਅਰਜਨ ਦੇਵ ਜੀ ਦੀ ਸਰਨ ਆਏ। ਤੇ ਅਰਦਾਸ ਕੀਤੀ ਜੀ ਸਚੇ ਪਾਤਸਾਹ। ਸ਼ਾਸਤ੍ਰ ਵਿਚ ਸੁਣਿਆ ਹੈ ਜੋ ਕਾਂਸੀ ਦੀ ਵਡੀ ਉਪਮਾ ਹੈ। ਜੋ ਇਸਥਾਵਰ ਜੰਗਮ ਜਗਤ ਦੇ ਜੀਵ ਹੈ ਤੇ ਪ੍ਰਾਨ ਤਿਆਗਦੇ ਹੈਨ। ਸੋ ਸਭ ਸ਼ਿਵ ਦੀ ਪੁਰੀ ਨੂ ਜਾਇ ਪ੍ਰਾਪਤਿ ਹੁਦੇ ਹੈਨ। ਅਸੀ ਤੁਸਾਡੀ ਰਸਨਾ ਤੋ ਅੰਮ੍ਰਿਤਿ ਸਰ ਦੀ ਉਪਮਾਂ ਸੁਣਦੇ ਹਾਂ। ਬਚਨ ਹੋਆ ਭਾਈ ਏਸ ਅੰਮ੍ਰਿਤ ਸਰ ਦੇ ਦੁਆਲੇ ਦੁਆਦਸ ਕੋਸ ਪ੍ਰਜੰਤ ਸਭੇ ਤੀਰਥ ਤੀਨ ਤੀਨ ਲੋਕ ਕੇ ਕਲਜੁਗ ਥੀ ਭੈ ਮਾਨ ਹੋਕੇ ਨਿਵਾਸ ਆਇ ਕੀਤਾ ਹੈ। ਪ੍ਰਿਥਮੇ ਅਸੀ ਤਰਨ ਤਾਰਨ ਤੀਰਥ ਬਣਾਵਦੇ ਸੀ।

ਤੇ ਇਕ ਗੁਰਮੁਖ ਬਿਖਸਦਾ ਕਿਰਤਿ ਕਰਕੇ ਇਕ ਰੁਪਈਯਾ ਮੇਲੇ ਤੇ ਲਿਆਵਦਾ ਸੀ। ਤਰਨ ਤਾਰਨ ਤੇ ਆਇਆ ਤਾਂ ਅਧਾ ਰੁਪਈਯਾ ਭੇਟਿ ਰਖਿਆ ਤੇ ਅਧਾ ਪਲੇ ਬੰਨਕੇ ਕਾਰ ਤਰਨ ਤਾਰਨ ਦੀ ਕਰਨ ਲਗਾ। ਤੇ ਸਾਡੇ ਵੀਚਾਰ ਆਇਆ ਅੱਧਾ ਤੀਰਥ ਏਹੁ ਰਚੀਏ। ਤੌ ਲਗ ਨੂਰਦੀ ਦੇ ਠਾਣੇ ਵਾਲੇ ਆਵਿਆ ਵਿਚੋ ਇਟਾਂ ਉਠਾ ਕੇ ਲੈ ਗਏ। ਤਾਂ ਅਸਾਂ ਬਚਨ ਕੀਤਾ ਜਿਸ ਸਮੇ ਇਨਾ ਐਰੇ ਪਟਕੇ ਏਹੁ ਇਟਾਂ ਲੈ ਆਵਾਂਗੇ ਤਿਸ ਸੇ ਉਸਾਰਾਂ ਗੇ। ਤਾਂ ਇਕ ਇਸਤ੍ਰੀ ਤੇ ਪੁਰਖ ਆਏ ਜੋ ਗਰੀਬ ਨਿਵਾਜ ਮੈ ਅਮਕੇ ਧਨੀ ਦੀ ਬੇਟੀ ਹਾਂ। ਮੇਰੇ ਪਿਤਾ ਕਰੋਪ ਹੋਕੇ ਇਕ ਕੁਸ਼ਟੀ ਨਾਲ ਮੇਰਾ ਵਿਆਹ ਕਰ ਦਿਤਾ ਹੈ। ਮੈ ਰਾਜੇ ਸੁੰਦਰੀਕ ਦੀ ਬੇਟੀ ਹਾਂ। ਪੰਜ ਬੇਟੀਆਂ ਹੋਰ ਸੀ ਆਪ ਉਸ ਨੇ ਸਭਨਾ ਤੋ ਪੁਛਿਆ ਤੁਸੀ ਕਿਸ ਦੇ ਕਰਮ ਖਾਂਦੀਆਂ ਹੈ। ਉਨਾ ਨੇ ਕਿਹਾ ਰਾਜਾ ਸਾਡੇ ਜੇਹੀਆਂ ਇਸਤ੍ਰੀਆ ਹੋਰ ਬਹੁਤ ਹੈ। ਅਸੀ ਤੇਰੇ ਘਰਿ ਜਨਮ ਲਿਆ ਹੈ ਤਾਂ ਅਸੀ ਬਹੁਤ ਸੁਖੀ ਰਹਿਦੀਆ ਹਾਂ। ਤੇ ਮੈ ਸਚਿ ਕਿਹਾ ਜੋ ਰਾਜਾ ਕੋਈ ਕਿਸੇ ਦੇ ਕਰਮ ਨਹੀ ਖਾਦਾ। ਜੇ ਅਸਾ ਕੋਈ ਵਡੇ ਕਰਮ ਕੀਤੇ ਹੈ ਤਾਂ ਤੇਰੇ ਘਰਿ ਜਨਮ ਪਾਇਆ ਹੈ। ਤਬ ਪਿਤਾ ਕਰੋਧ ਕੀਤਾ ਜੋ ਇਸ ਨੂ ਕਿਸੇ ਕੋਹੜੀ ਨੂ ਸੌਪ ਆਵੋ। ਵੇਖਾਂ ਜੋ ਆਪਣੇ ਕਰਮਾ ਕਰ ਕਿਸਤਰਾਂ ਸੁਖੀ ਰਹਿੰਦੀ ਹੈ। ਤਬ ਮੇਰਾ ਇਸ ਕੁਸਟੀ ਨਾਲਿ ਵਿਆਹ ਕਰ ਦਿਤਾ। ਮੈ ਇਸ ਨੂ ਖਾਰੇ ਵਿਚ ਪਾਕੇ ਲਈ ਫਿਰਦੀ ਸੀ। ਮੈ ਅੰਮ੍ਰਿਤਿ ਸਰ ਦੀ ਬੇਰ ਥਲੇ ਰਖਿ ਕੈ ਮੈ ਭਿਛਿਆ ਕੋ ਗਈ ਤੇ ਵਿਸਾਖੀ ਦਾ ਦਿਨ ਸੀ। ਇਸ ਨੇ ਦੇਖਦਿਆਂ ਇਕ ਕਾਗ ਜਲ ਇਸ ਵਿਚ ਇਸਨਾਨ ਕਰਕੇ ਸਵੇਤ ਹੋ ਗਿਆ। ਫੇਰ ਏਸ ਨੇ ਵੀ ਓਸ ਜਲ ਵਿਚ ਇਸਨਾਨ ਕੀਤਾ ਏਹ ਵੀ ਅਰੋਗ ਹੋ ਗਿਆ। ਸਭੇ ਨਿਸਾਨੀਆਂ ਮੈ ਏਸ ਦੀਆਂ ਪਛਾਣਦੀ ਹਾਂ। ਅਸਾਂ ਅੰਤਰਿ ਧ੍ਹਿਆਂਨ ਹੋਕੇ ਦੇਖਿਆ। ਤਾਂ ਅਸਾਂ ਨੂ ਸਤਿਗੁਰਾਂ ਦੀ ਆਗਿਆ ਹੋਈ ਜੋ ਪ੍ਰਿਥਮੇ ਬੌਲੀ ਜੀ ਤੀਰਥ ਗੋਬਿੰਦ ਵਾਲ ਰਚਿਆ ਹੈ। ਓਸ ਦੀਆਂ ਚੌਰਾਸੀ ਪੌੜੀਆਂ ਕੀਤੀਆਂ ਹੈ। ਜੋ ਇਕ ਮਨ ਹੋ ਕੇ ਪੌੜੀਆਂ ਤੇ ਜਪਜੀ ਦਾ ਭੋਗ ਪਾਕੇ ਇਸਨਾਨ ਕਰੇ। ਇਕ ਮਨ ਪੌੜੀ ਤੇ ਭੋਗ ਪਵੇਗਾ ਉਸਦੀ ਚੁਰਾਸੀ ਕਟੀ ਜਾਵੇਗੀ। ਏਹੁ ਅੰਮ੍ਰਿਤਿ ਸਰ ਤੀਰਥ ਤੁਸਾਂ ਰਚਣਾ। ਤੇ ਵਿਚ ਹਰਿਮੰਦ੍ਰ ਰਚਣਾ। ਤੇ ਵਿਚਿ ਗ੍ਰਿੰਥ ਜੀ ਰਖਣਾ। ਜੋ ਏਥੇ ਇਸਨਾਨ ਕਰਕ ਗ੍ਰਿੰਥ ਜੀ ਧਿਆਨ ਲਾਕੇ ਸੁਣੇਗਾ। ਉਸ ਦੇ ਸਭ ਪਿਤਰਾਂ ਦਾ ਉਧਾਰ ਹੋਵੈ ਗਾ। ਬਚਨ ਹੋਆ ਜਿਸ ਅਸਥਾਂਨ ਗੁਰੂ ਰਾਮ ਦਾਸ ਜੀ ਦਾ ਸਰੀਰ ਹੋਮਿਆ ਹੈ ਓਥੇ ਹੀ ਹਰਿਮੰਦ੍ਰ ਉਸਾਰਨਾ। ਗੁਰੂ ਰਾਮ ਦਾਸ ਜੀ ਵਿਸਨ ਰੂਪ ਹੈਨ। ਵਿਸਨ ਕਾ ਨਾਮ ਹਰਿ ਭੀ ਕਹਿਦੇ ਹੈ। ਤਾਂ ਇਸ ਕਾ ਨਾਮ ਹਰਿਮੰਦ੍ਰ ਹੈ। ਨਾਮ ਅਰੁ ਨਾਮੀ ਮੇ ਕੋਈ ਭੇਦ ਨਹੀ। ਅਠ ਪਹਿਰ ਏਥੇ ਨਾਮ ਦਾ ਉਚਾਰ ਹੋਵੇਗਾ ਤਾਂ ਹਰਿਮੰਦ੍ਰ ਨਾਮ ਹੋਵੈਗਾ। ਜੈਸੇ ਸਾਰੀ ਗੰਗਾ ਤੋ ਹਰਿਦੁਆਰ ਦਾ ਮਹਾਤਮ ਵਸੇਖ ਹੈ। ਤੈਸੇ ਹਰਿਮੰਦਰ ਕੇ ਨੀਰ ਕੀਆ ਪੌੜੀਆਂ ਰਚੀਆਂ। ਓਸ ਜਗ੍ਹਾ ਦੇ ਇਸਨਾਨ ਦਾ ਫਲੁ ਸਭ ਤੋ ਵਸੇਖ ਹੋਵੈ ਗਾ। ਇਸ ਦੇ ਪ੍ਰਥਾਏ ਸਬਦ ਹੈ।

ਸੂਹੀ ਮਹਲਾ ੫ ॥

*ਹਰਿ ਜਪੇ ਹਰਿ ਮੰਦਰੁ ਸਾਜਿਆ ਸੰਤ ਭਗਤ ਗੁਣ ਗਾਵਹਿ ਰਾਮ॥*

ਸਿਮਰਿ ਸਿਮਰਿ ਸੁਆਮੀ ਪ੍ਰਭੁ ਅਪਨਾ ਸਗਲੇ ਪਾਪ ਤਜਾਵਹਿ ਰਾਮ॥
ਹਰਿ ਗੁਣ ਗਾਇ ਪਰਮ ਪਦੁ ਪਾਇਆ ਪ੍ਰਭ ਕੀ ਊਤਮ ਬਾਣੀ॥
ਸਹਜ ਕਥਾ ਪ੍ਰਭ ਕੀ ਅਤਿ ਮੀਠੀ ਕਥੀ ਅਕਥ ਕਹਾਣੀ॥
ਭਲਾ ਸੰਜੋਗੁ ਮੂਰਤੁ ਪਲੁ ਸਾਚਾ ਅਬਿਚਲ ਨੀਵ ਰਖਾਈ॥
ਜਨ ਨਾਨਕ ਪ੍ਰਭ ਭਏ ਦਇਆਲਾ ਸਰਬ ਕਲਾ ਬਣਿ ਆਈ॥ ੧॥
ਆਨੰਦਾ ਵਜਹਿ ਨਿਤ ਵਾਜੇ ਪਾਰਬ੍ਰਹਮੁ ਮਨਿ ਵੂਠਾ ਰਾਮ॥
ਗੁਰਮੁਖੇ ਸਚੁ ਕਰਣੀ ਸਾਰੀ ਬਿਨਸੇ ਭ੍ਰਮ ਭੈ ਝੂਠਾ ਰਾਮ॥
ਅਨਹਦ ਬਾਣੀ ਗੁਰਮੁਖਿ ਵਖਾਣੀ ਜਸੁ ਸੁਣਿ ਸੁਣਿ ਮਨੁ ਤਨੁ ਹਰਿਆ॥
ਸਰਬ ਸੁਖਾ ਤਿਸ ਹੀ ਬਣਿ ਆਵੈ ਜੋ ਪ੍ਰਭਿ ਅਪਨਾ ਕਰਿਆ॥
ਘਰ ਮਹਿ ਨਵ ਨਿਧਿ ਭਰੇ ਭੰਡਾਰਾ ਰਾਮ ਨਾਮਿ ਰੰਗੁ ਲਾਗਾ॥
ਨਾਨਕ ਜਨ ਪ੍ਰਭੁ ਕਦੇ ਨ ਵਿਸਰੈ ਪੂਰਨ ਜਾ ਕੇ ਭਾਗਾ॥ ੨॥
ਛਾਇਆ ਪ੍ਰਭਿ ਛਤ੍ਰਪਤਿ ਕੀਨ੍ਹੀ ਸਗਲੀ ਤਪਤਿ ਬਿਨਾਸੀ ਰਾਮ॥
ਦੂਖ ਪਾਪ ਕਾ ਡੇਰਾ ਢਾਠਾ ਕਾਰਜੁ ਆਇਆ ਰਾਸੀ ਰਾਮ॥
ਹਰਿ ਪ੍ਰਭਿ ਫੁਰਮਾਇਆ ਮਿਟੀ ਬਲਾਇਆ ਸਾਚੁ ਧਰਮੁ ਪੁੰਨੁ ਫਲਿਆ॥
ਸੋ ਪ੍ਰਭੁ ਅਪੁਨਾ ਸਦਾ ਧਿਆਈਐ ਸੋਵਤ ਬੈਸਤ ਖਲਿਆ॥
ਗੁਣ ਨਿਧਾਨ ਸੁਖ ਸਾਗਰ ਸੁਆਮੀ ਜਲਿ ਥਲਿ ਮਹੀਅਲਿ ਸੋਈ॥
ਜਨ ਨਾਨਕ ਪ੍ਰਭ ਕੀ ਸਰਣਾਈ ਤਿਸੁ ਬਿਨੁ ਅਵਰੁ ਨ ਕੋਈ॥ ੩॥
ਮੇਰਾ ਘਰੁ ਬਨਿਆ ਬਨੁ ਤਾਲੁ ਬਨਿਆ ਪ੍ਰਭ ਪਰਸੇ ਹਰਿ ਰਾਇਆ ਰਾਮ॥
ਮੇਰਾ ਮਨੁ ਸੋਹਿਆ ਮੀਤ ਸਾਜਨ ਸਰਸੇ ਗੁਣ ਮੰਗਲ ਹਰਿ ਗਾਇਆ ਰਾਮ॥
ਗੁਣ ਗਾਇ ਪ੍ਰਭੂ ਧਿਆਇ ਸਾਚਾ ਸਗਲ ਇਛਾ ਪਾਈਆ॥
ਗੁਰ ਚਰਣ ਲਾਗੇ ਦੁਸਟਿ ਭਾਗੇ ਮਨਿ ਵਜੀਆ ਵਾਧਾਈਆ॥
ਕਰੀ ਨਦਰਿ ਸੁਆਮੀ ਸੁਖਹ ਗਾਮੀ ਹਲਤੁ ਪਲਤੁ ਸਵਾਰਿਆ॥
ਬਿਨਵੰਤਿ ਨਾਨਕ ਨਿਤ ਨਾਮੁ ਜਪੀਐ ਜੀਉ ਪਿੰਡੁ ਜਿਨਿ ਧਾਰਿਆ॥੪॥੪॥੭॥

ਤਿਸ ਦਾ ਵੀਚਾਰ। ਇਕ ਸਮੇ ਮਹਾਂ ਦੇਵ ਤੇ ਪਾਰਬਤੀ ਅਗਸਤਿ ਦੇ ਆਸਰਮ ਸੋ ਕਈਲਾਸ ਪਰਬਤ ਕੋ ਚਲੇ ਜਾਤੇ ਸੇ। ਪ੍ਰਿਥਮੇ ਜਬ ਹਰਿਮੰਦ੍ਰ ਜੀ ਕੇ ਅਸਥਾਨ ਆਏ ਮਹਾਂ ਦੇਵ ਬਲਦ ਤੋਂ ਉਤਰ ਕੇ ਅਸਟਾਂਗ ਡੰਡੌਤ ਕੀਆ ਬਹੁਰ ਚਲੇ। ਜਬ ਗੰਗਾ ਜੀ ਕੇ ਹਰਿਦੁਆਰ ਪ੍ਰ ਗਏ ਫੇਰ ਸਿਵਜੀ ਨੇ ਅਸਟਾਂਗ ਡੰਡੌਤ ਕੀਆ। ਤੋ ਪਾਰਬਤੀ ਨੇ ਪੁਛਿਆ ਜੋ

ਊਹਾ ਤੁਮਨੇ ਉਦਿਆਨ ਮੇ ਅਸਟਾਂਗ ਡੰਡੌਤ ਕੀਆ ਥਾ। ਈਹਾਂ ਗੰਗਾ ਕੇ ਕਿਨਾਰੇ ਪ੍ਰ ਅਸਟਾਂਗ ਡੰਡੋਤ ਕੀਆ। ਇਨੋ ਅਸਥਾਨੋ ਮੈ ਕਉਨ ਸੀ ਕਲਾ ਹੈ। ਸਿਵਜੀ ਨੇ ਕਿਹਾ ਉਸ ਅਸਥਾਨ ਤ੍ਰੇਤੇ ਕੇ ਸਮੇ ਏਕ ਰਿਖ ਮਹਾਰਾਜ ਕੇ ਨਾਮ ਕਾ ਆਠ ਪਹਿਰ ਪੂਜਾ ਕਰਤਾ ਥਾ। ਜਿਸ ਸਮੇ ਭਾਗੀਰਥ ਗੰਗਾ ਕੋ ਲਿਆਏ ਓਸ ਅਸਥਾਨ ਮਹਾਤਮ ਕਾ ਨਾਮ ਸੁਣਿਕੇ ਗੰਗਾ ਜੀ ਇਸਥਿਤ ਹੋ ਰਹੀ ਹੈ। ਰਿਖ ਨੇ ਕਹਾ ਤੂੰ ਨਰਾਇਣ ਕੇ ਨਾਮ ਵਾਸਤੇ ਈਹਾਂ ਇਸਥਿਤ ਹੋ ਰਹੀ ਹੈ। ਇਸ ਅਸਥਾਨ ਤੇ ਤੇਰੀ ਮਹਿਮਾ ਅਧਕ ਹੋਵੈ ਗੀ। ਤੂੰ ਅਬ ਜਾਹਿ ਭਾਗੀਰਥ ਕਾ ਕਾਰਜ ਸਿਧ ਕਰ। ਸਿਵ ਨੇ ਪਾਰਬਤੀ ਕੋ ਕਿਹਾ ਉਸ ਅਸਥਾਨ ਮੇ ਏਸ ਵਾਸਤੇ ਡੰਡੌਤ ਕੀਤੀ ਜੋ ਕਲਜੁਗ ਕੇ ਸਮੇ ਆਪ ਨਿਰੰਕਾਰ ਗੁਰੂ ਨਾਨਕ ਦੇਵ ਜੀ ਕਾ ਰੂਪ ਧਾਰ ਕੇ ਉਤਪਤ ਹੋਵੈ ਗਾ। ਅਰੁ ਪੰਜਵਾ ਮਹਲ ਉਨਕੇ ਗੁਰੂ ਅਰਜਨ ਜੀ ਹਰਿਮੰਦ੍ਰ ਰਚਨਗੇ। ਊਹਾਂ ਆਠ ਪਹਿਰ ਨਰਾਇਣ ਕੇ ਨਾਮ ਕਾ ਜਸੁ ਹੋਵੇਗਾ। ਮੈ ਨਰਾਇਣ ਕੇ ਨਾਮ ਕਾ ਉਪਾਸਕੀ ਹਾਂ। ਇਸ ਕਰਿ ਊਹਾਂ ਉਦਿਆਨ ਮੈ ਡੰਡੌਤ ਕੀਤੀ ਸੀ। ਭਾਈ ਮਨੀ ਸਿੰਘ ਜੀ ਨੇ ਸਿਖਾਂ ਕੋ ਕਹਾ। ਜੋ ਗੁਰੂ ਅਰਜਨ ਜੀ ਹਰਿ ਕੇ ਨਾਮ ਕਾ ਜਾਪ ਜਪਦੇ ਹੈ। ਹਰਿ ਸੇ ਪੂਛ ਕੇ ਹਰਿਮੰਦ੍ਰ ਜੀ ਸਾਜਿਆ ਹੈ। ਈਹਾਂ ਸੰਤ ਭਗਤਿ ਕਠੇ ਹੋ ਕੇ ਨਰਾਇਣ ਕਾ ਜਸੁ ਗਾਵੈ ਗੇ। ਸਿਮ੍ਰਨ ਕਰਿ ਸ੍ਵਨ ਕਰਿ ਸਭਨੋਂ ਕੇ ਪਾਪ ਕਟੀਏ ਗੇ। ਗ੍ਯਿਾਂਨ ਕੇ ਪ੍ਰਮ ਪਦ ਕੋ ਪ੍ਰਾਪਤਿ ਹੋਵੈ ਗਾ। ਈਹਾਂ ਸਹਿਜਿ ਕੀ ਕਥਾ ਪ੍ਰਭ ਕੀ ਅਤ ਮੀਠੀ ਹੋਵੈ ਗੀ। ਈਹਾਂ ਭਲਾ ਸੰਜੋਗ ਕਰਿ ਅਬਚਲ ਨੀਵ ਰਖੀ ਹੈ। ਜਿਸ ਪ੍ਰ ਮਹਾਰਾਜ ਕੀ ਕ੍ਰਿਪਾ ਹੋਵੇਗੀ ਸੋ ਈਹਾਂ ਆਵੇਗਾ। ਉਸ ਕੋ ਸਰਬ ਕਲਾ ਕਰਿ ਕੇ ਵਾਹਿਗੁਰੂ ਜੀ ਸੋ ਬਨਿ ਆਵੈ ਗੀ। ਨਿਤਾ ਪ੍ਰਤੀ ਜੋ ਇਥੇ ਆਨੰਦ ਕੇ ਵਾਜੇ ਵਜਣਗੇ। ਤੇ ਪਾਰ ਬ੍ਰਹਮ ਕਾ ਨਾਮ ਸਿਖਾ ਕੇ ਮਨ ਆਨ ਵਸੇਗਾ। ਸਚੀ ਚਾਲ ਚਲਿਨਗੇ। ਆਤਮ ਗ੍ਯਿਾਂਨ ਸਿਖਾਂ ਦੇ ਮਨ ਨਿਵਾਸ ਕਰੇਗਾ। ਦੇਹਿ ਅਭਿਮਾਨ ਕਾ ਜੋ ਝੂਠ ਭਰਮ ਹੈ ਸੋ ਨਿਵਰਤਿ ਹੋ ਜਾਵੈ ਗਾ। ਤੇ ਅਨਹਦਿ ਕੀ ਬਾਣੀ ਜੋ ਨਿਤਾ ਪ੍ਰਤ ਸੁਣਨਗੇ ਤਾਂ ਇਨਾ ਦਾ ਮਨ ਜੋ ਪਾਪ ਕਰਿ ਸੁਕਚਿਆ ਹੋਇਆ ਹੈ ਸੋ ਖਿੜ ਆਵੈ ਗਾ। ਸਰਬ ਸੁਖ ਇਸ ਲੋਕ ਕੇ ਅਰੁ ਸੁਰਗ ਕੇ ਅਰੁ ਜੀਵਨ ਮੁਕਤਿ ਕੀ ਦਿਸਾ ਉਨ ਕੋ ਪ੍ਰਾਪਤਿ ਹੋਵੈ ਗੀ। ਸਤਿਗੁਰਾਂ ਨੇ ਆਪਣੇ ਘਰਿ ਮਹਿ ਨੌ ਨਿਧ ਰਾਮ ਨਾਮ ਕੀ ਰਖੀ ਹੈ। ਜਿਉ ਪਿਤਾ ਕੇ ਘਰਿ ਪਦਾਰਥ ਹੋਤੇ ਹੈ ਤਾ ਪੁਤ੍ਰ ਭੋਗਦਾ ਹੈ ਕਿਸੇ ਕੇ ਪਾਸ ਮੰਗਣ ਨਹੀ ਜਾਦਾ। ਤੈਸੇ ਗੁਰੂ ਜੀ ਕੇ ਸਿਖਾ ਕਥਾ ਕੀਰਤਨ ਘਰਿ ਮੈ ਸੁਣੇਂ ਗੇ ਹੋਰ ਕਿਸੇ ਦੇਵੀ ਦੇਵਤੇ ਅਗ੍ਯਿਾਂਨੀ ਦੇ ਨਾ ਜਾਵੈਂ ਗੇ। ਹਰਿਮੰ ਦਰ ਜੀ ਮੈ ਨਾਮ ਕੀ ਛਾਇਆ ਸਭ ਊਪਰਿ ਪੜਿ ਜਾਵੈ ਗੀ। ਸਭ ਤ੍ਰਿਸਨਾ ਕੀ ਤਪਤ ਨਿਵਰਤਿ ਹੋ ਜਾਵੈ ਗੀ। ਦੁਖ ਪਾਪ ਕਾ ਮਨ ਮੈ ਡੇਰਾ ਕੀਤਾ ਹੈ ਓਹੁ ਢਹਿ ਜਾਵੈ ਗਾ। ਸਚ ਤੇ ਧਰਮ ਤੇ ਪੁੰਨ ਉਨਕੇ ਰਿਦੇ ਵਿਚ ਆਨ ਪ੍ਰਫੁਲਤੁ ਹੋਵੈ ਗਾ। ਮਹਾਰਾਜ ਕਾ ਨਾਮ ਸੁਤਿਆ ਬੈਠਿ ਖਲੋਤਿਆ ਸਦਾ ਅਰਾਧਨਗੇ। ਗੁਰਾਂ ਕੀ ਨਿਧ ਅਰੁ ਸੁਖਾਂ ਕਾ ਸਾਗਰ ਪ੍ਰਮੇਸਰ ਕਾ ਨਾਮ ਹੈ। ਪ੍ਰਮੇਸ੍ਰ ਜਲ ਥਲ ਮੈ ਵਿਆਪਿਆ ਹੋਆ ਹੈ ਜੋ ਹਰਿਮੰਦਰਿ ਜੀ ਮਹਿ ਤੁਰ ਆਵਨਿਗੇ ਤਿਨਾ ਕਾ ਉਧਾਰ ਹੋਵੈ ਗਾ। ਗੁਰੂ ਜੀ ਕਾ ਘਰਿ ਜੋ ਬਣਿਆ ਹੈ ਸੋ ਹਰਿ ਮੰਦਰ ਜੀ ਹੈ। ਤਾਲ ਜੋ ਬਣਿਆ ਹੈ ਸੋ ਇਹੁ ਮਾਨ ਸਰੋਵਰ ਹੈ। ਨਗਰੀ ਜੋ ਹੈ ਸੋ ਬ੍ਰਿਜ

ਹੈ। ਚੌਫੇਰ ਕਾ ਜੋ ਬਨ ਹੈ ਸੋ ਬਿੰਦਰਾ ਬਨ ਹੈ। ਜੈਸੇ ਸਮੁੰਦਰ ਮੈ ਜਹਾਜ ਹੁਦਾ ਹੈ ਤੈਸੇ ਅੰਮ੍ਰਿਤਿ ਸਰ ਜੀ ਮਾਨ ਸਰੋਵਰ ਹੈ। ਹਰਿ ਮੰਦਰ ਜਹਾਜ ਹੈ। ਅਰ ਪ੍ਰਮੇਸਰ ਕਾ ਨਾਮ ਮੁਹਾਣਾ ਹੈ। ਜੋ ਏਥੇ ਆ ਕੇ ਸਰਧਾ ਸੇ ਨਰਾਇਣ ਕਾ ਨਾਮ ਗਾਵਦੇ ਸੁਣਿਦੇ ਹੈ। ਉਨਾ ਦੀਆ ਸਗਲ ਇਛਾ ਪੂਰੀਆ ਹੁੰਦੀਆ ਹੈ। ਹੋਰ ਸਾਰਾ ਜਗਤਿ ਅਵਿਦਿਆ ਕੀ ਨੀਦ ਸੋ ਰਿਹਾ ਹੈ। ਗੁਰੂ ਜੀ ਕਾ ਸਬਦੁ ਜਾਗਦਾ ਹੈ। ਜੋ ਗੁਰਾਂ ਕੇ ਚਰਨੀ ਆਨ ਲਗਦੇ ਹੈ। ਸੋ ਗ੍ਹਿਾਂਨ ਕੀ ਜਾਗ੍ਰਤ ਕਰਿ ਜਾਗਦੇ ਹੈ। ਉਨਾ ਘਰਿ ਵਧਾਈ ਵਜਦੀ ਹੈ। ਅਰੁ ਨੇਤ੍ਰ ਸਰਵਨ ਸਨਮੁਖ ਕਰਦੇ ਹੈ। ਤਾਂ ਸਤਿਗੁਰ ਕ੍ਰਿਪਾ ਕੀ ਦ੍ਰਿਸਟਿ ਕਰਿ ਉਨਕੇ ਮਨ ਵਿਚ ਗ੍ਹਿਾਂਨ ਪ੍ਰਾਪਤ ਕਰਦੇ ਹੈਨ। ਤਿਨਕਾ ਹਲਤਿ ਪਲਤਿ ਸੌਰਦਾ ਹੈ। ਗੁਰੂ ਨਾਨਕ ਜੀ ਕਹਿਤੇ ਹੈ ਨਿਤਾ ਪ੍ਰਤੀ ਪ੍ਰਮੇਸਰ ਕਾ ਨਾਮ ਜਪਦੇ ਹੈ। ਤਿਨਕਾ ਜੀਉ ਪਿੰਡ ਸਭ ਉਧਾਰ ਹੁੰਦਾ ਹੈ। ਕਾਂਸੀ ਆਦਿਕ ਜੋ ਸਪਤ ਪੁਰੀਆ ਵਿਸਨੂੰ ਤੇ ਸਿਵ ਦੀਆਂ ਹੈਨ। ਸੋ ਇਸਤ੍ਰੀਆਂ ਹੈ। ਜੋ ਰਾਮਦਾਸ ਪੁਰਾ ਜੋ ਸਾਹਿਬਾਂ ਨੇ ਰਚਿਆ ਹੈ ਸੋ ਪੁਰਖ ਹੈ। ਇਨ ਪੁਰੀਆ ਤੋ ਕਰਮ ਮੁਖ ਹੈ। ਅਰੁ ਨਾਮ ਗੌਣ ਹੈ। ਤੇ ਇਸ ਰਾਮਦਾਸ ਪੁਰੇ ਮੈ ਪ੍ਰਮੇਸਰ ਕਾ ਨਾਮ ਹੀ ਮੁਖ ਹੈ। ਜੈਸੇ ਭਰਤਾ ਇਸਤ੍ਰੀ ਕੋ ਵਿਆਹ ਕੇ ਘਰਿ ਮੇ ਰਖਦਾ ਹੈ। ਤਾਂ ਇਸਤ੍ਰੀ ਸੋਭਾ ਪਾਵਦੀ ਹੈ। ਤੈਸੇ ਸਭੇ ਪੁਰੀਆਂ ਸੂਖਮ ਰੂਪ ਧਾਰਕੇ ਰਮਾਦਾਸ ਪੁਰੇ ਮੇ ਆਏ ਨਿਵਾਸ ਕਰਨ ਗੀਆਂ। ਤਾਂ ਪਵਿਤ੍ਰ ਹੋਣ ਗੀਆਂ। ਫੇਰ ਸਿਖਾਂ ਅਰਦਾਸ ਕੀਤੀ ਜੋ ਤਰਨ ਤਾਰਨ ਤੀਰਥ ਰਚਿਆ ਹੈ। ਬਚਨ ਹੋਆ ਤਰਨ ਤਾਰਨ ਤੀਰਥ ਸਿਖਾ ਦਾ ਰੋਗ ਗਵਾਵੇਗਾ। ਸਾਥ ਪ੍ਰਲੋਕ ਕੀ ਗਤਿ ਦੇਵੈ ਗਾ। ਸਮਾ ਪਾਕੇ ਏਹੁ ਵੀ ਪਕਾ ਤੀਰਥ ਹੋਵੇਗਾ। ਮਸਿਆ ਦੇ ਇਸਨਾਨ ਦਾ ਵਡਾ ਮਹਾਤਮ ਹੋਵੈਗਾ। ਅਬ ਤੁਮ ਅੰਮ੍ਰਿਤਿ ਸਰ ਤਿਆਰ ਕਰੋ। ਜੋ ਥੇਹੁ ਅੰਮ੍ਰਿਤਿ ਸਰ ਦੇ ਪਾਸ ਹੈ ਉਸ ਨੁ ਖੋਦਣਾ। ਓਥੇ ਇਕ ਜੋਗੀ ਬੈਠਾ ਹੈ। ਉਸ ਨੂ ਤੁਸਾ ਤੋ ਗ੍ਹਿਾਂਨ ਹੋਣਾ ਹੈ। ਅਸੀ ਅਮਰ ਸਰ ਤੇ ਆਏ ਥੇਹੁ ਖੋਦਿਆ ਉਸ ਦੇ ਵਿਚੋ ਇਕ ਮਟ ਨਿਕਲਿਆ। ਇਕ ਜੋਗੀ ਸਮਾਧਿ ਲਗੀ ਬੈਠਾ ਸੀ। ਉਸ ਦੇ ਚਰਨਾ ਤੇ ਪੁਟਣੀਆ ਤੇ ਮਖਣ ਕਸਤੂਰੀ ਮਲਾ ਕੇ ਸੁਚੇਤ ਕੀਤਾ। ਉਸ ਨੇ ਗੁਰੂ ਜੀ ਕਾ ਦਰਸਨ ਕੀਤਾ। ਤਾਂ ਜੋਗੀ ਨੇ ਕਿਹਾ ਆਜ ਸਾਡਾ ਜਨਮ ਸਫਲਾ ਹੋਇਆ। ਈਹਾਂ ਹੀ ਦੁਆਦਸ ਕੋਸ ਪ੍ਰ ਅੰਮ੍ਰਿਤਿ ਸਰ ਹੈ। ਸਭ ਤੀਰਥ ਏਸੇ ਜਗਾ ਨਿਵਾਸ ਕਰਨਗੇ। ਤੇ ਕੋਸ ਭਰ ਚੌਫੇਰ ਇਸ ਕਾ ਧ੍ਹਿਾਂਨ ਹੈ। ਏਥੇ ਹੀ ਜੋ ਤਾਲ ਗੁਰੂ ਰਾਮਦਾਸ ਜੀ ਦਿਵਾਇਆ ਹੈ। ਇਸ ਦੀ ਅਬ ਚਲ ਨੀਵ ਕਰਨੀ ਹੈ। ਤੇ ਇਸ ਦੇ ਵਿਚ ਵੀ ਤੇ ਦਵਾਲੇ ਵੀ ਨਿਰੰਕਾਰ ਕੇ ਨਾਮ ਕੀ ਸੋਭਾ ਸਦਾ ਹੋਵੈਗੀ। ਮੈ ਤ੍ਰੇਤੇ ਜੁਗ ਕੇ ਸਮੇ ਰਾਜੇ ਜਨਕ ਦਾ ਸਿਖ ਸੀ। ਮੈਨੂ ਗ੍ਹਿਾਂਨ ਦ੍ਰਿੜ ਨਹੀ ਹੋਇਆ ਸੀ। ਮੈਨੂ ਰਾਜੇ ਨੇ ਕਿਹਾ ਤੂੰ ਏਥੇ ਬੈਠ ਕੇ ਜੋਗ ਸਾਧਨਾ ਕਰ। ਮੈ ਕਲਜੁਗ ਕੇ ਸਮੇ ਗੁਰੂ ਨਾਨਕ ਜੀ ਕਾ ਔਤਾਰ ਧਾਰ ਕੇ ਪੰਜਵਾ ਔਤਾਰ ਗੁਰੂ ਅਰਜਨ ਜੀ ਦਾ ਧਾਰਾਂ ਗਾ। ਤੁਮ ਕੋ ਉਪਦੇਸ ਦੇਵਾਂਗਾ। ਹੁਣਿ ਥੋੜਾ ਦਰਸਨ ਕਰਕੇ ਮੁਕਤਿ ਹੋਆ ਹੂੰ। ਤਾਂ ਮੈ ਪ੍ਰਸਨ ਕਰਦਾ ਹਾਂ। ਜੋ ਜਗਤੁ ਸਚ ਹੈ ਕੇ ਝੂਠ ਹੈ। ਜੇ ਝੂਠ ਹੈ ਤਾਂ ਪ੍ਰਤਖ ਕਿਉ ਭਾਸਦਾ ਹੈ। ਜੇ ਸਚ ਹੈ ਤਾਂ ਗ੍ਹਿਾਂਨਵਾਨ ਰਿਦਾ ਦੂਰ ਕਿਉ ਹੋ ਜਾਂਦਾ ਹੈ। ਬਚਨ ਹੋਆ ਜੈਸੇ ਸੁਪਨੇ ਦੀ ਸਮਗਰੀ ਸੁਪਨੇ ਵਿਖੇ ਸਚ ਭਾਸਦੀ ਹੈ। ਤੇ ਜਾਗਤ ਸਮੇ ਨਸਟਿ ਹੋ ਜਾਦੀ ਹੈ। ਤੈਸੇ ਜਗਤੁ ਤੇ ਸਰੀਰ

ਅਗ੍ਯਾਂਨ ਮੇ ਸਚ ਭਾਸਦਾ ਹੈ। ਗ੍ਯਾਂਨ ਕੇ ਪ੍ਰਤਾਪ ਹੋਇਆ ਦੂਰ ਹੋ ਜਾਦਾ ਹੈ। ਸੂਹੀ ਮੈ ਸਬਦਿ ਹੈ। ਬਾਜੀਗਰਿ ਜੈਸੇ ਬਾਜੀ ਪਾਈ। ਨਾਨਾ ਰੂਪ ਭੇਖ ਦਿਖਲਾਈ। ਸਾਂਗੁ ਉਤਾਰਿ ਥੰਮਿ੍ਉ ਪਾਸਾਰਾ। ਤਬ ਏਕੋ ਏਕੰਕਾਰਾ। ਕਵਨ ਰੂਪ ਦ੍ਰਿਸਟਿਓ ਬਿਨਸਾਇਓ। ਕਤਹਿ ਗਇਓ ਉਹੁ ਕਤ ਤੇ ਆਇਓ। ਜਲ ਤੇ ਉਠਹਿ ਅਨਿਾ ਤਰੰਗਾ। ਕਨਿਕ ਭੂਖਨ ਕੀਨੇ ਬਹੁ ਰੰਗਾ ਬੀਜੁ ਬੀਜਿ ਦੇਖਿਓ ਬਹੁ ਪਰ ਕਾਰਾ। ਫਲ ਪਾਕੇ ਤੇ ਏਕੰਕਾਰ। ਸਹੰਸ ਘਟਾ ਮਹਿ ਏਕ ਅਕਾਸ। ਘਟਿ ਫੂਲ ਤੇ ਉਹੀ ਪ੍ਰਕਾਸ। ਬਚਨ ਹੋਆ ਜੈਸੇ ਬਾਜੀ ਗਰ ਦੀ ਬਾਜੀ ਝੂਠ ਹੈ। ਬਾਜੀਗਰ ਸਚ ਹੈ। ਜੈਸੇ ਪੂਤਲੀਆ ਕੋ ਖੇਲਾਵਤਾ ਹੈ। ਤੈਸੇ ਖੇਲਤੀਆਂ ਹੈ। ਜੋਗੀ ਨੇ ਕਿਹਾ ਜਗ ਆਰੰਭ ਵਾਦ ਹੋਇਆ। ਜੋ ਬਾਜੀ ਗਰ ਨੇ ਕਿਸੇ ਅਸਥਾਨ ਤੋਂ ਕਾਠ ਲੀਤਾ ਹੈ। ਕਿਸੇ ਅਸਥਾਨ ਤੋਂ ਹਥਿਆਰ ਪੂਤਲੀਆ ਦੇ ਘੜਨ ਵਾਲੇ ਲੀਤੇ ਹੈ। ਤੇ ਪੂਤਲੀਆ ਬਣਾਈਆ ਹੈਨ। ਤੇ ਕੰਚਨ ਕੇ ਭੂਖਨ ਹੋਤੇ ਹੈ। ਤੈਸੇ ਬ੍ਰਹਮ ਹੀ ਪ੍ਰਨਾਮ ਜਗਤਿ ਕੇ ਹੋ ਗਿਆ ਹੈ। ਤਾਂ ਬਚਨ ਹੋਆ ਪ੍ਰਨਾਮ ਵਾਦ ਸੋ ਹੋਤਾ ਹੈ। ਜੋ ਆਪਣੇ ਸਰੂਪ ਨੂ ਤਿਆਗ ਜਾਦਾ ਹੈ ਤਾਂ ਕੰਚਨ ਭੂਖਨ ਦੇ ਸਮੇ ਵੀ ਭੂਖਨ ਸਵਰਨ ਨਹੀ ਹੈ। ਤੇ ਤਰੰਗ ਜਲ ਦੇ ਸਮੇ ਵੀ ਜਲ ਹੀ ਹੈ। ਤਾਂ ਤੇ ਵਿਵਰਤਿ ਵਾਦ ਹੈ। ਸੁਇਨੇ ਕੇ ਭੂਖਨ ਵੀ ਸਵਰਨ ਹੈ। ਤੇ ਜਲ ਕੇ ਤਰੰਗ ਵੀ ਜਲ ਹੈ। ਤੈਸੇ ਜਗਤ ਵੀ ਬ੍ਰਹਮ ਰੂਪ ਹੀ ਹੈ। ਜਿਨਾ ਨੇ ਇਸ ਪ੍ਰਕਾਰ ਜਗਤਿ ਨੂ ਪਛਾਣਿਆ ਹੈ ਸੋਈ ਜੀਵਨ ਮੁਕਤਿ ਹੈ। ਜੈਸੇ ਆਕਾਸ ਮੈ ਸਹੰਸ ਘਟਿ ਮਟ ਹੋਦੇ ਹੈਨ। ਤੇ ਅਕਾਸ ਘਟਾ ਕੇ ਬਣਾਵਣ ਤੇ ਬਣਿਆ ਨਹੀ ਤੇ ਬਿਨਸਾਨ ਤੇ ਬਿਨਸਿਆ ਨਹੀ। ਇਕ ਹੀ ਬੀਜ ਸਭਨਾ ਫਲਾਂ ਵਿਚ ਹੋਦਾ ਹੈ। ਤੈਸੇ ਇਕ ਹੀ ਬ੍ਰਹਮ ਸਭ ਇਸਥਾਵਰ ਜੰਗਮ ਵਿਚ ਵਿਆਪਕ ਹੈ। ਵਿਵਰਤਿ ਵਾਦੁ ਹੈ। ਭਰਮ ਕਰਕੇ ਭਾਸਦੇ ਹੈ। ਜੋਗੀ ਬੋਲਿਆ ਅਬ ਮੈਨੂ ਨਿਸਚਾ ਆਇਆ ਹੈ। ਜੋ ਕੁਛ ਮੈ ਜਾਨਣਾ ਸੀ ਸੋ ਮੈ ਜਾਣਿਆ ਹੈ। ਅਬ ਮੈ ਸਰੀਰ ਦਾ ਤਿਆਗ ਕਰਦਾ ਹਾਂ। ਸੰਤੋਖਸਰ ਉਪਰਿ ਜੋਗੀ ਨੇ ਮਿਟੀ ਲੀਤੀ। ਸਾਹਿਬਾਂ ਨੇ ਅੰਮ੍ਰਿਤਿ ਸਰ ਦੀ ਤਿਆਰੀ ਕੀਤੀ। ਚੌਫੇਰਿ ਪੌੜੀਆਂ ਮਸੰਦਾ ਨੂ ਵੰਡਿ ਦਿਤੀਆਂ! ਬਚਨ ਹੋਆ ਜੇ ਪਕੀਆ ਬਹੀਆ ਕਰੋਗੇ ਤਾਂ ਥੋਡੀ ਮੁਨਿਆਦ ਪਕੀ ਹੋਵੈਗੀ। ਜੇ ਪੋਲੀਆਂ ਬਣਾਵੋਗੇ ਤਾਂ ਥੋਡਾ ਪੋਲ ਉਘੜ ਜਾਵੇਗਾ। ਫੇਰ ਹਰਿ ਮੰਦਰਿ ਜੀ ਕੇ ਅਸਥਾਨ ਖੜਾ ਹੋਕੇ ਸਬਦਿ ਉਚਾਰਿਆ। ਮਹਲਾ ੫। ਵਿਚਿ ਕਰਤਾ ਪੁਰਖ ਖਲੋਆ। ਵਾਲੁ ਨ ਵਿੰਗਾ ਹੋਆ। ਮਜਨੁ ਗੁਰ ਆਂ ਦਾ ਰਾਸੇ। ਜਪਿ ਹਰਿ ਹਰਿ ਕਿਲਵਿਖ ਨਾਸੇ। ਸੰਤਹੁ ਰਾਮਦਾਸ ਸਰੋਵਰੁ ਨੀਕਾ। ਜੋ ਨਾਵੈ ।੧। ਤਿਸ ਦਾ ਵੀਚਾਰ। ਜਿਸ ਸਮੇ ਈਸਰ ਦਾ ਧਿਆਨ ਧਾਰਿਆ ਤਾਂ ਈਸਰ ਪ੍ਰਤਖਿ ਹੋਇਆ। ਆਗਿਆ ਕੀਤੀ ਮੈ ਸੁਰਗੁਣਿ ਰੂਪ ਧਾਰਿ ਕੇ ਇਸ ਕੇ ਬੀਚ ਚਰਨ ਧਰੇ ਹੈ। ਅਰੁ ਨਿਰਗੁਣ ਰੂਪ ਮੇਰਾ ਨਾਮ ਹੈ। ਸੋ ਮੈ ਦੋਨੋ ਰੂਪ ਇਸ ਮੇ ਵਰਤਾਂ ਗਾ। ਜੋ ਇਸਨਾਨ ਕਰੇਗਾ ਉਸ ਕਾ ਮਜਨ ਰਾਸ ਆਵੈਗਾ। ਜੋ ਨਾਮ ਸਿਮਰੇ ਗਾ ਤਿਸ ਕੇ ਸਭ ਕਿਲ ਵਿਖ ਨਾਸ ਹੋਵਨ ਗੇ। ਜੋ ਜੈ ਜੈ ਕਾਰ ਦੇ ਸਬਦਿ ਗਾਵਨਗੇ। ਉਸ ਦੇ ਮਨ ਬਾਛਤਿ ਸਿਧ ਹੋਵਨ ਗੇ। ਜੋ ਨਾਮ ਧਿਆਨਗੇ। ਸੋ ਸਲਾਮਤਿ ਰਹਿਣਗੇ। ਉਨਾ ਦੇ ਕੁਲਾ ਦਾ ਉਧਾਰ ਹੋਵੇਗਾ। ਗ੍ਯਾਂਨ ਨੂ ਪ੍ਰਾਪਤ ਹੋਵਣਗੇ। ਜੋ ਸਦਾ ਇਸ ਦੀ ਸਰਨ ਰਹਿਣਗੇ। ਸੋ ਤੀਨ ਤਾਪ ਦੀ ਚਿੰਤਾ ਥੀ

ਨਿਵਰਿਤ ਹੋਵਣਗੇ। ਜੋ ਸੰਤ ਸਰੋਵਰ ਹੈ ਤਿਸ ਬਿਖੈ ਇਸਨਾਨ ਕਰਨਗੇ। ਸੋ ਮੁਕਤਿ ਨੂ ਪ੍ਰਾਪਤਿ ਹੋਵਣਗੇ। ਇਸ ਬਿਖੈ ਨਾਮ ਦਾ ਮਹਾਤਮ ਹੈ। ਤਿਸ ਬਿਖੈ ਮਨ ਕੋ ਇਸਨਾਨ ਕਰਾਵਨਗੇ ਸੋ ਜਨਮ ਮਰਨ ਥੀ ਰਹਿਤ ਹੋਵਨਗੇ। ਸਾਥ ਹੀ ਇਸਨਾਨ ਕਰਨਗੇ ਸਾਥ ਨਾਮ ਉਚਾਰਨਗੇ। ਜੋ ਇਸ ਜਗਾ ਸਰੀਰ ਦਾ ਤਿਆਗ ਕਰਨਗੇ ਸੋ ਮੇਰੇ ਪਰਮ ਪਦੁ ਕੋ ਪ੍ਰਾਪਤ ਹੋਵਨਗੇ। ਇਸ ਥਾਵਰਿ ਜੰਗਮ ਜੋ ਇਥੇ ਸਰੀਰ ਤਿਆਗੇਗਾ ਸੋ ਮੇਰੀ ਭਗਤੀ ਉਸ ਨੂ ਮਿਲੇਗੀ। ਇਸ ਦੇ ਦੁਆਲੇ ਚਰਨ ਚਰਨ ਤੇ ਸੌ ਸੌ ਤੀਰਥ ਇਸਥਿਤ ਹੋਵੇਗਾ।

## ਅਗੇ ਸਾਖੀ ਕਾਲਾ ਮਿਹਰਾ ਤੇ ਨਿਹਾਲੂ ਦੀ ਤੁਰੀ

ਕਾਲਾ ਮਿਹਰਾ ਨਿਹਾਲੂ ਪ੍ਰਵਤਾ ਵਿਚ ਰਹਿਦਾ ਸੀ। ਆਏ ਸਿਖ ਦੀ ਬਹੁਤ ਸੇਵਾ ਕਰਦਾ ਸੀ। ਹਜੂਰ ਦਰਸਨ ਨੂ ਆਏ। ਤਿਨਾ ਪ੍ਰਸਨ ਕੀਤਾ ਗ਼ਰੀਬ ਨਿਵਾਜ ਏਥੇ ਅੰਮ੍ਰਿਤਿ ਸਰ ਜੋ ਤਾਮਸੀ ਪਾਪੀ ਜੋ ਰਹਨਗੇ ਉਨਾ ਵੀ ਗੱਤ ਹੋਵੇਗੀ। ਬਚਨ ਹੋਆ। ਤਾਮਸੀ ਭੂਤ ਤੇ ਕਾਗ ਤੇ ਕੂਕਰ ਤੇ ਚੂਹੇ ਤੇ ਸਰਪ ਦੀ ਜੂਨ ਭੋਗਕੇ ਇਸੇ ਅਸਥਾਨ ਬਾਰੰਬਰ ਸਰੀਰ ਨੂ ਤਿਆਗ ਕਰਨ ਗੇ। ਓਹ ਵੀ ਭਗਤਿ ਨੂ ਪ੍ਰਾਪਤਿ ਹੋਵਨ ਗੇ। ਚਰਾਸੀ ਤੋ ਛੁਟਨ ਗੇ। ੭੬।

## ਅਗੇ ਸਾਖੀ ਕਕਾ ਕਾਲੋ ਦੀ ਤੁਰੀ

ਕਕਾ ਜਾਤਿ ਦਾ ਕਾਲੋ ਸੀ ਵਡਾ ਸੂਰਮਾ ਸੀ। ਓਸ ਅਰਦਾਸ ਕੀਤੀ ਜੋ ਸੂਰਮਿਆ ਨੂ ਕਿਆ ਪਦਵੀ ਪ੍ਰਾਪਤਿ ਹੁੰਦੀ ਹੈ। ਬਚਨੁ ਹੋਇਆ ਜੋ ਧਰਮ ਦੇ ਜੁਧ ਤੇ ਸਰੀਰ ਦਾ ਤਿਆਗ ਕਰਦੇ ਹੈ। ਅੰਤ ਕਾਲ ਵਾਹਿਗੁਰੂ ਜੀ ਦਾ ਧ੍ਹਿਾਂਨ ਕਰਦੇ ਹੈ। ਸੋ ਪ੍ਰਮ ਗਤਿ ਨੂ ਪ੍ਰਾਪਤਿ ਹੁੰਦੇ ਹੈਨ। ਜੋ ਮਾਰਿ ਮਾਰਿ ਕਰਿਕੇ ਸਰੀਰ ਤਿਆਗਦੇ ਹੈਨ। ਸੋ ਸਵਰਗ ਦੀ ਅਬਰੰਗਨ ਭੋਗਦੇ ਹੈਨ। ੭੭।

## ਅਗੇ ਸਾਖੀ ਭਾਈ ਸਦੂ ਦੀ ਤੇ ਰਾਮਦਾਸ ਦੀ ਤੁਰੀ

ਭਾਈ ਸਦੂ ਤੇ ਰਾਮਦਾਸ ਗੁਰੂ ਜੀ ਦੇ ਵਚਨ ਮੰਨਦੇ ਸਨ। ਉਨਾ ਅਰਦਾਸ ਕੀਤੀ ਜੀ ਸਚੇ ਪਾਤਿਸਾਹੁ ਅਸੀ ਤਾਂ ਅੰਮ੍ਰਿਤਿ ਸਰ ਹੀ ਰਹਾਂ ਗੇ। ਸਰੀਰ ਤਿਆਗਾਂ ਗੇ। ਪ੍ਰ ਏਹੁ ਬਬੇਕ ਸਰ ਤੇ ਰਾਂਮ ਸ੍ਰ ਜੋ ਹੈ ਇਨਾ ਦੇ ਇਸਨਾਨ ਦਾ ਕੀ ਫਲੁ ਹੈ। ਬਚਨੁ ਹੋਆ ਰਾਂਮ ਸਰ ਤੇ ਸੁਖਮਨੀ ਦਾ ਉਚਾਰ ਕੀਤਾ ਹੈ। ਚੌਬੀਸ ਹਜਾਰ ਇਸ ਕਾ ਅਖਰ ਹੈ ਇਸਕੈ ਪੜਨਿ ਤੇ ਚੌਬੀਸ ਹਜਾਰ ਸੁਆਸ ਸੁਫਲੁ ਹੁਦੇ ਹੈਨ। ਰਾਮ ਸਰ ਇਸ ਦੇ ਪਾਸ ਤੀਰਥ ਹੈ। ਏਸ ਦੇ ਇਸਨਾਨ ਤੇ ਸਭ ਪਾਪ ਨਸਟਿ ਹੋ ਜਾਦੇ ਹੈਨ। ਬਬੇਕ ਸਰ ਤੇ ਸਭ ਸਿਧ ਮੁਨੀਸਰ ਮਿਲਕੇ ਆਏ ਸਨ। ਜੋ ਅਸਾਂ ਨੂ ਏਥੇ ਰਹਣਿ ਨੂ ਜਗਾ ਦੇਵੋ। ਅਸਾਂ ਬਚਨ ਕੀਤਾ ਤੁਸਾ ਆਪਣੇ ਗੁਮਾਨ ਛਡਿਕੇ। ਗੰਗਾ ਦੇ ਅਲੋਪ ਸਮੇ ਤੁਸਾਂ ਆਣ ਨਿਵਾਸ ਕਰਨਾ। ਜੋ ਏਥੇ ਇਸਨਾਨ ਕਰੇਗਾ ਉਸ ਦੇ

ਪੂਰਬਲੇ ਪਾਪ ਕਟੀਏ ਗੇ। ਜੋ ਤੁਮਾਰਾ ਦਰਸਨ ਕਰੈਗਾ ਉਸ ਨੂ ਅਗੇ ਪਾਪ ਦੀ ਸਰਧਾ ਨਾ ਹੋਵੈ ਗੀ। ਜੋ ਬਬੇਕ ਸਰ ਮਜਨ ਮਜਨ ਕਰੇਗਾ ਸੋ ਗ੍ਰਿਾਂਨ ਨੂ ਪ੍ਰਾਪਤਿ ਹੋਵੈ ਗਾ। ੨੮।

## ਅਗੇ ਸਾਖੀ ਸੇਠਾ ਸਭਾਗ ਤੇ ਭਾਰਾ ਉਗਰਵੰਦੇ ਦੀ ਤੁਰੀ

ਸੇਠਾ ਸਭਾਗਾ ਤੇ ਭਾਰਾ ਉਗਰਵੰਦਾ ਅਰੋੜੇ ਚੂਹਿਣੀਆ ਵਿਚ ਰਹਿਦੇ ਸੀ। ਸਿਖਾ ਦੀ ਸੇਵਾ ਕਰਦੇ ਸੀ। ਰਾਤਿ ਨੂ ਜਾਗ੍ਰਤਿ ਕਰਨ। ਉਤਮ ਪ੍ਰਸਾਦਿ ਸਿਖਾ ਨੂ ਛਕੌਣ। ਬਸਤ੍ਰ ਉਤਮ ਸਿਖਾ ਨੂ ਪਹਿਰਾਵਣ। ਉਨਾ ਅਰਦਾਸ ਕੀਤੀ ਜੋ ਏਥੇ ਪਿਤਰਾਂ ਦੇ ਨਿਵਰਤਿ ਦਿਦੇ ਹੈ ਪਿਤਰਾਂ ਨੂ ਪਹੁਚਦਾ ਹੈ। ਕੇ ਨਹੀ ਪਹੁੰਚਦਾ। ਬਚਨ ਹੋਆ ਪਹੁਚਦਾ ਹੈ। ਗੁਰੂ ਨਾਨਕ ਜੀ ਬਚਨ ਕੀਤਾ ਹੈ। ਨਾਨਕ ਸ ਅਗੈ ਸੋ ਮਿਲੈ ਜਿ ਖਟੇ ਘਾਲੇ ਦੇਇ। ਉਨਾ ਕਿਹਾ ਜੀ ਏਥੇ ਏਹੁ ਤਾਂ ਸਿਖ ਜਾ ਬ੍ਰਾਹਮਨਾ ਨੂ ਖਵਾਏ ਗਾ। ਪਿਤ੍ਰ ਸੁਵਰਗ ਕੇ ਨਰਕ ਵਿਚਿ ਹੋਣ ਗੇ। ਉਨਾ ਨੂ ਕੈਸੇ ਪਹੁਚੇ ਗਾ। ਬਚਨੁ ਹੋਆ ਜੇ ਪਿਤ੍ਰਾ ਦੇ ਦਿਨ ਆਵਦੇ ਹੈਨ ਤਾਂ ਸਿਖਾਂ ਦੇ ਪਿਤ੍ਰ ਸਿਖਾਂ ਵਿਚ ਪ੍ਰਵੇਸ਼ ਕਰਦੇ ਹੈ। ਖੱਤ੍ਰੀਆਂ ਬ੍ਰਾਹਮਣਾਂ ਚੋਹੁ ਵਰਨਾ ਦੇ ਪਿਤ੍ਰ ਬ੍ਰਾਹਮਣਾਂ ਵਿਚ ਪ੍ਰਵੇਸ ਕਰਦੇ ਹੈ। ਓਹੁ ਅਹਾਰ ਉਨਾ ਨੂ ਪਹੁਚਦਾ ਹੈ। ਜੈਸੇ ਬਾਲਕ ਪਤੰਗ ਚਾੜ੍ਹਦਾ ਹੈ ਪਤੰਗ ਆਕਾਸ ਵਿਚ ਹੁਦਾ ਹੈ ਡੋਰ ਬਾਲਕ ਦੇ ਹਥ ਵਿਚ ਹੁਦੀ ਹੈ। ਉਸ ਡੋਰ ਕੇ ਮਾਰਗ ਜੋ ਬਾਲਕ ਖਤ ਭੇਜਦਾ ਹੈ ਸੋ ਜਾਏ ਪਹੁੰਚਦਾ ਹੈ। ਤੈਸੇ ਪਿਤ੍ਰ ਕਿਸੇ ਅਸਥਾਨ ਹੁਦੇ ਹੈ ਉਨ ਕੇ ਮੋਹਿ ਦੀ ਡੋਰ ਪੁਤ੍ਰਾਂ ਦੇ ਮਨ ਮੇ ਹੋਤੀ ਹੈ। ਉਸ ਮੋਹੁ ਦੁਆਰੇ ਪਿਤ੍ਰਾਂ ਨੂ ਪ੍ਰਸਾਦੁ ਜਾ ਪ੍ਰਾਪਤਿ ਹੁਦਾ ਹੈ।

## ਪਉੜੀ ੨੪ ਪੰਜਾਬ ਵਿਚ ਵੱਸਦੇ ਨਾਮੀ ਸਿੱਖ।

੧. ਪੈੜਾ ਜਾਤਿ ਚੰਡਾਲੀਆ ਜੇਠੇ ਸੇਠੀ ਕਾਮ ਕਮਾਈ।

੨. ਲਟਕਣੁ ਘੂਰਾ ਜਾਣੀਐ ਗੁਰਦਿਤਾ ਗੁਰਮਤਿ ਗੁਰਭਾਈ।

੩. ਕਟਾਰਾ ਸਰਾਫ ਹੈ ਭਗਤੁ ਵਡਾ ਭਗਵਾਨ ਸੁਭਾਈ।

੪. ਸਿਖ ਭਲਾ ਰਵਿਤਾਸ ਵਿਚਿ ਧਉਣੁ ਮੁਰਾਰੀ ਗੁਰ ਸਰਣਾਈ।

੫. ਆਡਿਤ ਸੁਇਨੀ ਸੂਰਮਾ ਚਰਣ ਸਰਣਿ ਚੂਹੜ ਜੇ ਸਾਈ।

੬. ਲਾਲਾ ਸੇਠੀ ਜਾਣੀਐ ਜਾਣੁ ਨਿਹਾਲੂ ਸਬਦਿ ਲਿਵ ਲਾਈ।

੭. ਰਾਮਾ ਝੰਝੀ ਆਖੀਐ ਹੇਮੂ ਸੋਈ ਗੁਰਮਤਿ ਪਾਈ।

੮. ਜਟੂ ਭੰਡਾਰੀ ਭਲਾ ਸਾਹਦਰੈ ਸੰਗਤਿ ਸੁਖਦਾਈ।

੯. ਪੰਜਾਬੈ ਗੁਰ ਦੀ ਵਡਿਆਈ॥ ੨੪॥

# ਪਉੜੀ ਚੌਬੀਸਵੀ ਦਾ ਅਰਥਾਤ ਸਾਖੀ ਪੈੜੇ ਚੰਡਾਲੀਏ ਦੀ

ਪੈੜਾ ਚੰਡਾਲੀਆ ਤੇ ਜੇਠਾ ਸੇਠੀ ਗੁਰੂ ਅਰਜਨ ਦੇਵ ਜੀ ਦੀ ਸਰਨਿ ਆਏ। ਜੋ ਤੁਸਾਡੇ ਬਚਨਾ ਨਾਲਿ ਅਸੀ ਕ੍ਰਿਆ ਕਰਿ ਪ੍ਰਸਾਦੁ ਸਿਖਾ ਨਾਲ ਵਰਤਿ ਖਾਂਦੇ ਹਾਂ। ਸਾਨੂ ਬ੍ਰਹਮਣਿ ਕਹਿਦੇ ਹੈ ਪਹਿਲੇ ਚਕੀ ਦੇ ਪੀਸਣ ਤੇ ਚੁਲੇ ਦੇ ਤਪਣਿ ਤੇ ਝਾੜੂ ਦੇ ਫੇਰਨ ਕਰਿ ਆਟੇ ਦੇ ਛਾਨਣ ਕਰਿ ਜੋ ਹਿੰਸਾ ਹੁਦੀ ਹੈ। ਸੋ ਅਸੀ ਦੇਵਤਿਆ ਦਾ ਹੋਮ ਅਹੂਤੀਆਂ ਅਗਨ ਵਿਚ ਡਾਲਦੇ ਹਾਂ। ਪਿਛੋਂ ਪ੍ਰਸਾਦੁ ਖਾਂਦੇ ਹਾਂ। ਤੁਸੀਂ ਅਹੂਤੀਆਂ ਨਹੀ ਕਰਦੇ ਥੋੜਾ ਪ੍ਰਸਾਦਿ ਕੈਸੇ ਪਵਿਤਰ ਹੁਦਾ ਹੈ। ਬਚਨੁ ਹੋਆ ਤੁਸੀ ਜੋ ਗਰੀਬ ਸਿਖਾਂ ਨੂ ਪ੍ਰਸਾਦੁ ਖਵਾਵੋ ਗੇ। ਆਪ ਵੀ ਅਰਦਾਸ ਕਰਿਕੇ ਵਾਹਿਗੁਰੂ ਜੀ ਕਾ ਨਾਮ ਲੈਕੇ ਮੁਖ ਪਾਵੋ ਗੇ। ਤਾਂ ਵਾਹਿਗੁਰੂ ਜੀ ਭੀ ਤੁਹਾਡੇ ਉਪਰ ਪ੍ਰਸੰਨ ਹੋਵੈ ਗਾ। ਤੇ ਦੇਵਤੇ ਵੀ ਸਭੇ ਪ੍ਰਸੰਨ ਹੋਵੈ ਗੇ। ਮੁਖ ਵਿਚ ਅਗਨ ਦੇਵਤਾ ਵਸਦਾ ਹੈ। ਮਹਾਰਾਜ ਦਾ ਨਾਮ ਉਚਾਰਨਾ ਇਹੁ ਮੰਤਰ ਹੈ। ਪ੍ਰਿਥਮੇ ਜੋ ਨਰਾਇਣ ਸਰੀਰ ਵਿਚ ਹੈ ਸੋ ਪ੍ਰਸੰਨ ਹੁਦਾ ਹੈ। ਨੇਤ੍ਰ ਕਾ ਦੇਵਤਾ ਸੂਰਜ ਉਸ ਨੂ ਵੀ ਭਾਗ ਪਹੁਚਦਾ ਹੈ। ਨਾਸਕਾ ਕਾ ਦੇਵਤਾ ਅਸਨੀ ਕੁਮਾਰ। ਕਰਨਾ ਕਾ ਦੇਵਤਾ ਦਿਘ ਪਾਲ। ਰਸਨਾ ਕਾ ਦੇਵਤਾ ਵਰਨ। ਰੋਮਾ ਦਾ ਦੇਵਤਾ ਵਣਾਸ ਪਤੀ। ਹਥਾ ਦਾ ਦੇਵਤਾ ਇੰਦਰ। ਪੈਰਾਂ ਦਾ ਦੇਵਤਾ ਬਾਂਵਨਿ। ਇੰਦ੍ਰੀ ਲਿੰਗ ਦਾ ਦੇਵਤਾ ਪ੍ਰਜਾਪਤਿ। ਗੁਦਾ ਦਾ ਦੇਵਤਾ ਜਮ ਹੈ। ਤੁਚਾ ਕਾ ਦੇਵਤਾ ਪਵਨ ਹੈ। ਇਹੁ ਸਭੇ ਦੇਵਤੇ ਤ੍ਰਿਪਤਿ ਹੁਦੇ ਹੈਨ। ਤੁਸੀ ਅਰਦਾਸ ਕਰਕੇ ਜੇਵੋਗੇ ਸਭੇ ਦੇਵਤੇ ਪ੍ਰਸੰਨ ਹੋਣ ਗੇ। ੮੦।

# ਅਗੇ ਸਾਖੀ ਭਾਈ ਲਟਕਣਿ ਘੂਰਾ ਤੇ ਗੁਰਦਿਤਾ ਤੇ ਕਟਾਰਾ ਤੇ ਭਾਈ ਭਗਵਾਨ ਦੀ ਤੁਰੀ

ਭਾਈ ਲਟਕਣਿ ਘੂਰਾ ਤੇ ਭਾਈ ਗੁਰਦਿਤਾ ਭਾਈ ਕਟਾਰਾ ਸਰਾਫ ਭਾਈ ਭਗਵਾਨ ਗੁਰੂ ਅਰਜਨ ਜੀ ਦੀ ਸਰਨਿ ਆਏ। ਜੀ ਅਸੀ ਕੌਣ ਸਾ ਨਾਮ ਜਪੀਏ। ਬਚਨੁ ਹੋਆ ਨਾਮ ਮਹਾਰਾਜ ਦੇ ਸਭੇ ਉਧਾਰ ਕਰਦੇ ਹੈਨ। ਥੋੜੇ ਵਾਸਤੇ ਗੁਰੂ ਨਾਨਕ ਜੀ ਨੇ ਚਤ੍ਰ ਵਿਯੂਹ ਸੈਦ ਦੇ ਚਾਰ ਅਖਰ ਕੀਤੀ ਹੈਨ। ਜੋ ਵਾਹਿਗੁਰੂ ਜੀ ਦਾ ਜਾਪ ਜਪਿਨਗੇ ਓਨਾ ਦਾ ਉਧਾਰ ਹੋਵੈ ਗਾ। ਇਹ ਕਲਜੁਗ ਵਿਚ ਜਹਾਜ ਹੈ। ਜਿਨਾ ਨੇ ਨਾਮ ਦਾ ਮਹਾਤਮ ਜਾਤਾ ਹੈ। ਉਨਾ ਸਭਨਾ ਦਾ ਕਲਿਆਣ ਹੋਆ ਹੈ। ੮੧।

# ਅਗੇ ਸਾਖੀ ਮੁਰਾਰੀ ਧੌਣ ਦੀ ਤੁਰੀ

ਮੁਰਾਰੀ ਧੌਣਿ ਰਵਿਤਾਸ ਰਹਦਾ ਸੀ। ਗੁਰੂ ਅਰਜਨ ਜੀ ਦੀ ਸਰਨਿ ਆਇਆ। ਤੇ ਅਰਦਾਸ ਕੀਤੀ ਜੀ ਤੇਰੀ ਬਾਣੀ ਸਦਾ ਪੜਦੇ ਸੁਣਦੇ ਹਾਂ ਵਿਚਾਰਦੇ ਵੀ ਹਾਂ ਸਾਡੀ ਦੁਰਮਤਿ

ਜਾਦੀ ਨਹੀ ਕੀ ਵਾਸਤਾ ਹੈ। ਬਚਨ ਹੋਆ ਬਸਤ੍ਰ ਉਜਲ ਨੂ ਰੰਗ ਚੜਦਾ ਹੈ। ਤੇ ਮਲੀਨ ਬਸਤ੍ਰ ਨੂ ਨਹੀ ਚੜਦਾ। ਜੇ ਮਲੀਨ ਨੂ ਪਹਿਲਾ ਧੋਈਏ ਉਜਲ ਕਰੀਏ ਪਿਛੋ ਰੰਗ ਚੜਦਾ ਹੈ। ਉਨਾ ਨੇ ਕਿਹਾ ਮਨ ਤਾਂ ਸੂਖਮ ਹੈ ਇਸ ਕੈਸੇ ਧੋਈਏ। ਬਚਨੁ ਹੋਆ। ਜਪਿ ਵਿਚਿ ਸਿਧਾਂ ਨੂ ਏਹੋ ਪ੍ਰਸਨ ਗੁਰੂ ਨਾਨਕ ਜੀ ਨੂ ਕੀਤਾ ਸੀ। ਆਗਿਆ ਹੋਈ ਭਰੀਐ ਹਥੁ ਪੈਰੁ ਤਨੁ ਦੇਹ। ਪਾਣੀ ਧੋਤੈ ਉਤਰਸੁ ਖੇਹ। ਮੂਤ ਪਲੀਤੀ ਕਪੜੁ ਹੋਇ। ਦੇ ਸਾਬੂਣੁ ਲਈਐ ਓਹੁ ਧੋਇ। ਭਰੀਐ ਮਤਿ ਪਾਪ ਕੈ ਸੰਗਿ। ਓਹੁ ਧੋਪੈ ਨਾਵੈ ਕੈ ਰੰਗਿ। ਜੈਸੇ ਸਰੀਰ ਅਸਥੂਲ ਜਲ ਅਸਥੂਲ ਸੇ ਧੋਈਦਾ ਹੈ। ਤੇ ਬਸਤ੍ਰ ਭੀ ਅਸਥੂਲ ਹੈ। ਤੇ ਜਲ ਤੇ ਸਾਬੂਣ ਭੀ ਅਸਥੂਲ ਕਰ ਧੋਈਦਾ ਹੈ। ਤੇ ਮਤਿ ਸੂਖਮ ਹੈ ਤੇ ਪਾਪ ਵੀ ਸੂਖਮ ਹੈ। ਪਾਪਾ ਕਰਕੇ ਮਨੂ ਮੈਲ ਲਗੀ ਹੈ। ਤੇ ਮਹਾਰਾਜ ਦਾ ਨਾਮ ਭੀ ਸੂਖਮ ਹੈ। ਨਾਮ ਇਸ ਦੇ ਪਾਪਾਂ ਦੀ ਮੈਲ ਧੋਦਾ ਹੈ। ਤੇ ਬਹੁਤ ਬਹੁਤ ਪ੍ਰਮੇਸਰ ਦੀ ਪ੍ਰੀਤ ਦਾ ਰੰਗ ਲਗਦਾ ਹੈ। ਤੁਸੀ ਵੀ ਨਾਮ ਸੁਣਦੇ ਰਹੋ ਪ੍ਰਿਥਮੇ ਥੋਡੀ ਮੈਲ ਕਟੀ ਜਾਵੈਗੀ। ਫੇਰ ਮਹਾਰਾਜ ਦੀ ਭਗਤਿ ਪ੍ਰਾਪਤਿ ਹੋਵੇਗੀ। ੮੨।

## ਅਗੇ ਸਾਖੀ ਆਂਡਿੰਭ ਸੂਰੀ ਦੀ ਤੁਰੀ

ਆਂਡਿੰਭ ਸੂਰੀ ਗੁਰੂ ਅਰਜਨ ਜੀ ਦੀ ਸਰਨਿ ਆਇਆ। ਜੋ ਅਸੀ ਸਸਤ੍ਰ ਬੰਧਦੇ ਹਾਂ ਤੇ ਜੁਧ ਕਰਦੇ ਹਾਂ। ਸਾਡਾ ਉਧਾਰ ਕੈਸੇ ਹੋਵੈ ਗਾ। ਤਾਂ ਬਚਨ ਹੋਆ। ਤੁਸਾਂ ਜੁਧ ਦੇ ਸਮੇ ਜੋ ਧ੍ਯਾਂਨ ਕਰਨਾ ਸੋ ਮਹਾਰਾਜ ਦਾ ਕਰਨਾ। ਜੋ ਧਨਖ ਬਾਣ ਧਾਰ ਕੇ ਦੈਤਾਂ ਦਾ ਸੰਘਾਰ ਕਰਿਦੇ ਹੈ। ਤੇ ਧਰਮ ਜੁਧ ਕਰਦੇ ਹੈਨਿ। ਜਿਸ ਦਾ ਲੂਣ ਖਾਣਾ ਉਸ ਨੂ ਪ੍ਰਮੇਸਰ ਰੂਪ ਜਾਨਣਾ। ਤੇ ਥੋਡੀ ਜਿਤ ਵੀ ਹੋਵੈਗੀ ਤੇ ਮੁਖ ਵੀ ਉਜਲ ਹੋਵੈਗਾ। ੮੩।

## ਅਗੇ ਸਾਖੀ ਭਾਈ ਚੂੜਿ ਤੇ ਸਾਂਈ ਦਿਤਾ ਤੇ ਲਾਲ ਸੇਠੀ ਤੇ ਭਾਈ ਨਿਹਾਲੂ ਦੀ ਤੁਰੀ

ਭਾਈ ਚੂੜਿ ਤੇ ਸਾਂਈ ਦਿਤਾ ਤੇ ਲਾਲ ਸੇਠੀ ਤੇ ਭਾਈ ਨਿਹਾਲੂ ਗੁਰੂ ਅਰਜਨ ਜੀ ਦੀ ਸਰਨਿ ਆਏ। ਤੇ ਲਿਵ ਲਾ ਕੇ ਸਬਦੁ ਗਾਵਨ। ਤੇ ਗ੍ਯਾਂਨ ਕਰਨਿ ਜਿਸ ਸਮੇ ਵਿਚਾਰ ਕਰਨ ਸਭਨਾ ਦੇ ਰਿਦੇ ਕੋਮਲ ਹੋ ਜਾਣ। ਉਨਾ ਦੀ ਛਾਇਆ ਸਭਨਾ ਤੇ ਪੈ ਜਾਵੇ। ਜੋ ਮਹਾਂ ਖੋਟੇ ਸੀ ਸੋ ਵੀ ਖਰੇ ਹੋ ਜਾਣ। ਤਾਂ ਬਚਨ ਹੋਆ। ਭਾਈ ਜੋ ਭਲੀਆਂ ਕਰਤੂਤਾਂ ਕਰਦੇ ਹੈ ਤਾਂ ਉਨਾਂ ਦੀ ਛਾਇਆ ਸਭਨਾ ਤੇ ਪੈ ਜਾਂਦੀ ਹੈ। ਜੋ ਆਪ ਨਹੀ ਕਮਾਵਦੇ ਉਨਾ ਦੀ ਛਾਇਆ ਨਹੀ ਪੈਦੀ। ਜੇ ਪਹਿਲਾਂ ਜੜਿ ਅੰਦਰ ਜੰਮੇ ਤਾਂ ਪਿਛੋਂ ਉਪ੍ਰ ਛਾਇਆ ਹੁੰਦੀ ਹੈ।

## ਅਗੇ ਸਾਖੀ ਰਾਮਾਂ ਤੇ ਹੇਮੂ ਤੇ ਜਟੂ ਭੰਡਾਰੀ ਦੀ ਤੁਰੀ

ਰਾਮਾਂ ਝੰਝੀ ਤੇ ਹੇਮੂ ਸੋਇਨੀ ਤੇ ਜਟੂ ਭੰਡਾਰੀ ਸਾਹਦਰੇ ਵਿਚ ਰਹਿਦੇ ਸੀ। ਗੁਰੂ ਅਰਜਨ ਜੀ ਦੀ ਸਰਨਿ ਆਏ। ਤੇ ਅਰਦਾਸ ਕੀਤੀ ਜੀ ਸਚੇ ਪਾਤਸਾਹ ਸੁਣਿਦੇ ਹਾਂ ਤੇ ਚਿਤ ਮੇ ਕਿਉ

ਨਹੀ ਰਹਿਦਾ। ਬਚਨ ਹੋਆ ਪ੍ਰਿਥਮੇ ਸ੍ਰਵਨ ਹੈ। ਫੇਰ ਮਨਨ ਹੈ। ਹੋਰ ਨਿਧਾਸਨ ਹੈ। ਜੇ ਤਿਨੇ ਕਠੇ ਹੁੰਦੇ ਹੈ ਤਾਂ ਰਿਦਾ ਵਿਚ ਠਹਰਦਾ ਹੈ। ਸ੍ਰਵਨ ਇਸ ਪ੍ਰਕਾਰ ਦਾ ਹੈ। ਇਕ ਤਾਂ ਇਹ ਸ੍ਰਵਨ ਹੈ। ਜੋ ਮਨ ਹੋਰ ਕਿਤੇ ਹੋਵੈ ਤੇ ਸ੍ਰਵਨ ਕਰੀਏ ਤਾਂ ਪ੍ਰੇਤਾਂ ਦੀ ਅਗਨਿ ਸਮਾਨ ਹੈ। ਜੋ ਇਕ ਪੁਨ ਹੁਦਾ ਹੈ ਤਾਂ ਸਭੁ ਪਾਪ ਨਹੀ ਨਸਟ ਹੁਦੇ। ਤੇ ਇਕ ਮਨ ਹੋਕੇ ਸੁਣਿਆ ਜੈਸੇ ਚੁਲੇ ਦੀ ਅਗਨੁ ਸਭ ਕਾਰਜ ਸਵਾਰਦੀ ਹੈ। ਤੈਸੇ ਸਭ ਕਾਰਜ ਸਵਾਰਦੀ ਹੈ। ਪ੍ਰ ਜੇ ਉਸ ਪ੍ਰ ਬਹੁਤ ਜਲ ਪਾਈਏ ਤਾਂ ਬੁਝ ਜਾਂਦੀ ਹੈ। ਤੈਸੇ ਬਹੁਤੇ ਕਮਾਂ ਵਿਚਿ ਪੈ ਕੇ ਨਾਮ ਭੁਲ ਜਾਦਾ ਹੈ। ਤੈਸੇ ਸ੍ਰਵਨ ਨਾਲਿ ਮੰਨਨ ਹੋਵੈ ਜੈਸੇ ਬਿਜਲੀ ਦੀ ਅਗਨਿ ਅਸੰਖ ਜਲਾਂ ਵਿਚਿ ਬੁਝਦੀ ਨਹੀ ਹੈ। ਤੈਸੇ ਸੁਣਿਆ ਹੋਇਆ ਫੇਰ ਵੀਚਾਰੀ ਦਾ ਹੈ। ਤਾਂ ਭੁਲਦਾ ਨਹੀ। ਸਦਾ ਚਿਤ ਵਿਚ ਰਹਿਦਾ ਹੈ। ਹੋਰ ਨਿਧਾਸਨਿ ਜੋ ਸੁਣਿਆ ਵੀਚਾਰਿਆ ਫੇਰ ਕਮੌਣਿ ਵਿਚ ਲਿਆਈ ਦਾ ਹੈ ਤਾਂ ਸਮੁਦ੍ਰ ਦੀ ਨਿਆਈ ਜਲਾਂ ਨੂ ਭਸਮ ਕਰਦਾ ਹੈ। ਤੇ ਆਪ ਇਸਥਿਤ ਰਹਿਦਾ ਹੈ। ਤੈਸੇ ਪਾਪ ਦਾ ਨਾਸ ਕਰਦਾ ਹੈ। ਤੇ ਗ੍ਹਿਾਂਨ ਇਸਥਿਤ ਰਹਿਦਾ ਹੈ। ਤੇ ਸਾਖਿਆਤ ਕਾਰ ਕੀਤਾ ਜੋ ਗੁਰਾਂ ਤੇ ਪ੍ਰਤੀਤ ਕਰਕੇ ਸਾਖਿਆਤ ਹੁੰਦਾ ਹੈ। ਸਭ ਇਸਥਾਨ ਬ੍ਰਹਮ ਹੀ ਦ੍ਰਿਸਟਿ ਆਵਦਾ ਹੈ। ਜੇ ਤੁਸੀ ਸੁਣਿਨ ਮੰਨਨ ਨਿਧਾਸਨਿ ਕਰੋਗੇ। ਤਾਂ ਸਾਖਿਆਤ ਕਾਰ ਹੋਵੇਗੇ। ਫੇਰ ਤੁਸਾਂ ਨੂ ਜਨਮ ਮਰਨ ਨਾ ਹੋਵੈ ਗਾ। ਜੀਵਨ ਮੁਕਤਿ ਹੋਕੇ ਵਿਚਰੋ ਗੇ। ੮੫।

## ਅਗੇ ਸਾਖੀ ਕੌਲਸਰ ਦੀ ਭਾਈ ਮਨੀ ਸਿਘ ਜੀ ਦਸਦੇ ਹਨ।

ਭਾਈ ਮਨੀ ਸਿੰਘ ਨੂ ਸਿਖਾਂ ਨੇ ਪ੍ਰਸਨ ਕੀਤਾ। ਜੀ ਕੌਲਸਰ ਜੋ ਹੋਇਆ ਹੈ ਸੋ ਕੈਸੇ ਹੋਇਆ ਹੈ। ਤਾਂ ਬਚਨ ਕੀਤਾ। ਜੋ ਸਾਹਿਬ ਛੇਵੀ ਪਾਤਿਸਾਹੀ ਗੁਰੂ ਹਰਿ ਗੋਬਿੰਦੁ ਜੀ ਦੇਗ ਤੇਗ ਦੇ ਧਨੀ ਲਹੌਰ ਵਿਚ ਸੀ। ਤੇ ਘੋੜਿਆਂ ਦੇ ਸੁਦਾਗਰ ਕਾਜੀ ਉਥੇ ਰਹਿਦੇ ਸੀ। ਉਨਾ ਤੋ ਸਾਹਿਬਾਂ ਨੇ ਘੋੜੇ ਲੀਤੇ ਸਨਿ। ਤੇ ਵਸਾਖੀ ਦੇ ਮੇਲੇ ਤੇ ਮਾਇਆ ਦੇਣ ਦਾ ਕਰਾਰ ਕੀਤਾ ਸੀ। ਤੇ ਉਹੁ ਪਹਿਲਾਂ ਮੰਗਣਿ ਲਗੇ। ਤਾਂ ਬਚਨ ਹੋਆ ਅਸੀ ਮੇਲੇ ਤੇ ਦੇਵਾਂਗੇ। ਤਾਂ ਉਨਾ ਕਿਹਾ ਅਸੀ ਮਿਜਮਾਨ ਹੋ ਕੇ ਲਵਾਂਗੇ। ਬਚਨੁ ਹੋਆ ਜੇ ਮਿਜਮਾਨ ਹੋ ਕੇ ਲਵੋਗੇ ਤਾਂ ਆਪੇ ਹੀ ਮਲੂਮ ਹੋਵੈਗਾ। ਉਨਾ ਦੀ ਬੇਟੀ ਮਾਤਾ ਕੌਲਾਂ ਨਾਮ ਸੀ ਤੇ ਸਾਹਿਬਾਂ ਨੂ ਦੇਖਦੀ ਸੀ। ਇਕ ਸਮੇ ਸਾਹਿਬ ਸਵਾਰ ਹੋਏ। ਤਾਂ ਉਸ ਨੇ ਸਾਹਿਬ ਦਾ ਦਾਮਨ ਪਕੜਿਆ। ਤਾਂ ਸਾਹਿਬ ਉਸ ਨੂ ਰਾਮ ਦਾਸ ਪੁਰੇ ਲਿਆਏ। ਤਾਂ ਉਸ ਨੇ ਅਰਦਾਸ ਕੀਤੀ ਮਹਾਰਾਜ ਮੈਨੂ ਆਪਣੇ ਅੰਗ ਲਾਵੋ। ਬਚਨੁ ਹੋਆ ਤੁਮ ਪਿਛਲੇ ਜਨਮ ਸਾਡੀ ਭਗਤੀ ਕੀਤੀ ਸੀ। ਤੇ ਵਰ ਮੰਗਿਆ ਸੀ ਜੋ ਮੇਰਾ ਉਧਾਰ ਹੋਵੈ। ਇਸ ਕਾਰਨਿ ਤੈਨੂ ਲਿਆਏ ਹਾਂ। ਤੂੰ ਏਥੇ ਅੰਮ੍ਰਿਤਿ ਸਰ ਜੀ ਤੇ ਬੈਠ ਕੇ ਤਪੁ ਕਰਿ ਅਗਲੇ ਜਨਮ ਤੈਨੂ ਮੇਲ ਲਵਾਂ ਗੇ। ਤਾਂ ਉਸ ਨੇ ਕਿਹਾ ਜੇ ਮੇਰੇ ਪੁਤ੍ਰ ਹੋਵੈ ਤਾਂ ਮੇਰਾ ਨਾਮ ਰਹੈ। ਤਾਂ ਬਚਨੁ ਹੋਆ ਏਹ ਕੌਲਸਰ ਤੀਰਥੁ ਹੈ ਤੇਰਾ ਨਾਮ ਸਭ ਜਗਤੁ ਵਿਚ ਪ੍ਰਗਟਿ ਹੋਵੈ ਗਾ। ਤੇ ਇਸ ਤੀਰਥ ਨੂ ਜੋ ਪੁਤ੍ਰ ਕਾਮਨਾਂ ਕਰਿ ਸੇਵਨਿਗੇ। ਉਸ ਨੂ ਪੁਤ੍ਰ ਪ੍ਰਾਪਤਿ ਹੋਵੈ ਗਾ। ਜੋ ਨਿਹਕਾਮ ਸੇਵੈਗਾ ਉਸ ਦੇ ਸਭੁ ਪਾਪ ਨਸਟ ਹੋਵਨ ਗੇ। ਤੇ ਬਰਸ ਦੇ ਬਰਸ ਪੰਜੇ ਸਰ ਆਪ ਮਿਲਣ

ਗੇ। ਤੇਰੀ ਪ੍ਰਮ ਗਤਿ ਹੋਵੈ ਗੀ। ਕੋਈ ਸੰਸਾ ਨਹੀ ਕਰਨਾ। ਨਾਮ ਨਰਾਇਣ ਕਾ ਉਚਾਰ ਕਰਨਾ। ਤਾਂ ਸਿਖਾਂ ਨੇ ਭਾਈ ਮਨੀ ਸਿੰਘ ਜੀ ਨੂ ਪ੍ਰਸਨ ਕੀਤਾ। ਜੀ ਉਹ ਤਾਂ ਕਾਮਨਾ ਦੀ ਭਾਵਨੀ ਕਰਿ ਗੁਰੂ ਜੀ ਨੂ ਮਿਲੀ ਸੀ ਨਿਹ ਕਾਮ ਕਿਉ ਹੋਈ। ਤਾਂ ਉਨਾ ਕਿਹਾ ਜੈਸੇ ਹੀਰੇ ਦਾ ਪ੍ਰਕਾਸ ਸਭੁ ਪਦਾਰਥ੍ਰ ਤੇ ਪੈਦਾ ਹੈ। ਤੈਸੇ ਸਚ ਦਾ ਪ੍ਰਕਾਸ ਸੰਗੀ ਤੇ ਪੜਦਾ ਹੈ। ਜੇ ਪੁਰਖ ਵਿਚ ਸਚ ਹੁਦਾ ਹੈ। ਤਾਂ ਇਸਤ੍ਰੀ ਨੂ ਵੀ ਸਚ ਪ੍ਰਾਪਤਿ ਹੁਦਾ ਹੈ। ਜੈਸੇ ਫਟਕ ਦੇ ਉਪਰ ਸੰਗ ਦੇ ਪਦਾਰਥੁ ਦਾ ਰੰਗ ਦ੍ਰਿਸ਼ਟਿ ਆਵਦਾ ਹੈ। ਤੈਸੇ ਝੂਠ ਉਪਰ ਇਸਤ੍ਰੀ ਦਾ ਬਲੁ ਪੜ ਜਾਦਾ ਹੈ। ੮੬।

## ਪਉੜੀ ੨੫ ਲਾਹੌਰ ਸ਼ਹਿਰ ਵਿਚ ਮੁਜ਼ੰਗਾਂ ਦੀ ਸੰਗਤ

੧. ਸਨਮੁਖਿ ਸਿਖ ਲਾਹੌਰ ਵਿਚਿ ਸੋਢੀ ਆਇਣੁ ਤਾਇਆ ਸੰਹਾਰੀ।
੨. ਸਾਈਂ ਦਿਤਾ ਝੰਝੀਆ ਸੈਦੋ ਜਟੁ ਸਬਦੁ ਵੀਚਾਰੀ।
੩. ਬੁੱਧੂ ਮਹਿਤਾ ਜਾਣੀਅਹਿ ਕੁਲ ਕੁਮ੍ਹਿਆਰ ਭਗਤਿ ਨਿਰੰਕਾਰੀ।
੪. ਲਖੂ ਵਿਚਿ ਪਟੋਲੀਆ ਭਾਈ ਲਧਾ ਪਰਉਪਕਾਰੀ।
੫. ਕਾਲੂ ਨਾਨੋ ਰਾਜ ਦੁਇ ਹਾੜੀ ਕੋਹਲੀਆ ਵਿਚਿ ਭਾਰੀ।
੬. ਮੂਦੂ ਕਲਿਆਣਾ ਸੂਰਮਾ ਭਾਨੂ ਭਗਤੁ ਸਬਦੁ ਵੀਚਾਰੀ।
੭. ਮੂਲਾ ਬੇੜੀ ਜਾਣੀਐ ਤੀਰਥੁ ਅਤੈ ਮੁਕੰਦੁ ਅਪਾਰੀ।
੮. ਕਹੁ ਕਿਸਨਾ ਮੁਹਜੰਗੀਆ ਸੇਠ ਮੰਗੀਣੇ ਨੋ ਬਲਿਹਾਰੀ।
੯. ਸਨਮੁਖੁ ਸੁਨਿਆਰਾ ਭਲਾ ਨਾਉ ਨਿਹਾਲੂ ਸਪਰਵਾਰੀ।
੧੦. ਗੁਰਮੁਖਿ ਸੁਖ ਫਲ ਕਰਣੀ ਸਾਰੀ॥ ੨੫॥

## ਪਉੜੀ ਪਚੀਸਵੀਂ ਦਾ ਅਰਥਾਤ
## ਸਾਖੀ ਭਾਈ ਸਹਾਰੀ ਦੀ

ਭਾਈ ਸਹਾਰੀ ਸੋਢੀ ਗੁਰੂ ਰਾਮ ਦਾਸ ਜੀ ਦੇ ਭਰਾਵਾਂ ਵਿਚੋ ਸੀ। ਪ੍ਰ ਅਕਰੂਰ ਦੀ ਨਿਆਈ ਸੀ। ਰਿਦਾ ਉਸਦਾ ਭਗਤੁ ਸੀ। ਸੇਵਾ ਗੁਰੂ ਜੀ ਦੀ ਕਰੈ ਤੇ ਸਾਹਿਬਾਂ ਨੂ ਇਸਨਾਨ ਕਰਾਵੈ ਤੇ ਚਰਨ ਧੋਵੈ। ਇਕ ਦਿਨ ਸਾਹਿਬ ਬਚਨੁ ਕੀਤਾ। ਤਾਇਆ ਜੀ ਅਸੀ ਤੇਰੇ ਭਤੀਜੇ ਹਾਂ। ਅਸੀ ਤੇਰੀ ਸੇਵਾ ਕਰੀਏ। ਤਾਂ ਉਸ ਨੇ ਅਰਦਾਸ ਕੀਤੀ ਤੂੰ ਸੋ ਪੁਰਖ ਹੈ ਜਿਸ ਰਾਂਮ ਅਵਤਾਰ ਧਾਰਿਆ ਹੈ। ਬਹੁਰਿ ਕ੍ਰਿਸਨ ਔਤਾਰ ਧਾਰਿਆ ਅਰਜਨ ਪਾਂਡਵ ਬੇਨਤੀ ਕੀਤੀ ਸੀ। ਜੋ ਮੇਰਾ ਨਾਮ ਤੇ ਥੋੜਾ ਨਾਮ ਇਕੋ ਹੁੰਦਾ। ਤੁਸਾਂ ਬਚਨੁ ਕੀਤਾ ਸੀ ਕਲਜੁਗ ਵਿਚ ਅਸੀ ਨਰ ਰੂਪ ਧਾਰਾਂ ਗੇ। ਤਾਂ ਤੇਰਾ ਨਾਮ ਤੇ ਮੇਰਾ ਨਾਮ ਇਕ ਹੀ ਹੋਵੈ ਗਾ। ਤੇ ਹੁਣਿ ਤੈਨੂ ਗ੍ਹਿਾਂਨ ਦੇਕੇ

ਤੇਰੀ ਜੋਤਿ ਆਪਣੀ ਜੋਤਿ ਵਿਚ ਸਮਾਇ ਲਈ ਹੈ। ਤੈਨੂ ਸਮਝਿ ਦਿਤੀ ਹੈ ਤੂੰ ਹੁਣੁ ਪੁਰਖ ਹੈ। ਮੈਨੂ ਆਪਣੀ ਮੇਹਰਿ ਕਰਿ ਮੈਨੂ ਦਾਨ ਦੇਵੋ ਤੇਰੀ ਸਿਖੀ ਜੇਹਾ ਹੋਰ ਮਰਾਤਬਾ ਨਹੀ। ਅਸਾ ਨੂ ਸਿਖੀ ਦਾਨ ਬਖ਼ਸ਼ੋ। ਤਾਂ ਸਾਹਿਬ ਪ੍ਰਸੰਨ ਹੋਏ। ਤਾਂ ਕਿਹਾ ਤਾਇਆ ਜੀ ਥੋੜਾ ਮਨ ਨੀਵਾ ਹੈ ਤੁਸਾਂ ਨੂ ਸਿਖੀ ਪ੍ਰਾਪਤ ਹੋਵੈ ਗੀ। ੮੭।

## ਅਗੇ ਸਾਖੀ ਭਾਈ ਸਾਂਈ ਦਿਤਾ ਤੇ ਸੈਦੋ ਜਟੂ ਦੀ ਤੁਰੀ

ਭਾਈ ਸਾਂਈ ਦਿਤਾ ਝੰਝੀ ਤੇ ਸੈਦੋ ਜਟੂ ਲਹੌਰ ਵਿਚ ਰਹਿਦੇ ਸੀ। ਤੇ ਸਾਹਿਬ ਤੀਸਰੀ ਪਾਤਿਸਾਹੀ ਨੂ ਸਿਖ ਸਰਧਾ ਨਾਲਿ ਲਹੌਰ ਲੈ ਗਏ। ਤੇ ਵਡੀ ਭਗਤਿ ਕੀਤੀ ਤਾਂ ਸਾਹਿਬ ਕਿਹਾ ਮੈ ਤੁਠਾ ਹਾਂ ਕੁਛ ਮੰਗੋ। ਤਾਂ ਉਨਾ ਕਿਹਾ ਜੀ ਪਹਿਲੀ ਪਾਤਿਸਾਹੀ ਗੁਰੂ ਨਾਨਕ ਜੀ ਨੇ ਕਸਾਬ ਪੁਰਾ ਦੇਖ ਕੈ ਬਚਨ ਕੀਤਾ ਸੀ। ਮਹਲਾ ੧। ਲਾਹੌਰ ਸਹਰ ਜਹਰ ਕਹਰ ਸਵਾ ਪਹਰ। ਤਾਂ ਤੇ ਸਭੇ ਸਿਖ ਅਰਦਾਸ ਕਰਦੇ ਹੈਨ ਇਹੁ ਬਚਨ ਬਖਸਈਏ। ਤਾਂ ਬਚਨ ਹੋਆ। ਮਹਲਾ ੩। ਲਾਹੌਰ ਸਹਰ ਅੰਮ੍ਰਿਤਿ ਸਰ ਸਿਫਤਿ ਦਾ ਘਰਿ। ਬਚਨੁ ਹੋਆ ਇਸ ਦੁਆਲੇ ਜੋ ਅੰਮ੍ਰਿਤਿ ਸਰ ਹੋਵੇਗਾ। ਤੇ ਲਹੌਰ ਤੱਕ ਬਾਰ ਹੋਣ ਗੇ। ਤੇ ਸਬਦੁ ਰੂਪੀ ਅੰਮ੍ਰਿਤਿ ਵੰਡੀਏ ਗਾ। ਤੇ ਅੰਮ੍ਰਿਤਿ ਸਰ ਸਿਫਤੀ ਦਾ ਘਰਿ ਹੋਵੈ ਗਾ। ਤੇ ਸੈਦੋ ਨੂ ਬਚਨ ਹੋਆ। ਤੂੰ ਸਬਦਿ ਦਾ ਵੀਚਾਰ ਕਰਿਆ ਕਰਿ। ਤੇ ਗ੍ਹਿਾਂਨ ਦੁਆਰੇ ਵਾਹਿਗੁਰੂ ਜੀ ਨੂ ਸੁਰਗੁਣ ਨਿਰਗੁਣ ਇਕ ਕਰਿ ਜਾਣ। ਜੋ ਤੇਰੀ ਰਸਨਾ ਤੇ ਬਚਨੁ ਸੁਣੇ ਗਾ ਉਸ ਦਾ ਵੀ ਮਨ ਨਿਰਮਲ ਹੋ ਜਾਵੈ ਗਾ। ਤਾਂ ਦੋਨੋ ਸਿਖ ਗੁਰੂ ਅਮਰਦਾਸ ਜੀ ਦੀ ਚਰਨੀ ਢਹਿ ਪਏ ਤੁਸੀ ਕ੍ਰਿਪਾ ਕਰੋ। ਤਾਂ ਬਚਨੁ ਹੋਆ ਤੁਸਾਂ ਨੂ ਗ੍ਹਿਾਂਨ ਦ੍ਰਿੜ ਹੋਵੈ ਗਾ। ਤੁਸੀ ਜਨਮ ਮਰਨ ਵਿਚ ਨ ਆਵੋਗੇ। ੮੮।

## ਅਗੇ ਸਾਖੀ ਭਾਈ ਸਾਧੂ ਮਹਤਾ ਤੇ ਕੁਲੋ ਕੁਮਿਆਰ ਦੀ ਤੁਰੀ

ਭਾਈ ਸਾਧੂ ਮਹਤਾ ਤੇ ਕੁਲੋ ਕੁਮਿਆਰ ਲਹੌਰ ਵਿਚ ਰਹਦੇ ਸੀ। ਤੇ ਗੁਰੂ ਅਰਜਨ ਜੀ ਦੀ ਸਰਨਿ ਆਏ। ਜੋ ਸਾਨੂ ਉਪਦੇਸ ਕਰੋ। ਤਾਂ ਬਚਨ ਹੋਆ ਜੋ ਕਾਰਜੁ ਅਰੰਭ ਕਰਨਾ ਸੋ ਪਹਲੇ ਅਰਦਾਸ ਕਰਕੇ ਕੜਾਹ ਕਰਨਾ। ਤੇ ਜੋ ਵਪਾਰ ਵਿਚੋ ਲਾਹਾ ਹੋਵੈ ਤਾਂ ਗੁਰੂ ਜੀ ਦੀ ਨਵਿਰਤੁ ਦਸਵੰਦ ਦੇਣਾ। ਤਾਂ ਭਾਈ ਕੁਲੋ ਇਟਾਂ ਦਾ ਆਵਾ ਚਾੜਿਆ ਤੇ ਪ੍ਰਸਾਦ ਕੀਤਾ ਤੇ ਸਭ ਸੰਗਤਿ ਆਣ ਜੁੜੀ। ਤਾਂ ਭਾਈ ਲਖੂ ਪਟੋਲੀਆ ਵਿਚ ਰਹਿਦਾ ਸੀ। ਜਿਸ ਵੇਲੇ ਓਹੁ ਗਿਆ ਤਾਂ ਅਗੇ ਦਰਵਾਜਾ ਬੰਦ ਸੀ। ਤਾਂ ਭਾਈ ਲਖੂ ਬਾਹਰਿ ਰਹਿ ਗਿਆ। ਦਰਵਾਜੇ ਦੇ ਅੰਦਰ ਸੰਗਤਿ ਨੇ ਅਰਦਾਸ ਕੀਤੀ ਜੋ ਆਵਾ ਪੱਕਾ। ਤਾਂ ਭਾਈ ਲਖੂ ਬਾਹਿਰੋ ਬੋਲਿਆ ਆਵਾ ਕਚਾ। ਤਾਂ ਆਵਾ ਪਿਲਾ ਰਹਿ ਗਿਆ। ਤਾਂ ਉਸ ਨੇ ਗੁਰੂ ਅਰਜਨ ਜੀ ਨੂ ਅਰਦਾਸ ਕੀਤੀ ਜੀ ਮੈ ਕੜਾਹ ਵੀ ਕੀਤਾ ਤੇ ਦਸਵੰਦ ਵੀ ਦਿਤਾ ਹੈ ਮੇਰਾ ਆਵਾ ਪਿਲਾ ਰਹਿ ਗਿਆ ਹੈ। ਤਾਂ ਬਚਨੁ ਹੋਆ ਭਾਈ ਲਖੂ ਮੇਰਾ ਪਿਆਰਾ ਸੀ ਤੁਸਾਂ ਉਸਦਾ ਆਦਰ ਨਹੀ ਕੀਤਾ। ਤੁਸੀ ਉਸੀ ਪਾਸ ਜਾਵੋ। ਤਾਂ ਕੁਲੋ ਨੇ ਕਿਹਾ ਕੋਈ ਸਿਖ ਨਾਲ ਭੇਜੋ। ਤਾਂ ਭਾਈ ਲਧੇ ਨੂ ਬਖਸਿ

ਲਿਆ। ਤਾਂ ਭਾਈ ਲਧਾ ਆਇਆ ਭਾਈ ਲਖੂ ਤੁਸਾਂ ਨੂ ਕਰੋਧ ਨਹੀ ਚਾਹੀਦਾ। ਕਰੋਧ ਅਗਨਿ ਹੈ ਤਪੁ ਦਾ ਨਾਸ਼ ਕਰ ਦਿਦਾ ਹੈ। ਤਾਂ ਭਾਈ ਲਖੂ ਨੇ ਕਿਹਾ ਆਵਾ ਪਕਦਾ ਤਾਂ ਨਹੀ ਪਰ ਲਹੌਰ ਵਿਚ ਬ੍ਰਸਾਤ ਬਹੁਤੀ ਹੋਵੈ ਗੀ। ਪਿਲੀਆਂ ਇਟਾਂ ਪਕੀਆਂ ਦੇ ਮੁਲ ਵਿਕਣ ਗੀਆਂ। ੮੯।

## ਅਗੇ ਸਾਖੀ ਭਾਈ ਕਾਲੂ ਤੇ ਨਾਨੂ ਰਾਜ ਤੇ ਹਾੜੀ ਕੋਹਲੀ ਦੀ ਤੁਰੀ

ਭਾਈ ਕਾਲੂ ਤੇ ਭਾਈ ਨਾਨੂ ਰਾਜ ਤੇ ਭਾਈ ਹਾੜੀ ਕੋਹਲੀ ਗੁਰੂ ਅਰਜਨ ਜੀ ਦੀ ਸਰਨਿ ਆਏ। ਜੀ ਇਕ ਸਿਖ ਸਬਦ ਪੜ ਸੁਣਿਕੇ ਭਲੇ ਕਰਮ ਕਰਦੇ ਹੈ। ਤੇ ਇਕ ਸਬਦਿ ਪੜਿ ਕੇ ਬੁਰੇ ਕਰਮ ਕਰਦੇ ਹੈ। ਤੇਰਾ ਸਬਦਿ ਤਾਂ ਅੰਮ੍ਰਿਤਿ ਰੂਪ ਹੈ। ਕਿਸੇ ਨੂ ਕਲਿਆਣ ਕਰਦਾ ਹੈ। ਕਿਸੇ ਨੂ ਨਹੀ ਕਰਦਾ। ਬਚਨੁ ਹੋਆ। ਜੋ ਭਾਵਨੀ ਕਰਿਕੇ ਸਬਦਿ ਸੁਣਦੇ ਹੈ। ਸਾਡਾ ਜਨਮ ਮਰਨ ਕਟੀਏ। ਤਾਂ ਉਨਾ ਦਾ ਕਲਿਆਣਾ ਹੁਦਾ ਹੈ। ਜੋ ਆਪਣੇ ਮਾਣ ਵਾਸਤੇ ਤੇ ਭੋਗਾਂ ਵਾਸਤੇ ਸਬਦਿ ਪੜਦੇ ਹੈ। ਉਨਾ ਦਾ ਕਲਿਆਣ ਕਿਉ ਹੋਵੇ। ਜੈਸੇ ਸਰਪਿ ਮਣੀ ਦੀ ਜੋਤਿ ਨਾਲ ਕ੍ਰਿਮ ਭਖਦਾ ਹੈ। ਤੈਸੇ ਦੁਸਟਿ ਲੋਕ ਸਬਦਿ ਪੜਕੇ ਲੋਕਾ ਦਾ ਦੁਖ ਵਕਰਦੇ ਹੈਨ। ਵਿਖੇ ਭੋਗਦੇ ਹੈਨ। ਜੋ ਇਕ ਮਨ ਹੋਕੇ ਨਰਾਇਣ ਨੂ ਧਿਾਂਵਦੇ ਹੈ ਤਿਨਾ ਦਾ ਕਲਿਆਣ ਹੁਦਾ ਹੈ। ੯੦।

## ਅਗੇ ਸਾਖੀ ਭਾਈ ਕਲਿਆਣ ਸੂਦ ਦੀ ਤੁਰੀ

ਭਾਈ ਕਲਿਆਣ ਸੂਦ ਵਡਾ ਸੂਰਮਾ ਸੀ ਗੁਰੂ ਅਰਜਨ ਜੀ ਦੀ ਸਰਨਿ ਆਏ। ਅਰਦਾਸ ਕੀਤੀ ਜੀ ਮੈ ਦਲੁ ਵਿਚ ਜਾਦਾ ਹਾਂ ਮੇਰੇ ਮਨ ਵਿਚ ਕਿਸੇ ਦਾ ਭੈਅ ਨਹੀ। ਦਲਾਂ ਵਿਚ ਸ਼ਸਤ੍ਰ ਮਾਰਕੇ ਫੇਰ ਆਪਣੇ ਦਲੁ ਵਿਚ ਆ ਮਿਲਦਾ ਹਾਂ। ਬਚਨੁ ਹੋਆ ਦੁਸਮਣ ਦੇ ਦਲਾਂ ਵਿਚ ਸ਼ਸਤ੍ਰ ਮਾਰਨੇ ਸੁਗਮ ਹੈਨ। ਜੋ ਅਗ੍ਹਿਾਂਨੀ ਦੀ ਹੱਠ ਹੈ ਕਾਮ ਕਰੋਧ ਮੋਹ ਆਦਿਕ ਇਨਾ ਵਿਚ ਗੁਰਾਂ ਦੇ ਸਬਦੁ ਦਾ ਸ਼ਸਤ੍ਰ ਵਾਹਿਕੇ ਨਿਕਲਦਾ ਹੈ ਸੋ ਸੂਰਮਾਂ ਕਹੀਦਾ ਹੈ। ਸਲੋਕ ਸਹੰਸ ਕ੍ਰਿਤੀ ਮਹਲਾ ੫। ਸੈਨਾ ਸਾਧ ਸਮੂਹ ਸੂਰ ਅਜਿਤੰ ਸੰਨਾਹੰ ਤਨਿ ਨਿੰਮ੍ਰਤਾਹ। ਆਵਧਹ ਗੁਣ ਗੋਬਿੰਦ ਰਮਣੰ ਓਟ ਗੁਰ ਸਬਦ ਕਰ ਚਰਮਣਹ। ਆਰੂੜਤੇ ਅਸ੍ਵਰਥ ਨਾਗਹ ਬੁਝੰਤੇ ਪ੍ਰਭ ਮਾਰਗਹ। ਬਿਚਰਤੇ ਨਿਰਭਯੰ ਸਤ੍ਰੂ ਸੈਨਾ ਧਾਯੰਤੇ ਗੋੁਪਾਲ ਕੀਰਤਨਹ। ਜਿਤਤੇ ਬਿਸ੍ਵ ਸੰਸਾਰਹ ਨਾਨਕ ਵਸੰ੍ਹ ਕਰੋਤਿ ਪੰਚ ਤਸਕਰਹ। ਤਿਸ ਦਾ ਵੀਚਾਰ। ਸਾਧ ਸੰਗਤਿ ਜਗਿਆਸੀ ਦੀ ਸੈਨਾ ਹੈ। ਕੈਸੇ ਸੂਰਮੈ ਹੈ ਜੋ ਕਾਮ ਕਰੋਧ ਨੂ ਜਿਤਦੇ ਹੈ। ਤੇ ਜਿਨਾ ਨੇ ਨਿਮ੍ਰਤਾ ਰੂਪ ਜਹਿਰ ਪਹਰੀ ਹੈ। ਤੇ ਵਾਹਿਗੁਰੂ ਜੀ ਦੇ ਰਮਣ ਹਥਿਆਰ ਹੈਨ। ਗੁਰਾਂ ਦਾ ਸਬਦਿ ਵਿਖਿਆ ਤੇ ਫੁਰਨ ਸਮੇ ਢਾਲ ਧਾਰਨੀ। ਨੌਧਾ ਭਗਤਿ ਕਰਨੀ। ਘੋੜਿਆ ਤੇ ਚੜਨਾ। ਪ੍ਰੇਮਾ ਭਗਤੀ ਰਥ ਦਾ ਚੜਨਾ ਹੈ। ਪ੍ਰਾ ਭਗਤੀ ਹਾਥੀ ਦੀ ਸਵਾਰੀ ਹੈ। ਸਾਧ ਸੰਗਤਿ ਦਾ ਰਾਹ ਪੁਛਣਾ ਸੋ ਨਿਰਭੈ ਹੋਕੈ। ਗ੍ਹਿਾਂਨ ਕੀ ਸੈਨਾ ਮੈ ਬਿਚਰਦੇ ਹੈਨ। ਸੋ ਸੂਰਮੇ ਸਾਰੀ ਵਿਸਨੂ ਜਿਤਦੇ ਹੈ। ਤੁਸੀ ਵੀ ਆਪਣੇ ਮਨ ਨੂ ਜਿਤੋਗੇ ਤਾਂ ਸੂਰਮੇ ਹੋਵੋਗੇ। ੯੧।

## ਅਗੇ ਸਾਖੀ ਭਾਈ ਭਾਨੂ ਦੀ ਤੁਰੀ

ਭਾਈ ਭਾਨੂ ਭਗਤਿ ਸਬਦਿ ਦਾ ਵੀਚਾਰ ਕਰਦਾ ਸੀ। ਜੋ ਸਬਦਿ ਲਿਖਿਆ ਪ੍ਰਿਥਮੇ ਆਪ ਕਮਾਵੈ। ਫੇਰ ਹੋਰਨਾ ਕੋ ਉਪਦੇਸ ਕਰੈ। ਜੋ ਸਿਖ ਉਸਦੀ ਰਸਨਾ ਤੋਂ ਸੁਣਿਨ ਸੋ ਸਭੇ ਭਗਤਿ ਨੂ ਪ੍ਰਾਪਤ ਹੋਣਿ। ਤਾਂ ਕਿਸੇ ਨੇ ਕਿਹਾ ਮਜੰਗਾਂ ਵਿਚ ਦੁਸਟਿ ਬਹੁਤ ਹੈ। ਗੁਰੂ ਜੀ ਕੇ ਸਿਖਾਂ ਦੀ ਨਿੰਦਾ ਬਹੁਤ ਕਰਦੇ ਹੈ। ਭਾਈ ਭਾਨੂ ਗੁਰਾਂ ਦੀ ਆਗਿਆ ਲੈ ਕਰਿ ਮਜੰਗੀ ਗਿਆ। ਜਾਂ ਉਥੇ ਜਾ ਰਿਹਾ ਤਾਂ ਭਾਈ ਕਿਸਨਾ ਤੇ ਸੇਠ ਮਗੀਣਾ ਸਾਰੇ ਪੁਤ੍ਰਾਂ ਕੁਟੰਬੀਆ ਸਮੇਤ ਦਿਨ ਰਾਤ ਉਸਦੀ ਸੇਵਾ ਕਰਨ। ਹਥਿ ਜੋੜ ਕੇ ਖੜੋਤੇ ਰਹਣ। ਅੰਮ੍ਰਿਤ ਵੇਲੇ ਸਬਦਿ ਦੀ ਕਥਾ ਹੋਵੈ। ਫੇਰ ਤੀਸਰੇ ਪਹਰਿ ਕਥਾ ਹੋਵੈ। ਸਾਰਾ ਦਿਨ ਕੀਰਤਨੁ ਹੋਵੈ। ਮਜੰਗਾਂ ਵਿਚ ਸਾਰੇ ਸਿਖਾ ਨੂ ਗੁਰਮਤਿ ਪ੍ਰਾਪਤਿ ਹੋਈ। ਸਭ ਵੰਡ ਖਾਣ ਲਗੇ। ੯੨।

## ਅਗੇ ਸਾਖੀ ਭਾਈ ਮੂਲਾ ਤੀਰਥਾ ਮੁਕੰਦਾ ਨਿਹਾਲੂ ਦੀ ਤੁਰੀ

ਭਾਈ ਮੂਲਾ ਬੀਰ ਤੀਰਥਾ ਮੁਕੰਦਾ ਨਿਹਾਲੂ ਗੁਰੂ ਅਰਜਨ ਜੀ ਦੀ ਸਰਨਿ ਆਏ। ਅਰਦਾਸ ਕੀਤੀ ਜੀ ਸਚੇ ਪਾਤਸਾਹ ਇਕਨਾ ਸਿਖਾ ਦੇ ਰਸਨਾ ਤੋ ਸਬਦੁ ਸੁਣਿਕੇ ਮਨ ਨਿਰਮਲ ਹੁਦਾ ਹੈ। ਇਕਨਾ ਦੀ ਰਸਨਾ ਤੋ ਸੁਣਿਆ ਅਸਰ ਨਹੀ ਕਰਦਾ। ਬਚਨੁ ਹੋਆ ਹੀਰੇ ਤੇ ਫਟਕਿ ਦਾ ਇਕੋ ਜਿਹਾ ਰੂਪ ਹੁੰਦਾ ਹੈ। ਪਛਾਣ ਕੈਸੇ ਹੁੰਦੀ ਹੈ। ਸਭਨਾ ਰੰਗਾ ਤੇ ਹੀਰੇ ਦਾ ਪ੍ਰਕਾਸ ਪ੍ਰਬਲ ਹੋ ਜਾਦਾ ਹੈ। ਫਟਕ ਦੇ ਪਾਸ ਜੈਸਾ ਰੰਗ ਰਖੀਦਾ ਹੈ ਤੈਸਾ ਹੀ ਮਲੂਮ ਹੁੰਦਾ ਹੈ। ਤੈਸੇ ਜੋ ਗੁਰਮੁਖ ਹੈ ਭਾਵੇ ਕੈਸੀ ਸੰਗਤਿ ਜਾਇ ਬੈਠਣ ਉਨਾ ਦਾ ਸਚ ਦਾ ਤੇਜ ਸੰਗਤਿ ਵਾਲਿਆ ਤੇ ਬਲ ਪੜ ਜਾਦਾ ਹੈ। ਤੇ ਝੂਠ ਦੇ ਉਪਰ ਕੁਸੰਗੀਆ ਤੇ ਬਲ ਪ੍ਰ ਬਲ ਪੜ ਜਾਦਾ ਹੈ। ਬਚਨੁ ਹੈ ਜੇ ਪਹਲੇ ਜੜ ਅੰਦਰ ਜੰਮੇ ਤਾਂ ਉਪਰ ਹੋਵੈ ਛਾਉ। ਜੇ ਪਹਲੇ ਸਿਖ ਦੇ ਰਿਦੇ ਵਿਚ ਗੁਰਾਂ ਦਾ ਸਬਦਿ ਪ੍ਰਵੇਸ ਕਰਦਾ ਹੈ। ਫੇਰ ਉਸ ਨੂ ਮਿਲਕੇ ਸਰੋਤਿਆ ਨੂ ਤ੍ਰਿਸਨਾ ਰੂਪੀ ਤਪਤ ਤੋ ਸਾਤ ਆਵਦੀ ਹੈ। ਸਾਧਾਂ ਦੀ ਸੰਗਤਿ ਕਰਨੀ ਜੋ ਆਪ ਤੋ ਬੁਧ ਵਸੇਖ ਹੋਵੈ ਬਚਨ ਗੁਰਾਂ ਦੇ ਮਨ ਵਿਚ ਵਸਾਵਨਿ। ਵਕਰੰਤ ਨਈ ਵਰਛਿਤ ਸੰਗਿ ਦੋਖੇਣ ਸਾਧਵ। ਵੇਸੰ ਮਹਾ ਸੂਪਣੰ। ਚੰਦ ਨੰਦ ਵਿਸਾਯਤੇ। ਤਿਸ ਦਾ ਵੀਚਾਰ। ਭਾਵੈ ਕੈਸੇ ਕੁਸੰਗ ਹੋਣ ਸਾਧ ਕੀ ਸੰਗਤਿ ਕਰਿ ਸੁਧ ਹੁਦੇ ਹੈਨ। ਜੈਸੇ ਬ੍ਰਿਛ ਬਾਵਨ ਚੰਦਨ ਸੰਗ ਚੰਦਨ ਹੁਦੇ ਹੈ। ਸਰਪ ਵੀ ਸੀਤਲ ਹੁਦੇ ਹੈਨ।

## ਪਉੜੀ ੨੯ ਦੂਰ ਦੂਰ ਦੇ ਗੁਰਸਿਖਾਂ ਦੇ ਨਾਮ

੧. ਭਾਨਾ ਮਲਣੁ ਜਾਣੀਐ ਕਾਬਲਿ ਰੇਖਰਾਉ ਗੁਰਭਾਈ।

੨. ਮਾਧੋ ਸੋਢੀ ਕਾਸਮੀਰ ਗੁਰ ਸਿਖੀ ਦੀ ਚਾਲ ਚਲਾਈ।

੩. ਭਾਈ ਭੀਵਾਂ ਸੀਹਰੰਦਿ ਰੂਪਚੰਦੁ ਸਨਮੁਖ ਸਤ ਭਾਈ।

੪. ਪਰਤਾਪੂ ਸਿਖੁ ਸੂਰਮਾ ਨੰਦੈ ਵਿਠੜਿ ਸੇਵ ਕਮਾਈ।

੫. ਸਾਮੀਦਾਸ ਵਛੇਰੁ ਹੈ ਥਾਨੇਸੁਰਿ ਸੰਗਤਿ ਬਹਲਾਈ।

੬. ਗੋਪੀ ਮਹਤਾ ਜਾਣੀਐ ਤੀਰਥੁ ਨਥਾ ਗੁਰ ਸਰਣਾਈ।

੭. ਭਾਊ ਮਲੋਕੁ ਆਖੀਅਹਿ ਢਿਲੀ ਮੰਡਲਿ ਗੁਰਮਤਿ ਪਾਈ।

੮. ਜੀਵਦੁ ਜਗਸੀ ਫਤੇ ਪੁਰਿ ਸੇਠਿ ਤਿਲੋਕੇ ਸੇਵ ਕਮਾਈ।

੯. ਸਤਿਗੁਰ ਦੀ ਵਡੀ ਵਡਿਆਈ॥ ੨੬॥

## ਪਉੜੀ ਛੱਬੀ ਵੀ ਦਾ ਅਰਥਾਤ
## ਸਾਖੀ ਭਾਨਾ ਤੇ ਮਲਣ ਦੀ

ਭਾਈ ਭਾਨਾ ਮਲਣਿ ਤੇ ਰੇਖ ਰਾਓ ਦੋਨੋ ਸਿਖ ਕਾਬਲ ਵਿਚ ਸੀ। ਤੇ ਨਵਾਬ ਦਾ ਮੋਦੀ ਖਾਨਾ ਕਰਦੇ ਸੀ। ਤੇ ਜੋ ਵਟਤਿ ਹੋਵੇ ਸੋ ਸਿਖਾ ਨੂ ਖਵਾ ਦੇਣ। ਕਿਸੇ ਨੇ ਨਵਾਬ ਪਾਸ ਉਨਾ ਦੀ ਚੁਗਲੀ ਕੀਤੀ। ਜੋ ਏਨਾ ਦਾ ਵਟਾ ਘਟਿ ਹੈ। ਇਨਾ ਨੂ ਮੋਦੀ ਖਾਨਾ ਕਰਦਿਆਂ ਨੂ ਪੰਜ ਬਰਸ ਹੋਏ ਹੈ। ਇਨਾ ਦੇ ਜੁਮੇ ਦਸ ਹਜਾਰ ਰੁਪਯੀਏ ਸਰਕਾਰ ਦੇ ਬਣਦੇ ਹੈ। ਤਾਂ ਨਵਾਬ ਨੇ ਉਨਾ ਦਾ ਵਟਾ ਮੰਗਾਇਆ ਤੇ ਤੋਲਣ ਲਗਾ। ਤੇ ਸਿਖਾ ਸਾਹਿਬਾਂ ਅਗੇ ਪੰਜ ਪੈਸੇ ਰਖੇ ਤੇ ਕਾਬਲ ਵਿਚ ਅਰਦਾਸ ਕੀਤੀ। ਗਰੀਬ ਨਿਵਾਜ ਸਾਡੀ ਪੈਜ ਰਖਣੀ। ਤਾਂ ਸਾਹਿਬ ਪੈਸੇ ਬਾਂਏ ਹਥਿ ਤੇ ਦਾਏ ਹਥਿ ਤੇ ਰਖਣਿ। ਤਾਂ ਸਿਖਾਂ ਨੇ ਪੁਛਿਆ ਗਰੀਬ ਨਿਵਾਜ ਪੈਸੇ ਬਾਰੰ ਬਾਰ ਕਿਉ ਰਖਦੇ ਹੋ। ਬਚਨੁ ਹੋਆ ਸਿਖਾ ਦਾ ਵਟਾ ਪੂਰਾ ਕੀਤਾ ਹੈ। ਉਨਾ ਦੀ ਪੈਜ ਰਖੀ ਹੈ। ਜੋ ਮੇਰੇ ਨਵਿਰਤ ਦੇਦੇ ਹੈਨ ਤਿਨਾ ਦੀ ਪੈਜ ਅਸੀ ਰਖਦੇ ਹਾਂ। ੯੪।

## ਅਗੇ ਸਾਖੀ ਕਸਮੀਰ ਦੇ ਪੰਡਤਾ ਦੀ ਤੁਰੀ

ਸਿਖਾਂ ਨੇ ਅਰਦਾਸ ਕੀਤੀ ਸਚੇ ਪਾਤਸਾਹੁ ਕਸਮੀਰ ਵਿਚ ਜੋ ਪੰਡਤ ਹੈਨ ਸੋ ਗੁਰੂ ਜੀ ਕੀ ਬਾਣੀ ਸਿਖਾਂ ਨੂ ਪੜਨ ਨਹੀ ਦੇਦੇ। ਕਹਿਦੇ ਹੈ ਜੋ ਸਹੰਸਕ੍ਰਿਤੀ ਦੇਵ ਬਾਣੀ ਹੈ। ਤੇ ਭਾਖਾ ਮਨੁਖ ਬਾਣੀ ਹੈ। ਤੇ ਸਿਖਾ ਨੇ ਸਭ ਨਿਤ ਨਮਿਤ ਕਰਮ ਛੋਡ ਦਿਤੇ ਹੈਨ। ਤੇ ਕਹਦੇ ਹੈ ਅਸੀ ਥੋਡੇ ਨਾਲ ਵਰਤੋ ਨਹੀ ਕਰਦੇ। ਤਾਂ ਮਾਧੋ ਸੋਢੀ ਨੂ ਆਗਿਆ ਹੋਈ। ਤੇਰੇ ਬਚਨਾ ਵਿਚ ਮੈ ਬਲ ਪਾਇਆ ਹੈ। ਤੂੰ ਕਸਮੀਰ ਜਾਕੇ ਗੁਰੂ ਸਿਖੀ ਦੀ ਰੀਤ ਚਲਾਉ। ਤਾਂ ਮਾਧੋ ਅਰਦਾਸ ਕੀਤੀ ਜੀ ਓਹ ਕਰਮ ਕਾਂਡੀ ਹੈਨ। ਉਪਾਸਨਾ ਨੂ ਨਹੀ ਜਾਣਦੇ। ਬਚਨੁ ਹੋਆ ਜਾਣਦੇ ਹੈਨ ਪ੍ਰ ਕਮਾਵਦੇ ਨਹੀ। ਤੇਰਾ ਦਰਸਨੁ ਕਰਕੇ ਕਮਾਵਣ ਗੇ। ਭਾਈ ਮਾਧੋ ਕਸ਼ਮੀਰ ਗਿਆ। ਗੁਰੂ ਜੀ ਕੀ ਬਾਣੀ ਦੀ ਕਥਾ ਕਰਨ ਲਗਾ। ਤਾਂ ਪੰਡਤਾ ਨੇ ਕਿਹਾ ਅਸੀ ਭਾਖਾ ਬਾਣੀ ਨਹੀ ਮੰਨਦੇ।

ਤਾਂ ਭਾਈ ਮਾਧੋ ਨੇ ਕਿਹਾ ਘ੍ਰਿਤ ਭਾਵੇ ਪਿਤਲ ਦੇ ਬਰਤਨ ਮੈ ਹੋਵੈ ਭਾਵੈ ਮਿਟੀ ਦੇ ਬ੍ਰਤਨ ਮੈ। ਤੈਸੇ ਮਹਾਰਾਜ ਦਾ ਨਾਮ ਜੋ ਆਤਮ ਗ੍ਰਿਾਂਨ ਭਾਵੈ ਸਹੰਸਕ੍ਰਿਤ ਦੀ ਬਾਣੀ ਹੋਵੈ ਭਾਵੈ ਭਾਖਾ ਬਾਣੀ ਹੋਵੈ। ਇਹ ਨਾਮ ਸਰਬ ਦਾ ਕਲਿਆਣ ਕਰਦਾ ਹੈ। ਤੁਸੀ ਵੀ ਭਾਖਾ ਵਿਚ ਸਬਦੁ ਨੂ ਸਮਝਦੇ ਹੋ। ਉਨਾ ਕਿਹਾ ਅਸੀ ਮੋਟੀ ਬੁਦ ਵਾਲਿਆ ਨੂ ਸਮਝੌਂਦੇ ਹਾਂ। ਭਾਈ ਮਾਧੋ ਨੇ ਕਿਹਾ ਜੈਸੇ ਪੰਡਤਿ ਨੂ ਸਹੰਸਕ੍ਰਿਤ ਤੈਸੇ ਸਿਖਾ ਨੂ ਰਾਗ ਦਾ ਸਬਦਿ ਪਿਆਰਾ ਹੈ। ਗੁਰੂ ਜੀ ਨੇ ਕਲਜੁਗ ਦੇ ਜੀਆਂ ਵਾਸਤੇ ਭਾਖਾ ਬਾਣੀ ਕੀਤੀ ਹੈ। ਪਾਰਬ੍ਰਹਮ ਵਿਸਨ ਜੀ ਰੂਪ ਧਾਰਕੇ ਜੋਗ ਨਿੰਦਰਾ ਮੈ ਸਵਾਸ ਲੀਤੇ ਹੈ। ਤਿਨਾ ਤੋ ਵੇਦ ਹੋਏ। ਸੋਈ ਪਾਰ ਬ੍ਰਹਮ ਗੁਰੂ ਨਾਨਕ ਜੀ ਦਾ ਰੂਪ ਧਾਰ ਕੇ ਭਾਖਾ ਬਾਣੀ ਕੀਤੀ ਹੈ। ਵੇਦਾਂ ਕਰਿਕੇ ਚਤੁਰਾਈ ਪ੍ਰਾਪਤਿ ਹੋਦੀ ਹੈ। ਮਨ ਨੀਵਾ ਨਹੀ ਹੁਦਾ । ਸਬਦਿ ਕਰਕੇ ਮਨ ਨੀਵਾ ਹੁੰਦਾ ਹੈ। ਸਿਖੀ ਪ੍ਰਾਪਤਿ ਹੁਦੀ ਹੈ। ਕਸਮੀਰ ਵਿਚ ਧਰਮਸਾਲਾ ਬਣਾਈ। ਦੋ ਵੇਲੇ ਕਥਾ ਹੋਵੈ ਫੇਰ ਕੀਰਤਨੁ ਹੋਵੈ। ਆਏ ਸਿਖ ਦੀ ਸੇਵਾ ਹੋਵੈ ਦਿਨ ਵਾਰ ਕੜਾਹ ਹੋਵੈ। ਤੇ ਸਿਖੀ ਰੀਤ ਚਲੀ। ੯੫।

## ਅਗੇ ਸਾਖੀ ਭਾਈ ਭੀਨਾ ਤੇ ਰੂਪ ਚੰਦ ਦੀ ਤੁਰੀ

ਭਾਈ ਭੀਨਾ ਤੇ ਰੂਪ ਚੰਦ ਸਿਰੰਦ ਤੋਂ ਕਿਰਤਿ ਕਰਕੇ ਸਿਖਾ ਨਾਲ ਵੰਡ ਖਾਣ। ਗੁਰ ਪੁਰਬ ਤੇ ਸਿਖਾ ਨੂੰ ਉਤਮ ਪ੍ਰਸਾਦੁ ਛਕੌਣ। ਇਕ ਦਿਨ ਇਕ ਮੁਗਲ ਮੋਰਾਂ ਦੀ ਵਾਂਸਲੀ ਉਨਾ ਪਾਸ ਇਮਾਨਤ ਰਖ ਗਿਆ। ਉਨਾ ਨੂ ਨਾਵਾਂ ਲਿਖਣਾ ਭੁਲ ਗਿਆ। ਉਹ ਪੰਜ ਬਰਸਾਂ ਪਿਛੋ ਆਇਆ। ਉਸ ਨੇ ਮੋਰਾਂ ਮੰਗੀਆਂ ਮੇਰੀ ਇਕੋਤ੍ਰ ਸੌ ਮੋਰੁ ਦੇਵੋ। ਭਾਈ ਭੀਵੇ ਨੇ ਆਪਣੀਆਂ ਸਭੇ ਵਹੀਆਂ ਦੇਖੀਆ ਤਾਂ ਨਾਵਾ ਕਿਸੇ ਜਗਾ ਨਹੀ ਲਿਖਿਆ ਸੀ। ਤੇ ਉਸ ਨੂ ਚਿਤ ਵੀ ਨਹੀ ਸੀ। ਤਾਂ ਦੋਨੋ ਝਗੜਦੇ ਨਵਾਬ ਪਾਸ ਗਏ। ਤੇ ਨਵਾਬ ਨੇ ਕਿਹਾ ਤੇਲ ਦਾ ਕੜਾਹਾ ਤਪਾਵੋ ਤੇ ਦੋਨਾ ਦੇ ਹਥੁ ਵਿਚ ਪਾਵੋ। ਤੇ ਸਿਖ ਨੇ ਪੰਜ ਮੋਰਾਂ ਦੀ ਗੁਰੂ ਜੀ ਦੀ ਅਗੇ ਅਰਦਾਸ ਕੀਤੀ। ਤੇ ਮੁਗਲ ਨੇ ਸਭੇ ਮੋਰਾਂ ਸਭਨਾਂ ਪੀਰਾਂ ਦੀ ਭੇਟਿ ਮੰਨੀਆਂ। ਤਾ ਦੋਨਾ ਦੇ ਹਥਿ ਕੜਾਹੇ ਵਿਚ ਪਾਏ। ਮੁਗਲ ਦਾ ਹਥਿ ਸੜ ਗਿਆ। ਸਿਖ ਦਾ ਹਥਿ ਨਹੀ ਸੜਿਆ। ਮੁਗਲ ਨੂ ਨਵਾਬ ਨੇ ਝੂਠਾ ਕੀਤਾ। ਭਾਈ ਭੀਵਾ ਸਚਾ ਹੋਇਆ। ਤੇ ਭੀਵੇ ਨੇ ਰੂਪ ਚੰਦ ਨੂ ਆਖਿਆ ਇਕ ਮੁਗਲ ਨੇ ਅਸਾਂ ਤੇ ਇਕੋਤ੍ਰ ਸੌ ਮੋਹਰੁ ਦਾ ਦਾਅਵਾ ਕੀਤਾ ਸੀ ਉਹ ਝੂਠਾ ਹੋਇਆ ਹੈ। ਭਾਈ ਰੂਪ ਚੰਦ ਨੇ ਕਿਹਾ ਅਸੀ ਅੰਦਰ ਤਾਂ ਦੇਖੀਏ। ਜਾ ਦੇਖਣ ਲਗੇ ਤਾਂ ਕਿਸੇ ਭਾਂਢੇ ਵਿਚੋ ਵਾਸਲੀ ਨਿਕਲ ਆਈ। ਫੇਰ ਦੋਨੋਂ ਵਾਂਸਲੀ ਲੈ ਕੇ ਮੁਗਲ ਪਾਸ ਗਏ। ਉਸ ਨੂ ਕਿਹਾ ਆਪਣੀ ਵਾਸਲੀ ਲੈ। ਉਸ ਨੇ ਕਿਹਾ ਮੈ ਤੁਸਾਡੇ ਗੁਰੂ ਜੀ ਦਾ ਦਰਸਨ ਕਰਨਾ ਚਹੁਦਾ ਹਾਂ। ਉਸ ਨੂ ਗੁਰੂ ਜੀ ਕੇ ਹਜੂਰ ਲੈ ਆਏ। ਉਸ ਨੇ ਅਰਦਾਸ ਕੀਤੀ ਜੀ ਏਹੁ ਝੂਠੇ ਸੀ ਤੇ ਸਚੇ ਹੋਏ। ਮੈ ਸਚਾ ਸੀ ਤੇ ਝੂਠਾ ਹੋਇਆ। ਬਚਨੁ ਹੋਆ ਇਨਾ ਦਾ ਇਕ ਗੁਰੂ ਤੇ ਨਿਸਚਾ ਸੀ। ਤੇਰਾ ਬਹੁਤਿਆ ਪੀਰਾਂ ਤੇ ਸੀ। ਇਕ ਭਰਤੇ ਦੀ ਇਸਤ੍ਰੀ ਸੁਖੀ ਹੁਦੀ ਹੈ। ੯੬।

## ਅਗੇ ਸਾਖੀ ਭਾਈ ਪ੍ਰਤਾਪੂ ਦੀ ਤੁਰੀ

ਭਾਈ ਪ੍ਰਤਾਪੂ ਵਡਾ ਸੂਰਮਾ ਸੀ। ਉਸ ਨੇ ਅਰਦਾਸ ਕੀਤੀ ਸਾਡੀ ਬ੍ਰਿਤਿ ਸਸਤ੍ਰਾਂ ਦੇ ਚਲੌਂਣ ਦੀ ਹੈ। ਸਾਡਾ ਉਧਾਰ ਕੈਸੇ ਹੋਵੈ ਸੋ ਕ੍ਰਿਪਾ ਕਰਕੇ ਕਹੋ। ਬਚਨੁ ਹੋਆ ਜੇ ਕਾਲ ਔਦਾ ਹੈ ਤਾਂ ਕੋਈ ਰਖਿ ਨਹੀਂ ਸਕਦਾ। ਜੇ ਕਾਲ ਨਹੀ ਔਦਾ ਤਾਂ ਆਪਿ ਕਾਲੁ ਰਖਿਆ ਕਰਦਾ ਹੈ। ਜੋ ਸੂਰਮੇ ਨੂ ਚਾਹੀਦਾ ਹੈ ਧਰਮ ਦਾ ਜੁਧ ਕਰੇ। ਜਿਥੇ ਕੋਈ ਗਊ ਬ੍ਰਹਮਣ ਅਖਿਤੁ ਨੂ ਦੁਖਾਵੈ ਉਥੇ ਜੁਧ ਕਰੈ। ਬਹੁਤੇ ਥੋੜੇ ਨਾ ਵਿਚਾਰੇ। ਜੋ ਕੁਛ ਕੋਲ ਹੋਵੈ ਸੋ ਦਾਨ ਕਰੈ। ਦਾਨ ਕੀਤਿਆਂ ਸਸਤ੍ਰ ਵਿਚ ਬ੍ਰਕਤਿ ਹੁਦੀ ਹੈ। ਜੱਸ ਅੰਮ੍ਰਿਤਿ ਦੇ ਸਮਾਨ ਹੈ। ਅਵ ਜਸ ਬਿਖ ਦੇ ਸਮਾਨ ਹੈ। ੯੭।

## ਅਗੇ ਸਾਖੀ ਭਾਈ ਨੰਦਾ ਤੇ ਭਾਈ ਸ਼ਾਮੀ ਦਾਸ ਦੀ ਤੁਰੀ

ਭਾਈ ਨੰਦਾ ਵਿਨਰ ਤੇ ਭਾਈ ਸ਼ਾਮੀ ਦਾਸ ਵਛੇਰ ਥਨੇਸਰ ਵਿਚ ਰਹਿਦੇ ਸੀ। ਤੇ ਸਿਖਾਂ ਦੀ ਸੇਵਾ ਕਰਦੇ ਸੀ। ਜੋ ਕ੍ਰਿਤਿ ਕਰਨਿ ਸੋ ਇਕ ਬਚਨੁ ਬੋਲਨ। ਤਾਂ ਉਨਾ ਦਾ ਨਾਮ ਇਕ ਸੁਖਮਨੀ ਪੈ ਗਿਆ। ਤਾਂ ਬਚਨ ਹੋਆ ਭਾਈ ਥੋੜਾ ਇਸੇ ਸਚ ਕਰਿ ਕਲਿਆਣ ਹੋਵੈਗਾ। ਸਚ ਬ੍ਰਾਬ੍ਰ ਪੁਨ ਨਹੀ ਤੇ ਝੂਠ ਬ੍ਰਾਬ੍ਰ ਪਾਪ ਨਹੀ। ਬ੍ਰਹਮ ਹਤਿਆ ਸੋ ਪਾਪ ਅਸਮੇਧ ਸੋ ਜਗੁ ਨਹੀ ਹੈ। ਸਿਖਾਂ ਨੂ ਪ੍ਰਸਾਦਿ ਛਕੋਣ ਤੇ ਸੀਤ ਕਾਲ ਦੇ ਸਮੇ ਬਸਤ੍ਰ ਪਹਰਾਵਣ। ਤੇ ਆਪਿ ਪੈਰ ਧੋਵਨ। ਤੇ ਉਨਾ ਦੇ ਪੁਤ੍ਰ ਇਸਤ੍ਰੀਆਂ ਸਾਰੇ ਸਿਖਾ ਦੀ ਸੇਵਾ ਕਰਨ ਤੇ ਘਰਿ ਵਿਚ ਗ੍ਰਿੰਥ ਜੀ ਪੜਨਿ। ੯੮।

## ਅਗੇ ਸਾਖੀ ਭਾਈ ਗੋਪੀ ਤੇ ਤੀਰਥਾ ਤੇ ਨਥਾ ਤੇ ਭਾਉ ਮੋਲਕ ਤੇ ਹੰਢਿਲੀ ਦੀ ਤੁਰੀ

ਭਾਈ ਗੋਪੀ ਮਹਿਤਾ ਭਾਈ ਤੀਰਥਾ ਤੇ ਭਾਈ ਨਥਾ ਭਾਈ ਭਾਉ ਮੋਲਕ ਭਾਈ ਹੰਢਿਲੀ ਮੰਡਲ ਗੁਰੂ ਜੀ ਦੀ ਸਰਨਿ ਆਏ। ਤੇ ਅਰਦਾਸ ਕੀਤੀ ਜੀ ਸਚੇ ਪਾਤਸਾਹ ਗੁਰੂ ਜੀ ਕੀ ਬਾਣੀ ਸੁਣਿਕੇ ਮਨ ਵਿਚ ਭੈ ਪ੍ਰਾਪਤ ਹੁੰਦਾ ਹੈ। ਪ੍ਰਿਥੀ ਮਲੁ ਤੇ ਮਹਾਂ ਦੇਵ ਤੇ ਹੋਰੁ ਸੋਢੀਆ ਬਾਣੀਆਂ ਕਰਿਕੇ ਤੇ ਵਿਚ ਗੁਰੂ ਨਾਨਕ ਜੀ ਦਾ ਭੋਗ ਪਾਇਆ ਹੈ। ਉਨਾ ਦੀਆ ਬਾਣੀਆਂ ਸੁਣਿਕੇ ਮਨ ਵਿਚ ਅਭਮਾਨ ਤੇ ਚਤੁਰਾਈ ਵਧਿਦੀ ਹੈ। ਤਾਂ ਬਚਨ ਹੋਆ ਭਾਈ ਗੁਰਦਾਸ ਹੁਣਿ ਤਾ ਸਿਖ ਬਾਣੀਆਂ ਨੂ ਜਾਣਦੇ ਹੈਨ। ਜੋ ਅਗੇ ਹੋਣਗੇ ਸੋ ਨਹੀ ਪਛਾਨਣ ਗੇ। ਗੁਰੂ ਜੀ ਕੀ ਬਾਣੀ ਕੌਣਿ ਹੈ ਤੇ ਬਾਹਿਰਿ ਦੀ ਕੌਣਿ ਹੈ। ਤਾਂ ਤੇ ਸਭ ਬਾਣੀ ਕਠੀ ਕਰਿਕੇ ਗ੍ਰਿੰਥ ਜੀ ਦਾ ਬੀੜਾ ਕੀਜੈ। ਤੇ ਅਖਰ ਵੀ ਗੁਰਮੁਖੀ ਸੁਗਮ ਕਰਨਿ। ਜੋ ਸਭ ਕਿਸੇ ਦੇ ਵਾਚਣਿ ਵਿਚ ਸੁਗਮ ਆਵਣਿ। ਇਕ ਕੋਠੇ ਵਿਚ ਸਭ ਬਾਣੀਆਂ ਕਠੀਆਂ ਕੀਤੀਆਂ। ਭਾਈ ਗੁਰਦਾਸ ਨੂ

ਬਚਨੁ ਹੋਆ ਤੂੰ ਮੋਹਣਿ ਪਾਸੋ ਪੋਥੀਆਂ ਲੈ ਆਵੋ। ਤਾਂ ਭਾਈ ਗੁਰਦਾਸ ਨੇ ਕਿਹਾ ਮਹਾਰਾਜ ਉਹੁ ਮੈਨੂ ਨਹੀ ਦੇਵੰਦੇ। ਤੁਸੀ ਆਪ ਜਾਵੋਗੇ ਤਾਂ ਦੇਵਣ ਗੇ। ਤਾਂ ਸਾਹਿਬ ਆਪ ਗਏ। ਜਾ ਮੋਹਣਿ ਨੇ ਸੁਣਿਆ ਤਾਂ ਚੁਬਾਰਾ ਬੰਦ ਕਰਕੇ ਬੈਠ ਰਿਹਾ। ਤਾਂ ਸਾਹਿਬਾਂ ਨੇ ਚੁਵਾਰੇ ਦੇ ਹੇਠ ਬੈਠ ਕੇ ਰਾਗ ਪਾਇਕੈ ਸਬਦਿ ਅਲਾਪਿਆ।

*ਮੋਹਨ ਤੇਰੇ ਊਚੇ ਮੰਦਰ ਮਹਲ ਅਪਾਰਾ॥*
*ਮੋਹਨ ਤੇਰੇ ਸੋਹਨ ਦੁਆਰ ਜੀਉ ਸੰਤ ਧਰਮ ਸਾਲਾ॥*
*ਧਰਮ ਸਾਲ ਅਪਾਰ ਦੈਆਰ ਠਾਕੁਰ ਸਦਾ ਕੀਰਤਨੁ ਗਾਵਹੇ ਹੈ॥*
*ਜਹ ਸਾਧ ਸੰਤ ਇਕਤ੍ਰ ਹੋਵਹਿ ਤਾਂ ਤੁਝਹਿ ਧਿਆਵਹੇ॥*
*ਕਰਿ ਦਇਆ ਮਇਆ ਦਇਆਲ ਸੁਆਮੀ ਹੋਹੁ ਦੀਨ ਕ੍ਰਿਪਾਰਾ॥*
*ਬਿਨਵੰਤਿ ਨਾਨਕ ਦਰਸ ਪਿਆਸੇ ਮਿਲ ਦਰਸਨ ਸੁਖੁ ਸਾਰਾ॥ ੧॥*

ਜਾਂ ਪਹਿਲੀ ਪਉੜੀ ਗਾਵੀ ਤਾਂ ਮੋਹਣਿ ਚਵਾਰਾ ਖੋਲਿਆ। ਜਾਂ ਦੂਜੀ ਪਉੜੀ ਗਾਵੀ ਤਾ ਦਰਵਾਜਾ ਪਉੜੀਆਂ ਦਾ ਖੋਲਿਆ। ਜਾਂ ਤੀਜੀ ਪਉੜੀ ਗਾਵੀ ਤਾਂ ਉਠਿਕੇ ਨਮਸਕਾਰ ਕੀਤਾ। ਜਾਂ ਚੌਥੀ ਪਉੜੀ ਗਾਵੀ ਤਾਂ ਪੋਥੀਆ ਸਭ ਲੈਕੇ ਚਰਨੀ ਆਣ ਲਗਾ। ਤਾਂ ਸਾਹਿਬ ਪੋਥੀਆ ਸਭ ਕਠੀਆਂ ਕਰਿਕੇ ਭਾਈ ਗੁਰਦਾਸ ਜੀ ਦੇ ਹਵਾਲੇ ਕੀਤੀਆਂ। ਤੇ ਗੁਰਮੁਖੀ ਅਖਰਾ ਵਿਚ ਗ੍ਰਿੰਥ ਜੀ ਲਿਖਿਆ। ਤਾਂ ਕਬੀਰ ਆਦਿਕ ਸਭ ਭਗਤਾ ਨੇ ਭਾਈ ਗੁਰਦਾਸ ਨੂ ਆਣ ਦ੍ਰਸਨ ਦਿਤਾ। ਜੋ ਇਹੁ ਪੰਜਵਾ ਵੇਦ ਕਲਜੁਗ ਵਿਚ ਹੋਆ ਹੈ। ਤੇ ਸਭਨਾ ਭਗਤਾ ਨੇ ਕਿਹਾ ਸਾਡੀਆਂ ਬਾਣੀਆ ਸਾਖਾ ਵਾਸਤੇ ਚੜਾਓ। ਜੋ ਸਾਡੇ ਪੰਥ ਵਾਲਿਆ ਦਾ ਤੇ ਹੋਰੁ ਸਭਨਾ ਦਾ ਕਲਿਆਣ ਹੋਵੈ। ਤਾਂ ਭਾਈ ਗੁਰਦਾਸ ਜੀ ਗੁਰੂ ਜੀ ਕੇ ਹਜੂਰ ਅਰਦਾਸ ਕੀਤੀ। ਤਾਂ ਬਚਨ ਹੋਆ ਉਨਾ ਦੀਆਂ ਰਸਨਾ ਤੋ ਨੌ ਰਤਨੁ ਬਾਣੀਆ ਉਚਾਰਿ ਕਰਿਵਾਇਕੇ ਚੜਾਵਣੀਆਂ। ਤੇ ਗ੍ਰਿੰਥ ਜੀ ਦਾ ਭੋਗ ਪਾਵਣਾ। ਤਾਂ ਭਾਈ ਜੀਵੰਦਾ ਤੇ ਜਗਸੀ ਤੇ ਸੇਠ ਤਿਲੋਕਾ ਫਤੇਪੁਰੋ ਦ੍ਰਸਨ ਨੂ ਆਏ ਸਨ। ਉਨਾ ਅਰਦਾਸ ਕੀਤੀ ਜੀ ਸਚੇ ਪਾਤਸਾਹੁ ਭਗਤਿ ਅਗੇ ਹੀ ਹੋ ਗੁਜਰੇ ਹੈ ਕੇ ਕੋਈ ਹੁਣਿ ਵੀ ਹੈ। ਤਾਂ ਬਚਨੁ ਹੋਆ ਆਦਿ ਜੁਗਾਦਿ ਭਗਤਿ ਹੁਦੇ ਹੈਨ ਪ੍ਰ ਜਿਨਾ ਦੀ ਬਾਣੀ ਸਬਦਿ ਦੀ ਛਾਇਆ ਲਈ ਹੁੰਦੀ ਹੈ ਸੋ ਪੂਰਨ ਭਗਤਿ ਹੈਨ। ਤਾਂ ਬਚਨੁ ਹੋਆ ਹੁਕਮਿ ਲਿਖੋ ਕਾਂਨਾ ਭਗਤ ਛਜੂ ਭਗਤ। ਪੀਲੋ ਭਗਤਿ ਸ਼ਾਹੁ ਹੁਸੈਨ ਭਗਤਿ ਲਹੌਰ ਰਹਿੰਦੇ ਸਨ। ਉਹ ਵੀ ਦ੍ਰਸਨ ਨੂ ਆਏ। ਜਾਂ ਸਭਨਾਂ ਭਗਤਾ ਨੂ ਹੁਕਮ ਪਹੁਚਿਆ ਤਾਂ ਕਾਨਾਂ ਗ੍ਰਿਆਂਨੀ ਸੀ। ਤੇ ਜੋਗ ਸਾਧਨਾ ਕਰਕੇ ਪੰਜ ਸੌ ਬਰਸ ਸਰੀਰ ਰਖਿਆ ਸੀ। ਪ੍ਰ ਗਰਬ ਉਸ ਦਾ ਮਿਟਿਆ ਨਹੀ ਸੀ। ਸੋ ਤਰਥ ਅਰੂੜ ਹੋਕੇ ਆਇਆ। ਹੋਰ ਭਗਤਿ ਚਰਨੀ ਤੁਰਦੇ ਆਏ। ਤੇ ਗੁਰੂ ਅਰਜਨ ਜੀ ਦਾ ਦ੍ਰਸਨ ਕੀਤਾ। ਤਾਂ ਬਚਨੁ ਹੋਇਆ ਆਪਣੀਆਂ ਬਾਣੀਆਂ ਉਚਾਰੋ। ਤਾਂ ਕਾਨਾਂ ਬੋਲਿਆ ਓਹੀ ਰੇ ਓਹੀ ਰੇ। ਜਾਕੋ ਬੇਦ ਪੁਰਾਨ ਸਭ ਗਾਵੈ ਖੋਜਦੇ ਖੋਜਨ ਕੋਈ ਰੇ। ਜਾਕੋ ਨਾਰਦ ਸੇਵਹਿ ਸਾਰਦ ਸੇਵਹਿ ਸੇਵਹਿ ਦੇਵੀ ਦੇਵਾ ਰੇ। ਬ੍ਰਹਮਾ ਵਿਸਨੂ ਮਹੇਸ

ਅਰਾਧਹਿ ਸਭ ਕਰਦੇ ਜਾ ਕੀ ਸੇਵਾ ਰੇ। ਤਾਂ ਬਚਨੁ ਹੋਆ ਕਪਾਲ ਕਾਟੀ ਕਲਜੁਗ ਦਾ ਸਮਾ ਹੈ। ਇਨਾ ਬਚਨਾ ਨੂ ਸੁਣਿਕੇ ਸਭ ਲੋਕ ਵਿਖਿਆ ਵਿਚ ਪ੍ਰਿਤਿ ਜਾਣ ਗੇ। ਤਾਂ ਅਗੋ ਉਸ ਨੇ ਸਰਾਪ ਦਿਤਾ ਥੋੜਾ ਸਰੀਰ ਵੈਰੀਆਂ ਦੇ ਹਥੋ ਬਿਨਸੇ ਗਾ। ਬਚਨੁ ਹੋਆ ਸਰੀਰ ਤਾਂ ਅਨਿਤਿ ਹੈ ਬਿਨਸਿਆ ਹੋਆ ਹੈ। ਆਤਮਾ ਸਤਿ ਹੈ ਓਹੁ ਬਿਨਸਿਦਾ ਨਹੀ। ਕਹਿਤ ਅਉਕਰਨੀ ਤੇ ਰਹਿਤ ਦੇਹਿ ਅਭਿਮਾਨ। ਤਾਂ ਛਜੂ ਬੋਲਿਆ ਕਾਗਦ ਸੰਦੀ ਪੁਤ੍ਰੀ ਤਊ ਨ ਤ੍ਰਿਆ ਨਿਹਾਰ। ਇਉ ਹੀ ਮਾਰ ਲੈ ਜਾਹਿਗੀ ਜਿਉ ਬਲੋਚਾਂ ਦੀ ਧਾੜ। ਬਚਨੁ ਹੋਆ ਛਜੂ ਏਹ ਗ੍ਰਿਸਿਤੀ ਵਿਚ ਪੰਥ ਚਲਿਆ ਹੈ। ਆਪਣੀ ਤੇ ਬਿਗਾਨੀ ਇਸਤ੍ਰੀ ਵੀਚਾਰ ਚਾਹੀਦਾ ਹੈ। ਏਹ ਬਚਨ ਅਤੀਤਾਂ ਨੂ ਹੈ। ਤੇ ਗ੍ਰਿਸਤੀ ਨੂੰ ਬਿਗਾਨੀ ਇਸਤੀ ਤਿਆਗੀ ਚਾਹੀਦੀ ਹੈ। ਪੀਲੋ ਬੋਲਿਆ ਅਸਾ ਨਾਲੋ ਸੇ ਭਲੇ ਜੋ ਜਮਿਦਿਆ ਮੁਏ। ਉਨਾ ਚਿਕੜ ਪਾਉ ਨ ਡੋਬਿਆ ਨਾ ਆਲੂਦ ਭਏ। ਬਚਨੁ ਹੋਆ। ਪੀਲੋ ਜਮਣਿ ਮਰਣਾ ਪ੍ਰਵਾਣੁ ਹੈ ਜੰਮਣ ਮਰਨ ਅਪਦਾ ਹੈ। ਸੰਤ ਆਪਣਾ ਅਭਿਮਾਨ ਮਾਰਦੇ ਹੈ। ਸ਼ਾਹੁ ਹੁਸੈਨ ਬੋਲਿਆ। ਬੋਲਣਿ ਦੀ ਜਾਇ ਨਾਹੀ ਚੁਪ ਵੇ ਆੜਿਆ ਚੁਪ। ਬਚਨ ਹੋਆ ਕਹਿਆ ਤਾ ਹਛਾ ਬਚਨੁ ਹਈ। ਪ੍ਰ ਚੁਪ ਦੇ ਮੁਕਾਮ ਰਹਿਣਾ। ਤੂੰ ਸਭ ਜਾਤਵਾ ਹੈ ਤੇਰੇ ਅਗੇ ਚੁਪ ਹੀ ਚਾਹੀ ਦੀ ਹੈ। ੯੯।

## ਆਗਰੇ ਦੀ ਸਿਖ ਸੰਗਤ

੧. ਮਹਤਾ ਸਕਤੁ ਆਗਰੈ ਚਢਾ ਹੋਆ ਨਿਹਾਲੁ ਨਿਹਾਲਾ।

੨. ਗੜ੍ਹੀਅਲੁ ਮਥਰਾ ਦਾਸੁ ਹੈ ਸਪਰਵਾਰਾ ਲਾਲ ਗੁਲਾਲਾ।

੩. ਗੰਗਾ ਸਹਗਲੁ ਸੂਰਮਾ ਹਰਵੰਸ ਤਪੇ ਟਹਲ ਧਰਮਸਾਲਾ।

੪. ਅਣਦੁ ਮੁਰਾਰੀ ਮਹਾਂਪੁਰਖੁ ਕਲਿਆਣਾ ਕੁਲਿ ਕਵਲੁ ਰਸਾਲਾ।

੫. ਨਾਨੋ ਲਟਕਣੁ ਬਿੰਦਰਾਉ ਸੇਵਾ ਸੰਗਤਿ ਪੂਰਣ ਘਾਲਾ।

੬. ਹਾਂਡਾ ਆਲਮਚੰਦੁ ਹੈ ਸੈਸਾਰਾ ਤਲਵਾੜ ਸੁਖਾਲਾ।

੭. ਜਗਨਾ ਨੰਦਾ ਸਾਧ ਹੈ ਭਾਨੂ ਸੁਹੜ ਹੰਸਾਂ ਦੀ ਢਾਲਾ।

੮. ਗੁਰਭਾਈ ਰਤਨਾਂ ਦੀ ਮਾਲਾ॥ ੨੭॥

## ਪਉੜੀ ਸਤਾਈ ਵੀ ਦਾ ਅਰਥਾਤ
## ਸਾਖੀ ਮਹਿਤਾ ਤੇ ਕਸਤੂ ਦੀ

ਮਹਿਤਾ ਕਸਤੂ ਤੇ ਨਿਹਾਲ ਚਢਾ ਦੋਨੋ ਆਗਰੇ ਰਹਿੰਦੇ ਸਨਿ। ਗੁਰੂ ਅਰਜਨ ਜੀ ਦੀ ਸਰਨਿ ਆਕੇ ਅਰਦਾਸ ਕੀਤੀ। ਜੋ ਕਰਮੁ ਕਾਂਡੀ ਕਹਿਦੇ ਹੈਨ ਕਰਮ ਸੁਭਾ ਕੀਤਿਆ ਬਿਨਾ ਨਿਤ ਕਰਮ ਗਾਇਤ੍ਰੀ ਤ੍ਰਪਨਿ ਆਦਿਕ ਤੇ ਨਮਿਤਿ ਕਰਮ ਪਿੰਡ ਪਤਲ ਦਸ ਰਾਤਰ ਸਿਰਾਧਿ

ਖਿਆਹ ਕੀਤੇ ਬਿਨ ਗਤੁ ਨਹੀ। ਤੇ ਗ੍ਹਿਾਂਨੀ ਕਹਿਦੇ ਹੈ ਜੈਸਾ ਸਰੀਰ ਅਨਿਤਿ ਹੈ। ਤੈਸੇ ਕਰਮੁ ਅਨਿਤ ਹੈ ਗ੍ਹਿਾਂਨ ਕਰਿ ਹੀ ਗਤੁ ਹੈ। ਤਾਂ ਅਸੀ ਕੌਨ ਸੀ ਕ੍ਰਿਆ ਕਰੀਏ। ਤਾਂ ਬਚਨ ਹੋਆ ਜੈਸੇ ਦੋ ਭਾਸੀਆਂ ਜਹਾਜ ਵਿਚ ਸੌਦਾ ਕਰਵਾ ਦਿਦਾ ਹੈ। ਤੈਸੇ ਮਹਾਰਾਜ ਕਾ ਨਾਮ ਦੋ ਭਾਸੀਆ ਹੈ। ਨਾਲੇ ਗ੍ਹਿਾਂਨ ਵਾਲਿਆ ਦੀ ਗਤਿ ਕਰਿ ਦਿਦਾ ਹੈ। ਕਰਮ ਵਾਲਿਆ ਦੇ ਨਿਹਕਾਮ ਕਰਮ ਪ੍ਰਾਪਤਿ ਕਰਦਾ ਹੈ। ਤੁਸਾਂ ਵਾਹਿਗੁਰੂ ਜੀ ਕੇ ਨਾਮ ਕਾ ਜਾਪ ਜਪੁਣਾ। ਪ੍ਰਿਥਮੇ ਅਗ੍ਹਿਾਂਨ ਕਾਲ ਸੁਭ ਕਰਮ ਨਿਹਕਾਮ ਕੀਤੇ ਅੰਤਿਹਿ ਕਰਨਿ ਸੁਧ ਕਰਨਾ। ੧੦੦।

## ਅਗੇ ਸਾਖੀ ਭਾਈ ਗੜੀਆ ਤੇ ਭਾਈ ਮਥਰਾ ਦੀ ਤੁਰੀ

ਭਾਈ ਗੜੀਆ ਤੇ ਭਾਈ ਮਥਰਾ ਦੋਵੇ ਪਿੰਡ ਦੀ ਕ੍ਰਿਤਿ ਕਰਿ ਲਿਆਵਦੇ ਸੀ। ਜੋ ਉਨਾ ਦਾ ਪ੍ਰਵਾਰ ਪੁਤ੍ਰ ਇਸਤ੍ਰੀ ਸੋ ਸੇਵਾ ਕਰਨਿ ਰੁਗੇ ਛਕਾਵਨ। ਤਾਂ ਉਨਾ ਨੇ ਕਿਹਾ ਜੈਸੇ ਸਾਡੀ ਸੇਵਾ ਤੁਸੀ ਕਰਦੇ ਹੋ। ਤੇ ਅਸੀ ਪ੍ਰਸੰਨ ਹੁਦੇ ਹਾਂ। ਤੈਸੇ ਤੁਸੀ ਵੀ ਤੇ ਅਸੀ ਵੀ ਸਭੇ ਰਲਕੇ ਸਿਖਾਂ ਦੀ ਸੇਵਾ ਕਰਿਆ ਕਰੀਏ। ਤਾਂ ਆਏ ਸਿਖਾਂ ਦੀ ਬਹੁਤ ਸੇਵਾ ਕਰਿਆ ਕਰਨਿ। ਸਾਹਿਬ ਪੰਜਵੀ ਪਾਤਸਾਹੀ ਜੀ ਦੇ ਹਜੂਰ ਉਨਾ ਦੀ ਸਾਖੀ ਤੁਰੀ। ਤਾਂ ਉਹ ਹਜੂਰ ਆਏ ਤੇ ਸਾਹਿਬਾ ਦੀ ਬਹੁਤੀ ਖੁਸੀ ਹੋਈ। ੧੦੧।

## ਅਗੇ ਸਾਖੀ ਗੰਗਾ ਸਹਗਲ ਦੀ ਤੁਰੀ

ਭਾਈ ਗੰਗਾ ਸਹਗਲ ਵਡਾ ਸੂਰਮਾ ਸੀ। ਗੁਰੂ ਅਰਜਨ ਜੀ ਦੀ ਸਰਨਿ ਆਇਆ। ਤਾਂ ਬਚਨੁ ਹੋਆ ਤੁਸੀ ਮਲੇਛਾਂ ਦੀ ਜੋ ਚਾਕਰੀ ਕਰਦੇ ਹੋ। ਤੁਸੀ ਹਰਿ ਗੋਬਿੰਦ ਜੀ ਦੇ ਪਾਸ ਰਿਹਾ ਕਰੋ। ਥੋਡੀ ਪ੍ਰਿਤ ਪਾਲ ਵੀ ਕਰਨ ਗੇ। ਤੇ ਨਾਮ ਤੇ ਗ੍ਹਿਾਂਨ ਵੀ ਤੁਸਾਂ ਨੂ ਪ੍ਰਾਪਤ ਹੋਵੈਗਾ। ਨਾਲੇ ਦੁਨੀਆ ਦੇ ਕਾਰਜ ਪੂਰੇ ਹੋਣ ਗੇ। ਤਾਂ ਸਾਹਿਬ ਛੇਵੀ ਪਾਤਿਸਾਹੀ ਜੀ ਦੇ ਪਾਸ ਗੰਗਾ ਸਹਗਲ ਰਹਿਣ ਲਗਾ ਤੇ ਜੁਧਾਂ ਦੇ ਵਿਚ ਸਨ ਮੁਖ ਰਹੈ। ਏਸੇ ਕਰਿ ਉਸਦਾ ਕਲਿਆਣ ਹੋਆ। ੧੦੨।

## ਅਗੇ ਸਾਖੀ ਹਰਿਵੰਸ ਤਿਪੇ ਦੀ ਤੁਰੀ

ਹਰਿਵੰਸ ਤਿਪਾ ਧਰਮਸਾਲਾ ਦੀ ਸੇਵਾ ਕਰਦਾ ਸੀ। ਜੋ ਸਿਖ ਭੁਖਾ ਆਵੈ ਉਸ ਨੂ ਪ੍ਰਸਾਦਿ ਛਕਾਵੈ। ਜੋ ਸਿਖ ਥਕਿਆ ਆਵੈ ਓਸ ਦੇ ਪੈਰ ਗਰਮ ਪਾਣੀ ਨਾਲਿ ਧੋਵੈ ਨਾਲ ਰੁਗੇ ਛਕਾਵੈ। ਰਾਤ ਨੂ ਉਪ੍ਰ ਭੂਰੇ ਪਾਵੇ ਪਿਛਲੀ ਰਾਤੁ ਗਰਮ ਪਾਣੀ ਨਾਲਿ ਇਸਨਾਨ ਕਰਾਵੈ। ਅੰਮ੍ਰਿਤ ਵੇਲੇ ਗ੍ਰਿੰਥ ਜੀ ਦੀ ਬਾਣੀ ਪੜ੍ਹੈ। ਪਿਛਲੇ ਪਹਿਰ ਭਾਈ ਗੁਰਦਾਸ ਦੀ ਬਾਣੀ ਪੜ੍ਹੈ। ਸਿਖਾਂ ਨੇ ਕਿਹਾ ਸਾਹਿਬਾਂ ਨੇ ਗ੍ਰਿੰਥ ਜੀ ਦੀ ਮਿਰਜਾਦਾ ਕੀਤੀ ਹੈ। ਹੋਰ ਬਾਣੀਆਂ ਬੰਦ ਕੀਤੀਆਂ ਹੈ। ਤਾਂ ਉਸ ਨੇ ਸਾਹਿਬਾਂ ਅਗੇ ਅਰਦਾਸ ਕੀਤੀ ਜੀ ਭਾਈ ਗੁਰਦਾਸ ਦੀ ਬਾਣੀ ਪੜੀਏ ਕੇ ਨਾ ਪੜੀਏ। ਬਚਨੁ ਹੋਆ ਜੋ ਅਗ੍ਹਿਾਂਨ ਕਰਿ ਬਾਣੀ ਕੀਤੀ ਹੈ। ਗੁਰੂ ਜੀ ਕੇ ਸਬਦਿ

ਦੀ ਛਾਇਆ ਨਹੀ ਲੀਤੀ ਉਸ ਬਾਣੀ ਨੂ ਵਰਜਿਆ ਹੈ। ਭਾਈ ਗੁਰਦਾਸ ਜੀ ਦੀ ਬਾਣੀ ਤਾਂ ਸਬਦਿ ਦਾ ਟੀਕਾ ਹੈ। ਤੇ ਸਿਖੀ ਪ੍ਰਾਪਤਿ ਹੁਦੀ ਹੈ। ਜੋ ਈਸ਼ਰ ਦਾ ਰਿਦਾ ਵੇਦ ਹੈ। ਗੁਰਾਂ ਦਾ ਰਿਦਾ ਸਬਦਿ ਹੈ। ਤੇ ਸਿਖਾ ਦਾ ਰਿਦਾ ਸਬਦਿ ਨਾਲਿ ਮਿਲਿਆ ਹੋਵੈ ਓਹ ਬਚਨੁ ਬਸੇਕ ਪੜਨ। ੧੦੩।

## ਅਗੇ ਸਾਖੀ ਮਰਾਰੀ ਅਣਦ ਤੇ ਕਲਿਆਣਾ ਤੇ ਨਾਨੋ ਤੇ ਲਟਿਣ ਆਲਮ ਚੰਦ ਹਾਡਾ ਸੰਸਾਰਾ ਦੀ ਤੁਰੀ

ਮੁਰਾਰੀ ਅਣਦ ਮਹਾਂ ਪੁਰਖ ਸੀ। ਭਾਈ ਕਲਿਆਣਾ ਤੇ ਨਾਨੋ ਤੇ ਲਟਿਣ ਜਾਤ ਦੇ ਬਿਦਰਾਉ। ਆਲਮ ਚੰਦ ਹਾਡਾ ਸੰਸਾਰਾ ਤਲਿਵਾੜ ਜਗਿਆਸੀ ਆਤਮ ਗ੍ਯਾਂਨੀ ਸੀ। ਗੁਰੂ ਅਰਜਨ ਦੇਵ ਜੀ ਦੀ ਸਰਨਿ ਆਏ। ਤਾਂ ਕਿਹਾ ਗਰੀਬ ਨਿਵਾਜ ਸਾਡਾ ਉਧਾਰ ਕੀਚੈ। ਬਚਨੁ ਹੋਆ ਸਬਦਿ ਦਾ ਅਭਿਆਸ ਕਰਨਾ। ਸਿਖਾ ਸਾਧਾ ਦੀ ਸੇਵਾ ਕਰਨੀ। ਗਰੀਬ ਨਿਵਾਜ ਜਿਸ ਸਮੇ ਅਸੀ ਸਬਦਿ ਸੁਣਿਦੇ ਹਾਂ ਤਿਸ ਸਮੇ ਮਨ ਨੀਵਾ ਰਹਦਾ ਹੈ। ਫੇਰ ਵਿਹਾਰ ਵਿਚ ਪੈਦੇ ਹਾਂ ਤੇ ਭੁਲ ਜਾਂਦੇ ਹਾਂ। ਬਚਨੁ ਹੋਆ ਅਜੇ ਥੋੜਾ ਅਭਿਆਸ ਦ੍ਰਿੜ ਨਹੀ ਹੋਇਆ। ਏਹੁ ਵਿਹਾਰ ਦਾ ਤੇ ਦੁਰਮਤਿ ਦਾ ਅਭਿਆਸ ਬਹੁਤਿਆ ਜਨਮਾ ਦਾ ਤੁਰਿਆ ਆਵਦਾ ਹੈ। ਸਬਦਿ ਬਾਣੀ ਦਾ ਅਭਿਆਸ ਇਸ ਜਨਮ ਦਾ ਪਿਆ ਹੈ। ਓਹੁ ਦੇਹੁ ਅਭਿਮਾਨ ਦਾ ਅਭਿਆਸ ਸਰਵਨ ਦੁਆਰੇ ਅੱਣ ਹੁਦਾ ਦ੍ਰਿੜ ਹੋ ਗਿਆ ਹੈ। ਤੇ ਏਹੁ ਵੀ ਆਤਮ ਗ੍ਯਾਂਨ ਦਾ ਅਭਿਆਸ ਨਿਤ ਸ੍ਰਵਨ ਦੁਆਰੇ ਦ੍ਰਿੜ ਹੋਵੈਗਾ। ਏਹੁ ਸਚਾ ਅਭਿਆਸ ਵਿਸਿਰੇ ਮੂਨ ਹੋ ਜਾਵੈ ਗਾ। ਜੈਸੇ ਨਦੀ ਦਾ ਪ੍ਰਵਾਹ ਜੇ ਹੋਰ ਪਾਸੇ ਪਾਈਦਾ ਹੈ। ਪ੍ਰਿਥਮੇ ਗ੍ਯਾਂਨ ਰੂਪੀ ਬੰਨ ਦ੍ਰਿੜ ਕੀਤਾ ਤੇ ਮਨ ਨੀਵਾਂ ਕੀਤਾ ਚਾਹੀਦਾ ਹੈ। ਤਾਂ ਪ੍ਰਵਾਹ ਪਿਆ ਹੋਆ ਫੇਰ ਕੋਈ ਯਤਨ ਨਹੀ ਕਰਨਾ ਪੈਦਾ। ਉਨਾ ਦਾ ਅਭਿਆਸ ਦੁਆਰੇ ਕਲਿਆਣ ਹੋਆ। ਮੁਰਾਰੀ ਨੂ ਗ੍ਯਾਂਨ ਦ੍ਰਿੜ ਹੋਇਆ। ੧੦੪।

## ਅਗੇ ਸਾਖੀ ਭਾਈ ਜਗਨਾ ਭਾਈ ਨੰਦਾ ਭਾਈ ਭਾਨੂ ਸੂਹੜ ਦੀ ਤੁਰੀ

ਭਾਈ ਜਗਨਾ ਭਾਈ ਨੰਦਾ ਭਾਈ ਭਾਨੂ ਸੂਹੜ। ਗੁਰੂ ਅਰਜਨ ਜੀ ਦੀ ਸਰਨਿ ਆਏ। ਅਸੀ ਇਦ੍ਰੀਆ ਪ੍ਰਾਣਾ ਨੂ ਰੋਕਕੇ ਭਜਨ ਕਰਦੇ ਹਾਂ। ਪ੍ਰ ਫੇਰ ਕੋਈ ਪਾਦਰਥੁ ਦ੍ਰਿਸਟ ਆਵਦਾ ਹੈ ਤਾਂ ਸਾਡਾ ਮਨ ਚਲ ਜਾਂਦਾ ਹੈ। ਬਚਨੁ ਹੋਆ ਮਨੋ ਨਾਸ ਵਾਸਨਾ ਖੈ ਤੇ ਤਤੁ ਗ੍ਯਾਂਨ ਤਿੰਨਾ ਦੀ ਕਠੀ ਸਾਧਨਾ ਕਰੋ। ਜੈਸੇ ਸੋਦ੍ਰ ਦਾ ਛਕਾ ਪੜੀਦਾ ਹੈ ਤਾਂ ਫਲੁ ਹੁਦਾ ਹੈ। ਤੈਸੇ ਤਿੰਨਾ ਗੁਣਾ ਦਾ ਅਭਿਆਸ ਕਰੋਗੇ ਤਾ ਥੋੜਾ ਮਨ ਚਲਾਇ ਮਾਨ ਨਾ ਹੋਵੈਗਾ। ਉਨਾ ਬੇਨਤੀ ਕੀਤੀ ਜੀ ਸਾਨੂ ਕ੍ਰਿਪਾ ਕਰਕੇ ਬਚਨੁ ਕੀਚੈ। ਬਚਨੁ ਹੋਆ ਮਨੋ ਨਾਸ ਪ੍ਰਾਣਾ ਦੇ ਰੋਕਣ ਕਰਿ ਹੁਦਾ ਹੈ। ਪ੍ਰਾਣ ਮਨ ਦਾ ਘੋੜਾ ਹੈ। ਪ੍ਰਾਣਾ ਨੂ ਤ੍ਰਿਕੁਟੀ ਵਿਖੇ ਰੋਕ ਰਖੋ ਗੇ ਤਾਂ ਮਨ ਨਾਸ ਹੋਵੈਗਾ। ਵਾਸਨਾ ਖੈ ਜਗਤ ਨੂ ਝੂਠ ਜਾਣਿ ਕੇ ਹੁਦਾ ਹੈ। ਜਗਤ ਦੇ ਪਦਾਰਥੁ ਝੂਠ ਮ੍ਰਿਗ ਤ੍ਰਿਸਨਾ ਦੀ ਨਿਆਈ ਜਾਣੀਦੇ ਹੈ। ਸਬਦਿ ਵੇਦਾਂਤ ਦਾ ਗੁਰੂ ਹੈ। ਜੇ ਸਬਦਿ ਦਾ ਅਭਿਆਸ ਕਰੀਦਾ ਹੈ

ਤਾਂ ਤਤੁ ਗ੍ਿਾਂਨ ਦ੍ਰਿੜ ਹੁਦਾ ਹੈ ਤੇ ਪ੍ਰਸਪ੍ਰ ਤਿੰਨੇ ਕਰਮ ਆਪਸ ਵਿਚਿ ਸਹਾਇਕ ਹੈਨ। ਮਨੋ ਨਾਸ ਤੇ ਵਾਸਨਾ ਖੈ ਹੁੰਦੀ ਹੈ। ਵਾਸਨਾ ਖੈ ਤੇ ਮਨੋਂ ਨਾਸ ਹੁਦਾ ਹੈ। ਤੇ ਤਤੁ ਗ੍ਿਾਂਨ ਤੇ ਵਾਸਨਾ ਖੈ ਤੇ ਮਨੋ ਨਾਸ ਦੋਨੋ ਹੁੰਦੇ ਹੈ। ਜੈਸੇ ਕੋਈ ਦਿਲੀ ਦੇ ਰਾਜੇ ਪਾਸੋ ਇਕ ਸ੍ਰਿਹੰਦ ਦਾ ਸੂਬੇਦਾਰੁ ਤੇ ਇਕ ਲਾਹੌਰ ਦਾ ਸੂਬੇਦਾਰੁ ਇਕ ਕਾਬਲ ਦਾ ਸੂਬੇਦਾਰੁ ਆਏ। ਤਾ ਤਿੰਨਾ ਨੂ ਰਾਜੇ ਦਾ ਹੁਕਮ ਹੋਆ ਤੁਸੀ ਸਿਰੰਦ ਦਾ ਥਾਣਾ ਤਕੜਾ ਕਰਿ ਜਾਣਾ। ਫੇਰ ਕਾਬਲ ਦਾ ਤਕੜਾ ਕਰਨਾ। ਜੋ ਮੁਦਈ ਥੋਡੇ। ਜਬਰ ਹੈ ਤੇ ਕਿਸੇ ਤੋ ਜਿਤੇ ਨਹੀ ਜਾਦੇ। ਤੈਸੇ ਅਗ੍ਿਾਂਨ ਜੈਸੇ ਵੈਰੀ ਹੈ। ਜੋ ਮਨੋ ਨਾਸ ਤੇ ਵਾਸਨਾ ਖੈ ਤੇ ਤਤੁ ਗ੍ਿਾਂਨ ਤਿਨਾ ਦਾ ਅਭਿਆਸ ਹੋਵੈ ਤਾਂ ਅਗ੍ਿਾਂਨ ਨਸਟਿ ਹੁਦਾ ਹੈ। ਸਵਾਸ ਸਵਾਸ ਵਾਹਿਗੁਰੂ ਜਪਣਾ ਤੇ ਸਬਦਿ ਦਾ ਅਭਿਆਸ ਕਰਨਾ ਜਗਤੁ ਝੂਠ ਜਾਨਣਾ। ੧੦੫।

## ਪਉੜੀ ੨੮ ਗੁਰੂ ਜੀ ਦੇ ਹਜੂਰੀ ਸਿਖਾਂ ਦੇ ਨਾਮ

੧. ਸੀਗਾਰੂ ਜੈਤਾ ਭਲਾ ਸੂਰਬੀਰ ਮਨਿ ਪਰਉਪਕਾਰਾ।

੨. ਜੈਤਾ ਨੰਦਾ ਜਾਣੀਐ ਪੁਰਖ ਪਿਰਾਗਾ ਸਬਦਿ ਅਧਾਰਾ।

੩. ਤਿਲਕੁ ਤਿਲੋਕਾ ਪਾਠਕਾ ਸਾਧੁ ਸੰਗਤਿ ਸੇਵਾ ਹਿਤਕਾਰਾ।

੪. ਤੋਤਾ ਮਹਤਾ ਮਹਾਂ ਪੁਰਖੁ ਗੁਰਮੁਖਿ ਸੁਖ ਫਲ ਸਬਦੁ ਪਿਆਰਾ।

੫. ਜੜੀਆ ਸਾਈਂਦਾਸੁ ਹੈ ਸਭ ਕੁਲੁ ਹੀਰੇ ਲਾਲ ਅਪਾਰਾ।

੬. ਮਲਕੁ ਪੈੜਾ ਹੈ ਕੋਹਲੀ ਦਰਗਹੁ ਭੰਡਾਰੀ ਅਤਿ ਭਾਰਾ।

੭. ਮੀਆਂ ਜਮਾਲੁ ਨਿਹਾਲੁ ਹੈ ਭਗਤੂ ਭਗਤ ਕਮਾਵੈ ਕਾਰਾ।

੮. ਪੂਰਾ ਗੁਰ ਪੂਰਾ ਵਰਤਾਰਾ॥ ੨੮॥

## ਪਉੜੀ ਅਠਾਈਵੀਂ ਦਾ ਅਰਥਾਤ ਸੀਗਾਰੂ ਤੇ ਜੈਤੇ ਦੀ ਸਾਖੀ

ਭਾਈ ਸੀਗਾਰੂ ਤੇ ਭਾਈ ਜੈਤਾ ਵਡੇ ਸੂਰਬੀਰ ਪ੍ਰਉਪਕਾਰੀ ਸੀ। ਸਾਹਿਬ ਛੇਵੀ ਪਾਤਸਾਹੀ ਜੀ ਦੇ ਪਾਸ ਆਏ। ਬਚਨੁ ਹੋਆ ਅਸਾ ਜੋ ਸ਼ਸਤ੍ਰ ਪਕੜਨੇ ਹੈ ਸੋ ਗੁਰੂ ਹਰਿ ਗੋਬਿੰਦ ਜੀ ਦਾ ਰੂਪ ਧਾਰ ਕੇ ਪਕੜਨੇ ਹੈ। ਸਮਾ ਕਲਜੁਗ ਦਾ ਵਰਤਣਾ ਹੈ। ਸ਼ਸਤ੍ਰਾ ਦੀ ਵਿਦਿਆ ਕਰਨੀ। ਮੀਰ ਦੀ ਮੀਰੀ ਖਿਚਿ ਲੈਣੀ ਹੈ। ਸਬਦਿ ਦੀ ਪ੍ਰੀਤ ਸਮਝ ਕਰਿ ਪੀਰ ਦੀ ਪੀਰੀ ਖਿਚਿ ਲੈਣੀ ਹੈ। ਤੁਸਾ ਛੇਵੀ ਪਾਤਸਾਹੀ ਜੀ ਦੇ ਹਜੂਰ ਰਹਣਾ। ਕੋਈ ਇਕ ਰਾਜੇ ਦਾ ਲੂਣ ਖਾਦਾ ਹੈ ਉਸ ਨੂ ਆਪਣਾ ਸਰੀਰ ਸੌਂਪਦਾ ਹੈ। ਤੁਸੀ ਮੁਕਤਿ ਜੁਗਤਿ ਜੀਵਣ ਮੁਕਤਿ ਨੂ ਪ੍ਰਾਪਤਿ

ਹੋਵੋ ਗੇ। ਉਨਾ ਕਿਹਾ ਏਹੁ ਪਾਰਾ ਮਾਰਿਆ ਹੋਆ ਸਾਨੂ ਜੋਗੀ ਨੇ ਦਿਤਾ ਹੈ। ਜੇ ਇਕ ਰੱਤੀ ਮਣ ਤਾਂਬੇ ਵਿਚ ਪਾਈਏ ਤਾਂ ਸੁਇਨਾ ਹੋ ਜਾਵੈ। ਜੋ ਇਕ ਚਾਵਲ ਕੋਈ ਆਦਮੀ ਖਾਵੈ। ਤਾਂ ਸਵਾ ਮਣ ਦੀ ਖੁਧਿਆ ਉਸ ਕੋ ਹੋਵੈ। ਹਾਥੀ ਕੇ ਸਮਾਨ ਬਲੁ ਹੋਵੈ। ਬਚਨੁ ਹੋਆ ਗੁਰੂ ਹਰਿਗੋਬਿੰਦ ਜੀ ਕੇ ਪਾਸ ਤੁਸੀ ਲੈ ਜਾਵੋ। ਜਬ ਹਜੂਰ ਛੇਵੀ ਪਾਤਿਸਾਹੀ ਦੇ ਲੈ ਗਏ। ਬਚਨੁ ਹੋਆ ਜਿਨ੍ਹਾਂ ਨੇ ਮਨ ਰੂਪੀ ਪਾਰਾ ਮਾਰਿਆ ਹੈ ਉਨਕੋ ਹੋਰ ਪਾਰੇ ਸਾਥ ਕਿਆ ਪ੍ਰੋਜਨ ਹੈ। ਪਾਰਾ ਮਾਰਿਆ ਤਾਂਬੇ ਨੂ ਸਵਰਨ ਕਰਦਾ ਹੈ। ਤੇ ਮਨ ਮਾਰਿਆ ਜੀਵ ਨੂ ਪ੍ਰਮੇਸਰ ਕਰਦਾ ਹੈ। ਤੁਸਾਡੀ ਸਰਧਾ ਕਰਕੇ ਇਕ ਚਾਵਲ ਅਸੀ ਲੈਂਦੇ ਹੈ। ਸਾਹਿਬ ਰਤੀ ਪਾਨ ਪ੍ਰ ਪਾਇ ਕਰਿ ਭੋਜਨ ਕੀਤਾ। ਰਹਿੰਦਾ ਅੰਮ੍ਰਿਤਿ ਸਰ ਵਿਚ ਡਾਲ ਦਿਤਾ। ਉਨਾ ਕੋ ਆਪ ਰਖਿਆ। ੧੦੬।

## ਅਗੇ ਸਾਖੀ ਭਾਈ ਜੈਤਾ ਤੇ ਭਾਈ ਨੰਦਾ ਤੇ ਭਾਈ ਪਿਰਾਗ ਦੀ ਤੁਰੀ

ਭਾਈ ਜੈਤਾ ਤੇ ਭਾਈ ਨੰਦਾ ਤੇ ਭਾਈ ਪਿਰਾਗ ਪੰਜਵੀ ਪਾਤਸਾਹੀ ਜੀ ਦੇ ਹਜੂਰ ਆਏ। ਤੇ ਅਰਦਾਸ ਕੀਤੀ ਜੀ ਸਾਨੂ ਐਸਾ ਉਪਦੇਸ ਕੀਜੈ ਜੋ ਫੇਰ ਸਾਨੂ ਕੋਈ ਕਰਤੂਤਿ ਨਾ ਕਰਨੀ ਪਵੈ। ਬਚਨੁ ਹੋਆ ਤੁਸੀ ਇਦ੍ਰੀਆਂ ਨੂ ਸੰਕੋਚਕੇ ਸਵਾਸ ਸਵਾਸ ਵਾਹਿਗੁਰੂ ਜੀ ਕਾ ਭਜਨ ਕਰਨਾ। ਜਿਸ ਸਮੇ ਬ੍ਰਿਤ ਬਾਹਰਿ ਜਾਵੈ ਤਿਸ ਸਮੇ ਸਬਦਿ ਦਾ ਪ੍ਰਚਾ ਰਖਣਾ (ਵੀਚਾਰ ਕਰਨਾ) ਓਹ ਏਸੇ ਪ੍ਰਕਾਰ ਵਰਤਣ ਲਗੇ। ਬ੍ਰਾਹਮਣਾ ਨੇ ਉਨਾ ਨੂ ਕਿਹਾ ਤੁਸਾ ਨਿਤ ਨਮਿਤਿ ਕਰਮ ਛਡ ਦਿਤੇ ਹੈ। ਤੁਸੀ ਭ੍ਰਿਸਟਿ ਹੋਏ ਹੋ। ਉਨਾ ਸਿਖਾ ਨੇ ਵੀ ਕਿਹਾ ਸਾਨੂ ਪੰਡਤਾ ਨੇ ਕਿਹਾ ਹੈ। ਜੇ ਕਿਸੇ ਦੇ ਘਰਿ ਸੂਤਕ ਤੇ ਮ੍ਰਿਤਕ ਹੁਦਾ ਹੈ ਉਸ ਦਾ ਕਰਮ ਲੇਖੇ ਨਹੀ ਲਗਦਾ। ਜਿਸ ਦਿਨ ਦੇ ਅਸੀ ਸਤਿਗੁਰਾਂ ਨੂ ਮਿਲੇ ਹਾਂ ਅਗ੍ਹਿਾਂਨ ਜੇਹਾ ਪਿਤਾ ਸਾਡਾ ਮ੍ਰਿਤਕ ਹੋ ਗਿਆ ਹੈ। ਗ੍ਹਿਾਂਨ ਸਾਰਖਾ ਪੁੱਤ੍ਰ ਸਾਡੇ ਘਰਿ ਜਨਮਿਆ ਹੈ। ਅਸੀ ਕਰਮ ਇਸ ਵਾਸਤੇ ਨਹੀ ਕਰਦੇ। ਉਨਾ ਕਿਹਾ ਸੂਤਕ ਦੋ ਦਿਨ ਹੁਦਾ ਹੈ। ਫੇਰ ਉਨਾ ਕਿਹਾ ਜੋ ਸਤਿਗੁਰਾਂ ਆਗਿਆ ਕੀਤੀ ਜੋ ਸਵਾਸ ਨਾਭ ਥੀ ਉਪਜਦਾ ਹੈ ਸੋ ਜਨਮਦਾ ਹੈ। ਜੋ ਸਵਾਸ ਨਾਸਕਾ ਦੁਆਰੇ ਹੋ ਜਾਦਾ ਹੈ। ਸੋ ਮਰਦਾ ਹੈ। ਤੁਸਾ ਸਵਾਸ ਸਵਾਸ ਨਾਮ ਦਾ ਅਧਾਰ ਰਖਿਣਾ। ਅਸਾ ਨੂ ਕਰਮ ਦਾ ਸਮਾ ਨਹੀ ਹਥਿ ਆਵਦਾ। ਤੇ ਬ੍ਰਹਮਣ ਸ੍ਰਮਸਾਰ ਹੋਏ। ੧੦੭।

## ਅਗੇ ਸਾਖੀ ਭਾਈ ਤਿਲੋਕਾ ਪਾਠਕਾ ਤੇ ਭਾਈ ਤੋਤੇ ਮਹਤੇ ਦੀ ਤੁਰੀ

ਭਾਈ ਤਿਲੋਕਾ ਪਾਠਕਾ ਤੇ ਭਾਈ ਤੋਤਾ ਮਹਤਾ ਗੁਰੂ ਅਰਜਨ ਜੀ ਦੀ ਸਰਨਿ ਆਏ। ਤੁਸਾ ਬਚਨ ਕੀਤਾ ਹੈ। ਜੋ ਰਾਮ ਨਾਮ ਦਾ ਸਿਮ੍ਰਨ ਕਰਨਾਂ ਤੁਸੀ ਨਰਕਿ ਨਾ ਜਾਵੋਗੇ। ਤੇ ਬ੍ਰਹਮਣ ਕਹਿਦੇ ਹੈ ਅਸੀ ਸਭੇ ਜਾਪ ਕਰਦੇ ਹਾਂ ਸਾਰਾ ਸੰਸਾਰ ਨਰਕ ਨਹੀ ਜਾਵੈਗਾ। ਤਾਂ ਨਰਕਿ ਸੁਰਗ ਕਿਉ ਕੀਤੇ ਹੈ। ਬਚਨੁ ਹੋਆ ਜਪਦੇ ਤਾਂ ਸਾਰੇ ਹੈ ਪ੍ਰ ਗੁਰਾਂ ਦੇ ਮਿਲੇ ਬਿਨਾ ਮਨ ਇਕਾਗਰ ਨਹੀ ਹੁੰਦਾ। ਤੇ ਪ੍ਰਤੀਤਿ ਵੀ ਨਹੀ ਹੁੰਦੀ। ਮਨ ਇਕਾਗਰ ਬਿਨਾ ਤੇ ਪ੍ਰਤੀਤਿ ਬਿਨਾ

ਕਲਿਆਣ ਨਹੀ ਹੁੰਦੀ। ਉਨਾ ਨੂ ਤੁਸੀ ਕਹਿਣਾ ਜੋ ਬਾਬੇ ਜੀ ਨੂ ਕੌਡਾ ਰਾਖਸ਼ ਲੈ ਗਿਆ ਸੀ। ਤੇ ਮਰਦਾਨੇ ਨੂ ਤੇਲ ਦੇ ਕੜਾਹੇ ਵਿਚ ਪਾਵਣ ਲਗਾ ਸੀ ਤਾਂ ਮਰਦਾਨੇ ਕਿਹਾ ਬਾਬਾ ਜੀ ਏਸੇ ਵਾਸਤੇ ਮੈਨੂ ਨਾਲਿ ਰਖਿਆ ਸੀ। ਅਜ ਕੜਾਹੇ ਵਿਚਿ ਤਲਾਵਦਾ ਹੈ। ਬਚਨੁ ਹੋਆ ਮਰਦਾਨਾ ਤੂ ਵਾਹਿਗੁਰੂ ਜੀ ਆਖਿਕੇ ਕੜਾਹੇ ਵਿਚਿ ਹਥਿ ਡਾਲਿ। ਤਾਂ ਮਰਦਾਨੇ ਵਾਹਿਗੁਰੂ ਆਖਿਕੇ ਹਥਿ ਪਾਇਆ। ਤਾਂ ਤੇਲ ਠੰਡਾ ਹੋ ਗਿਆ। ਤਾਂ ਰਾਖਸ਼ ਚਰਨੀ ਲਗਾ। ਤਾਂ ਤਪਦੇ ਕੜਾਹੇ ਵਿਚਿ ਤੁਸੀ ਵੀ ਤੇ ਅਸੀ ਵੀ ਰਾਮ ਨਾਮ ਕਰਕੇ ਹਥਿ ਪਾਈਏ। ਤਾਂ ਓਹ ਭੈਅ ਮਾਨ ਹੋਏ। ਤਪਤਿ ਕੜਾਹਾ ਬੁਝਿ ਗਿਆ। ਗੁਰ ਸੀਤਲ ਨਾਮ ਦੀਆ। ਬਚਨ ਹੋਇਆ। ਜਗਤਿ ਵਿਚਿ ਤ੍ਰਿਸਨਾ ਦਾ ਕੜਾਹਾ ਤਪਦਾ ਹੈ। ਗੁਰਮੁਖ ਨੂ ਮਿਲਿਕੇ ਤੇ ਨਾਮ ਜਪਿਕੇ ਤ੍ਰਿਸਨਾ ਨਿਵਰਤ ਹੁੰਦੀ ਹੈ। ੧੦੮।

## ਅਗੇ ਸਾਖੀ ਭਾਈ ਸਾਂਈ ਦਾਸ ਦੀ ਤੁਰੀ

ਭਾਈ ਸਾਂਈ ਦਾਸ ਜੜੀਆ ਸਭ ਕੁਟੰਬ ਸਮੇਤ ਸਿਖਾ ਦੀ ਸੇਵਾ ਕਰਦਾ ਸੀ। ਗੁਰੂ ਅਰਜਨ ਜੀ ਪਾਸ ਅਰਦਾਸ ਕੀਤੀ ਜੀ ਸੁਣਿਨ ਦੇ ਸਮੇ ਮੇਰਾ ਮਨ ਨਹੀ ਠਹਿਰਦਾ। ਤੇ ਬਚਨ ਹੈ ਮਨ ਇਕਾਗਰ ਕਰਕੇ ਸਬਦਿ ਸਣਿਨਾ ਪੜਨਾ। ਬਚਨੁ ਹੋਆ ਅਗੇ ਤਾਂ ਤੂ ਮਨ ਦਾ ਸਾਖੀ ਨਹੀ ਸੀ। ਕੇ ਮਨ ਚਲਦਾ ਹੈ। ਕੇ ਨਹੀ ਚਲਦਾ। ਹੁਣਿ ਸਾਧ ਸੰਗਤਿ ਵਿਚ ਔਣ ਕਰਿਕੇ ਤੈਨੂ ਸੋਝੀ ਹੋਈ ਹੈ। ਜਿਧਰ ਤੇਰਾ ਮਨ ਚਲੇ ਤਾਂ ਉਸ ਦਾ ਫਲ ਅਨਿਤ ਦੇਖਕੇ ਫੇਰ ਮਨ ਨੂ ਸਬਦਿ ਵਿਚਿ ਜੋੜਨਾ। ਜਿਵੇ ਅੜੀ ਵਾਲਾ ਘੋੜਾ ਆਪਣੀ ਮਰਜੀ ਤੇ ਦਉੜਦਾ ਹੈ। ਅਸਵਾਰ ਉਸ ਨੂ ਅਗਾ ਦਖਾਕੇ ਮੋੜ ਲੈ ਆਵਦਾ ਹੈ। ਤੇ ਵਾਗਾਂ ਤੇ ਮੋੜਦਿਆ ਮੋੜਦਿਆ ਸੁਧ ਹੋ ਜਾਦਾ ਹੈ। ਤੁਸਾ ਮਨ ਆਪਣਾ ਫੇਰਿਕੇ ਸਬਦਿ ਵਿਚ ਜੋੜਨਾ ਸੁਧ ਹੋ ਜਾਵੇ ਗਾ। ੧੦੯।

## ਅਗੇ ਸਾਖੀ ਭਾਈ ਪੈੜੇ ਕੋਹਲੀ ਦੀ ਤੁਰੀ

ਭਾਈ ਪੈੜਾ ਕੋਹਲੀ ਗੁਰੂ ਅਰਜਨ ਜੀ ਦੇ ਹਜੂਰ ਰਹਿਦਾ ਸੀ। ਤੇ ਬਚਨਾ ਦਾ ਆਗਿਆ ਕਾਰੀ ਸੀ। ਤੇ ਪੰਡਤਿ ਕਾਂਸੀ ਤੋ ਆਇਆ ਸੀ ਤੇ ਕਥਾ ਵੇਦਾਂ ਤਾਈ ਤੇ ਉਪਾਸਨਾ ਦੀ ਸੁਣਾਵਦਾ ਸੀ। ਤਾਂ ਸਾਹਿਬਾ ਨੇ ਹੋਰ ਵੇਦਾਂਤਿ ਦਾ ਗ੍ਰਿੰਥ ਪੁਛਿਆ। ਤਾਂ ਉਸ ਆਖਿਆ ਕਾਂਸੀ ਤੋ ਆਪਣਾ ਪੁਤ੍ਰ ਭੇਜਕੇ ਮਗਵਾ ਲੈਦਾ ਹਾਂ। ਤੇ ਪੰਡਤ ਆਪ ਨੂ ਅਨਿਨ ਭਗਤਿ ਕਹਾਵਦਾ ਸੀ। ਇਕ ਦਿਨ ਸਾਹਿਬਾਂ ਬਚਨੁ ਕੀਤਾ ਪੰਡਤਿ ਜੈਸੇ ਏਹੁ ਸਿਖ ਅਨਿਨ ਭਗਤਿ ਹੈ ਤੈਸੇ ਹੋਰ ਥੋੜੇ ਹੈ। ਤਾਂ ਪੰਡਤਿ ਭਲੀ ਸਾਇਤ ਗਿਣ ਕੇ ਲਗਣ ਸਗਨ ਮਨਾ ਕੇ। ਤੇ ਗਣੇਸ਼ ਨੂ ਪੂਜ ਕੇ ਤੇ ਸਾਹਿਬਾ ਪਾਸੋ ਖਰਚ ਵਾਸਤੇ ਪੰਜ ਸੌ ਰੁਪਈਯਾ ਦਿਵਾ ਕੇ ਕਾਂਸ਼ੀ ਨੂ ਤੋਰਿਆ। ਅਗੇ ਸਨ ਮੁਖ ਗਧਾ ਆਇਆ ਤਾਂ ਇਹੁ ਫੇਰ ਆਇਆ। ਤਾਂ ਸਾਹਿਬ ਬਚਨੁ ਕੀਤਾ ਤੁਸੀ ਅਨਿਨ ਭਗਤਿ ਕਹਾਵਦੇ ਹੋ। ਤੇ ਗਧੇ ਦੇ ਸਗਨ ਤੇ ਫਿਰਦੇ ਹੋ। ਹੁਣਿ ਸਿਖਾ ਦੀ ਅਨਿਨ ਭਗਤਿ ਦੇਖੋ। ਬਚਨੁ ਹੋਆ ਭਾਈ ਸਿਖੋ ਪਹਿਲੀ ਪਾਤਸਾਹੀ ਗੁਰੂ ਨਾਨਕ ਜੀ। ਰਾਜੇ ਸਿਵ

ਨਾਭ ਦੀ ਨਗਰੀ ਪ੍ਰਾਣ ਸੰਗਲੀ ਦਾ ਗ੍ਰਿੰਥ ਛੋਡਿ ਆਏ ਹੈਨ ਓਥੋ ਕੋਈ ਲਿਆਵੋ। ਤਾਂ ਭਾਈ ਪੈੜਾ ਉਠਿ ਖੜਾ ਹੋਇਆ। ਤਾਂ ਸਾਹਿਬ ਦੀ ਹੁਕਮ ਦੀ ਹਕੀਕਤਿ ਲਿਖ ਦਿਤੀ ਤੇ ਪੰਜ ਪੈਸੇ ਕੋਈ ਸਿਖ ਲੈ ਆਇਆ ਸੀ। ਸੋ ਉਸ ਨੂ ਖਰਚੀ ਦਿਤੀ ਓਨੇ ਤੇ ਉਹੁ ਰਾਹ ਤੁਰਿਆ। ਤਾਂ ਸਾਹਿਬ ਕਿਹਾ ਹੇ ਪੰਡਤਿ ਐਸੇ ਅਨਿਨ ਭਗਤਿ ਹੁਦੇ ਹੈ। ਜੋ ਥਿਤ ਵਾਰ ਗ੍ਰਿਹ ਨਿਛਤ੍ਰ ਨਹੀ ਪੁਛਦੇ। ਤੇ ਅਰਦਾਸ ਕਰਕੇ ਤੁਰਦੇ ਹੈ। ਉਥੇ ਸੰਗਲਾ ਦੀਪ ਵਿਚਿ ਜਾਕੇ ਪ੍ਰਾਣ ਸੰਗਲੀ ਉਚਰੀ। ਸਾਥ ਹੀ ਬਹੁਤੇ ਪਦਾਰਥ ਭੇਟ ਲਿਆਇਆ। ਗੁਰੂ ਜੀ ਕੀ ਚਰਨੀ ਆਣ ਲਗਾ। ਤਾਂ ਬਚਨੁ ਹੋਆ ਭਾਈ ਪੈੜਾ ਤੂ ਮੋਖ ਹੋਇਆ ਹੈ ਤੈਨੂ ਅਨਿਨ ਭਗਤਿ ਪ੍ਰਾਪਤਿ ਹੋਈ ਹੈ। ਜਿਸ ਵੇਲੇ ਪ੍ਰਾਨ ਸੰਗਲੀ ਵਾਚੀ ਤਾਂ ਸਭ ਜੋਗ ਦੀ ਕਲਾ ਲਿਖੀ ਸੀ। ਬਚਨੁ ਹੋਇਆ ਕਲਜੁਗ ਵਿਚਿ ਜੋਗ ਕਿਨ ਸਾਧਣਾ ਹੈ। ਤਾਂ ਪੋਥੀ ਪਾੜਿਕੇ ਨਦੀ ਵਿਚਿ ਪ੍ਰਵਾਹਿ ਦਿਤੀ। ਤੇ ਅਨਿਨ ਭਗਤਿ ਦੀ ਬਾਣੀ ਗ੍ਰਿੰਥ ਜੀ ਵਿਚ ਲਿਖੀ। ਜੋ ਚਿਤੁ ਲਾਕੇ ਸੁਣੇ ਪੜੇਗਾ ਉਸ ਦਾ ਉਧਾਰ ਹੋਵੈ ਗਾ। ਤੇ ਭਾਈ ਪੈੜਾ ਮੋਖ ਹੋਇਆ। ੧੧੦।

## ਅਗੇ ਸਾਖੀ ਭਾਈ ਦਰਗਾਹਿ ਭੰਡਾਰੀ ਦੀ ਤੁਰੀ ਅਗੇ ਪਾਤਿਸਾਹੀ ਛੇਵੀ

ਭਾਈ ਦਰਗਾਹਿ ਭੰਡਾਰੀ ਗੁਰੂ ਹਰਿ ਗੋਬਿੰਦ ਜੀ ਦੀ ਸਰਨਿ ਆਇਆ ਤੇ ਅਰਦਾਸ ਕੀਤੀ ਗਰੀਬ ਨਿਵਾਜ ਕਈ ਸਿਖ ਸਬਦਿ ਦਾ ਵੀਚਾਰ ਕਰਕੇ ਆਪਸ ਵਿਚ ਬੋਲ ਉਠਦੇ ਹੈ। ਬਚਨੁ ਹੋਆ ਚਾਰ ਪ੍ਰਕਾਰ ਦੀ ਚਰਚਾ ਹੈ। ਤਾਂ ਗੁਰੂ ਕੇ ਸਿਖਾਂ ਨੂ ਚਾਹੀਦਾ ਹੈ। ਦੋ ਪ੍ਰਕਾਰ ਦੀ ਚਰਚਾ ਕਰਨਿ। ਤੇ ਦੋ ਪ੍ਰਕਾਰ ਦੀ ਚਰਚਾ ਤਿਆਗਨ। ਤਾਂ ਭਾਈ ਦਰਗਾਹਾ ਨੇ ਪੁਛਿਆ ਜੀ ਕੌਨ ਕੌਨ ਚਰਚਾ ਹੈ। ਬਚਨੁ ਹੋਆ ਇਕ ਵਾਦ ਚਰਚਾ ਹੈ ਜੋ ਆਪ ਨੂ ਨਹੀ ਸਮਝੀ ਦਾ। ਤੇ ਨਿੰਮ੍ਰਿਤਾ ਕਰਕੇ ਆਪ ਤੋ ਵਸੇਖ ਬੁਧ ਵਾਲੇ ਨੂ ਪੁਛਿਕੇ ਰਿਦੇ ਵਿਚ ਧਾਰ ਲੈਣੀ। ਦੂਜੀ ਹੇਤ ਚਰਚਾ ਹੈ। ਜੋ ਆਪਣੀ ਬੁਧ ਵਿਚ ਹੋਵੈ ਸੋ ਕਹਿ ਸੁਣਾਵਣੀ। ਤੇ ਦੂਜੇ ਦੀ ਬੁਧ ਵਿਚ ਆਵੇ ਤਾ ਪ੍ਰੀਤ ਕਰਕੇ ਸੁਣਿ ਲੈਣੀ। ਵੀਚਾਰ ਕਰਕੇ ਜੋ ਵਸੇਖ ਹੋਵੈ ਸੋ ਰਿਦੇ ਵਿਚ ਧਾਰਨਾ। ਜੈਸੇ ਇਕ ਦੀਪਕੁ ਕੇ ਸਨਮੁਖ ਦੂਸਰਾ ਦੀਪਕ ਜਗਾਈ ਦਾ ਹੈ। ਤਾਂ ਦੋਨਾ ਕਾ ਅੰਧਕਾਰ ਨਸਟਿ ਹੋ ਜਾਦਾ ਹੈ। ਜੇ ਇਕ ਦੀਪਕ ਹੁਦਾ ਹੈ ਤਾ ਚਾਦਨਾ ਕਰਦਾ ਹੈ। ਪ੍ਰ ਆਪ ਦੇ ਪਿਛੇ ਅੰਧੇਰਾ ਹੀ ਰਹਿਦਾ ਹੈ। ਇਕ ਜਲ ਚਰਚਾ ਹੈ। ਜੋ ਆਪ ਹੀ ਚਰਚਾ ਕਰਦਾ ਹੈ। ਤੇ ਹੋਰ ਦੀ ਨਹੀ ਸੁਣਿਦਾ। ਉਸ ਨੂ ਗਰਬ ਹੁਦਾ ਹੈ। ਤੇ ਇਕ ਹੋਰ ਜਲਪ ਚਰਚਾ ਹੈ। ਜੋ ਆਪਣੇ ਪਖਿ ਦੀ ਨਾਨਾ ਪ੍ਰਕਾਰ ਦੇ ਬਚਨਾ ਕਰਿ ਪਾਲਣਾ ਕਰਨੀ। ਤੇ ਹੋਰ ਦੇ ਪਖ ਨੂ ਪ੍ਰਮਾਣ ਦੀ ਦਿਸਾ ਤੇ ਪ੍ਰਖੰਡਣਾ। ਇਹੁ ਚਰਚਾ ਵੀ ਸਿਖ ਤਿਆਗਦੇ ਹੈ। ਜੋ ਮਨ ਨੀਵਾ ਨਹੀ ਹੁਦਾ। ਇਕ ਵਿਤੰਡੇ ਚਰਚਾ ਹੈ। ਜੋ ਆਪ ਨੂ ਕੋਈ ਸਮਝਿ ਨਹੀ ਤੇ ਹੋਰ ਦਾ ਬਚਨ ਮੰਨਣਾ ਨਹੀ। ਇਹੁ ਚਰਚਾ ਵੀ ਗੁਰੂ ਜੀ ਕੇ ਸਿਖ ਤਿਆਗਦੇ ਹੈ। ਜਿਸ ਕਰਿ ਮਨ ਨੀਵਾ ਹੋਵੈ ਸੋ ਚਰਚਾ ਕਰਦੇ ਹੈ। ਕਿਸੇ ਦ ਮਨ ਨਹੀ ਦੁਖਾਵਣਾ। ਹਰਿ ਕਿਸੇ ਦੀ ਪ੍ਰਸੰਨਤਾ ਕਰਨੀ। ੧੧੧।

## ਅਗੇ ਸਾਖੀ ਮੀਆਂ ਜਮਾਲ ਦੀ ਤੁਰੀ

ਮੀਆ ਜਮਾਲ ਗੁਰੂ ਹਰਿ ਗੋਬਿੰਦ ਜੀ ਦੀ ਸਰਨਿ ਗਿਆ। ਤੇ ਪ੍ਰਸਾਦ ਲੀਤਾ ਤੇ ਮਥਾ ਟੇਕਿਆ ਤੇ ਕਿਹਾ ਜੀ ਮੈਨੂ ਵੀ ਸਿਖ ਕੀਜੈ। ਬਚਨੁ ਹੋਆ ਗੁਰੂ ਜੀ ਕੀ ਬਾਣੀ ਸਿਦਕ ਨਾਲਿ ਪੜਿ। ਏਹੁ ਸਰੀਰ ਜਿਤਨੇ ਹੈ ਪੰਜਾ ਤਤਾ ਦੇ ਹਨ। ਤੇ ਸਭਨਾ ਵਿਚਿ ਚੇਤੰਨ ਇਕੋ ਹੈ। ਜੋ ਚੇਤੰਨ ਨੂ ਪਛਾਣਦੇ ਹੈ ਸੋ ਗੁਰੂ ਕੇ ਸਿਖ ਹੈਨ। ਤਾਂ ਉਸ ਨੇ ਅਰਦਾਸ ਕੀਤੀ ਜੀ ਜੇ ਇਕੋ ਚੇਤੰਨ ਵਿਆਪਿਆ ਹੋਇਆ ਹੈ। ਤਾਂ ਇਕ ਦੇ ਪ੍ਰਸਾਦਿ ਖਾਣ ਕਰਿਕੇ ਸਾਰੇ ਰੱਜ ਕਿਉ ਨਹੀ ਜਾਦੇ। ਤੇ ਇਕ ਦੇ ਗ੍ਹਿਆਂਨ ਪ੍ਰਾਪਤਿ ਕਰਿ ਸਭਨਾ ਦਾ ਅਗ੍ਹਿਆਂਨ ਮਿਟਿ ਕਿਉ ਨਹੀ ਜਾਦਾ। ਬਚਨੁ ਹੋਆ ਜੈਸੇ ਸਭ ਘਟਾਂ ਮੈ ਅਕਾਸ ਇਕ ਹੈ। ਜਿਸ ਘਟਿ ਮੈ ਪਦਾਰਥ ਪਾਈਦਾ ਹੈ ਤਿਸੀ ਸੇ ਨਿਕਲਿਦਾ ਹੈ। ਜਿਸ ਮਟਿ ਮੈ ਦੀਪਕੁ ਪ੍ਰਕਾਸਦਾ ਹੈ। ਤਿਸ ਕਾ ਅੰਧੇਰਾ ਦੂਰ ਹੁਦਾ ਹੈ। ਜੋ ਭੋਜਨ ਖਾਣਾਂ ਪ੍ਰਾਣਾ ਦਾ ਧਰਮ ਹੈ। ਅਰ ਗ੍ਹਿਆਂਨ ਸਮਝਣਾ ਮਨ ਕਾ ਧਰਮ ਹੈ। ਤੇ ਆਤਮਾ ਸਭ ਦਾ ਸਾਖੀ ਹੈ। ਸਜਾਤੀ ਵਿਜਾਤੀ ਸੁਗਤਿ ਤੀਨਾ ਤੋ ਨਿਆਰਾ ਹੈ। ਸਜਾਤੀ ਭੇਦ ਕਹਈਐ ਇਕ ਆਤਮਾ ਹੈ। ਦੂਜਾ ਚੇਤੰਨ ਹੋ ਰਹੈ। ਜੈਸੇ ਸਿਖ ਕੇ ਸਾਥ ਦੂਸਰਾ ਸਿਖ ਹੋਰ ਹੋਵੈ। ਸੋ ਤਾਂ ਦੂਜਾ ਹੋਆ ਹੀ ਨਹੀ। ਤੇ ਵਿਜਾਤੀ ਭੇਦ ਕਹੀਐ ਇਕ ਆਤਮਾ ਚੇਤੰਨ ਹੈ। ਤੇ ਦੂਜਾ ਜਗਤੁ ਜੜ ਹੈ। ਜੈਸੇ ਸਿਖ ਕੇ ਸਾਥ ਬ੍ਰਿਛ ਕਹੀਐ। ਸੋ ਜਗਤੁ ਭਰਮ ਕਰਿ ਭਾਸਦਾ ਹੈ। ਅਰੁ ਸੁਗਤਿ ਭੇਦ ਕਹੀਏ। ਜੈਸੇ ਸਿਖ ਕੇ ਅੰਗ ਪ੍ਰਿਤ ਅੰਗ ਹੈ। ਸੋ ਤੇ ਆਤਮਾ ਨਿਰੰਕਾਰ ਹੈ। ਨਿਰੰਕਾਰ ਦੇ ਅੰਗ ਪ੍ਰਿਤ ਅੰਗ ਨਹੀ ਬਨਿਦੇ। ਤਾਂ ਤੇ ਆਤਮਾ ਐਸੇ ਕਹਿਆ ਹੈ। ਸਭ ਕੈ ਮਧ ਸਭ ਤੇ ਨਿਆਰਾ। ਜਿਉ ਜਲ ਭੀਤ੍ਰ ਦੀਸਤ ਭਾਰੋ। ਸਰੀਰ ਮਟਿਕੇ ਕੀ ਨਿਆਈ ਹੈ। ਤੇ ਆਤਮਾ ਚੰਦਰਮੇ ਦੀ ਨਿਆਈ ਹੈ। ਵਿਚਿ ਵੀ ਭਾਸਦਾ ਹੈ ਤੇ ਨਿਆਰਾ ਵੀ ਹੈ। ਜਿਸ ਨੇ ਇਸ ਪ੍ਰਕਾਰ ਸਮਝਿਆ ਹੈ ਸੋ ਸਿਖ ਹੈ। ੧੧੨।

## ਪਉੜੀ ੨੯ ਛੇਵੇਂ ਪਾਤਿਸਾਹ ਦੇ ਸਿਖਾਂ ਦੇ ਨਾਮ

੧. ਆਨੰਤਾ ਕੂਕੋ ਭਲੇ ਸੋਭ ਵਧਾਵਣ ਹਨਿ ਸਿਰਦਾਰਾ।
੨. ਇਟਾ ਰੋੜਾ ਜਾਣੀਐ ਨਵਲ ਨਿਹਾਲੂ ਸਬਦ ਵੀਚਾਰਾ।
੩. ਤਖਤੂ ਧੀਰ ਗੰਭੀਰੁ ਹੈ ਦਰਗਹੁ ਤੁਲੀ ਜਪੈ ਨਿਰੰਕਾਰਾ।
੪. ਮਨੁਸਾ ਧਾਰੁ ਅਥਾਹੁ ਹੈ ਤੀਰਥੁ ਉਪਲੁ ਸੇਵਕ ਸਾਰਾ।
੫. ਕਿਸਨਾ ਝੰਝੀ ਆਖੀਐ ਪੰਮੂ ਪੁਰੀ ਗੁਰੂ ਕਾ ਪਿਆਰਾ।
੬. ਪਿੰਗੜ ਮੱਦੂ ਜਾਣੀਅਨਿ ਵਡੇ ਸੁਜਾਨੁ ਤਖਾਣ ਅਪਾਰਾ।
੭. ਬਨਵਾਲੀ ਤੇ ਪਰਸਰਾਮ ਬਾਲ ਵੈਦ ਹਉ ਤਿਨਿ ਬਲਿਹਾਰਾ।
੮. ਸਤਿਗੁਰ ਪੁਰਖੁ ਸਵਾਰਣਹਾਰਾ॥ ੨੯॥

# ਪਉੜੀ ਅਣੱਤੀ ਵੀ ਦਾ ਅਰਥਾਤ ਸਾਖੀਆਂ ਪਾਤਸਾਹੀ ਛੇਵੀ ਦੀਆਂ ਭਾਈ ਸਾਖੀ ਭਾਈ ਅਨੰਤਾ ਤੇ ਕੁਕੋ ਦੀ

ਭਾਈ ਅਨੰਤਾ ਤੇ ਭਾਈ ਕੁਕੋ ਵਧਾਵਣਿ ਗੁਰੂ ਹਰਿ ਗੋਬਿੰਦ ਜੀ ਦੀ ਸਰਨਿ ਆਏ। ਤੇ ਅਰਦਾਸ ਕੀਤੀ ਗੁਰੂ ਨਾਨਕ ਜੀ ਨੇ ਕੜਾਹ ਪ੍ਰਸਾਦੁ ਜੋ ਆਪਣੀ ਭੇਟਿ ਕੀਤੀ ਹੈ। ਇਸ ਦਾ ਕਿਆ ਪ੍ਰੋਜਨ ਹੈ ਹੋਰਨਾਂ ਮਿਠਿਆਂ ਦੀ ਨਿਆਈ ਕਿਉ ਨਹੀ ਕੀਤੀ। ਬਚਨੁ ਹੋਆ। ਜੈਸੇ ਕੜਾਹ ਦੇ ਵਿਚੋ ਕੋਈ ਵਸਤੁ ਸੁਟਣਿ ਵਾਲੀ ਨਹੀ। ਜੈਸੇ ਗੁਰੂ ਜੀ ਕੇ ਸਬਦਿ ਕਰਿ ਕੋਈ ਕਥਾ ਸੁਟਣਿ ਵਾਲੀ ਨਹੀ। ਤੈਸੇ ਜੋ ਸਿਖ ਆਪਣੀ ਮਸਲਤਿ ਪ੍ਰ ਕ੍ਰਿਤਿ ਖਰੀ ਕਰਨਿ। ਜੇ ਕੋਈ ਗਲ ਸੁਟਣਿ ਵਾਲੀ ਨਾ ਹੋਵੈ ਗੀ। ਸੋ ਗੁਰੂ ਜੀ ਨੂ ਪ੍ਰਾਪਤਿ ਹੋਣ ਗੇ। ਐਸਾ ਮਹਾਰਾਜ ਦਾ ਨਾਮ ਹੈ। ਜਿਸ ਕਰਿ ਅਕਾਲ ਵਿਚ ਲੀਣ ਹੁੰਦਾ ਹੈ। ੧੧੩।

# ਅਗੇ ਸਾਖੀ ਭਾਈ ਨਿਵਲਾ ਤੇ ਨਿਹਾਲੂ ਦੀ ਤੁਰੀ

ਭਾਈ ਨਿਵਲਾ ਤੇ ਨਿਹਾਲੂ ਗੁਰੂ ਹਰਿ ਗੋਬਿੰਦ ਜੀ ਦੀ ਸਰਨਿ ਆਏ। ਜੋ ਸਾਡਾ ਉਧਾਰ ਹੋਵੈ। ਬਚਨੁ ਹੋਆ ਜੈਸੇ ਕਾਸਟਿ ਮੇ ਅਗਨ ਹੋਤੀ ਹੈ। ਤੇ ਮਥੇ ਬਿਨਾ ਨਿਕਸਦੀ ਨਹੀ ਹੈ। ਤੇ ਕਾਸਟ ਨੂ ਸੇਕ ਨਹੀ ਲਗਦਾ। ਤੇ ਮਥਨ ਵਾਲੇ ਬੈਠਕੇ ਮਥਦੇ ਹੈ ਤਾਂ ਅਗਨਿ ਪ੍ਰਤਖ ਹੋਕੇ ਸਭੁ ਕਾਸਟ ਅਗਨ ਹੋ ਜਾਂਦਾ ਹੈ। ਤੇ ਦੁਧ ਵਿਚ ਘਿਉ ਹੈ ਪ੍ਰ ਸੰਜਮ ਨਾਲ ਮਥਕੇ ਘਿਉ ਨਿਕਲਦਾ ਹੈ। ਤੈਸੇ ਸ਼ਬਦਿ ਦੇ ਪਾਠ ਕਰ ਪੁਨ ਹੁਦਾ ਹੈ। ਪਰ ਗ੍ਹਿਾਂਨ ਨਹੀ ਪ੍ਰਾਪਤਿ ਹੁੰਦਾ। ਤਾਂ ਭਾਈ ਨਿਵਲਾ ਤੇ ਨਿਹਾਲੂ ਗ੍ਰਿੰਥ ਜੀ ਦੀ ਕਥਾ ਕਰਨਿ ਤੇ ਵੀਚਾਰ ਕਰਨਿ। ਜੋ ਸ੍ਰੋਤਾ ਸਰਧਾ ਕਰਕੇ ਸੁਣੇ ਸਭਨਾਂ ਦੇ ਮਨ ਵਿਚਿ ਭੈ ਆਵੈ। ਤੇ ਗੁਰਮਤਿ ਪ੍ਰਾਪਤਿ ਹੋਵੈ। ਹੋਰ ਜੋ ਉਨਾ ਦੀ ਰਸਨਾ ਤੇ ਸੁਣੇ ਸੋ ਜੀਵਨ ਮੁਕਤਿ ਹੋਵੈ। ੧੧੪।

# ਅਗੇ ਸਾਖੀ ਭਾਈ ਤਖਤੂ ਧੀਰ ਤੇ ਭਾਈ ਦਰਗਹ ਤੇ ਭਾਈ ਮਨਸਾ ਤੇ ਭਾਈ ਤੀਰਥਾ ਦੀ ਤੁਰੀ

ਭਾਈ ਤਖਤੂ ਧੀਰ ਤੇ ਭਾਈ ਦਰਗਹ ਤੁਲੀ ਭਾਈ ਮਨਸਾ ਧਰ ਤੇ ਭਾਈ ਤੀਰਥਾ ਉਪਲ ਗੁਰੂ ਹਰਿ ਗੋਬਿੰਦ ਜੀ ਦੇ ਦਰਸਨ ਕੋ ਆਏ। ਤੇ ਅਰਦਾਸ ਕੀਤੀ ਜੀ ਸਚੇ ਪਾਤਿਸਾਹੁ ਹੋਰਨਾ ਦੇ ਮੁਖ ਤੋ ਵੀਚਾਰ ਸੁਣੀ ਦੇ ਹੈ। ਤਾਂ ਮਨ ਨੂ ਸਾਂਤਿ ਨਹੀ ਆਵਦੀ। ਤੇ ਭਾਈ ਨਿਵਲੇ ਤੇ ਨਿਹਾਲੂ ਦੇ ਮੁਖ ਤੋ ਸੁਣਦੇ ਹਾਂ ਤਾਂ ਮਨ ਵਿਚ ਭੈ ਆਵਦਾ ਹੈ। ਤੇ ਗੁਰਮਤਿ ਪ੍ਰਾਪਤਿ ਹੁਦੀ ਹੈ। ਤੇ ਦੁਰਮਤਿ ਘਟਿ ਜਾਦੀ ਹੈ। ਤਾਂ ਬਚਨੁ ਹੋਆ। ਸਬਦਿ ਤਾਂ ਅੰਮ੍ਰਿਤਿ ਹੈ। ਜੇ ਵਕਤੇ ਵਿਚ ਚੌਦਾ ਗੁਣ ਹੋਣਿ ਤਾਂ ਤੁਰਤੁ ਗ੍ਹਿਾਂਨ ਪ੍ਰਾਪਤਿ ਹੁਦਾ ਹੈ। ਜੇ ਥੋੜੇ ਗੁਣ ਵਕਤੇ ਤੇ ਸਰੋਤੇ ਵਿਚ

ਹੁਦੇ ਹੈ ਤਾਂ ਗ੍ਯਾਨ ਛੇਤੀ ਪ੍ਰਾਪਤਿ ਨਹੀ ਹੁੰਦਾ। ਜੇ ਵਕਤੇ ਵਿਚਿ ਗੁਣ ਹੁਦੇ ਹੈ ਤਾਂ ਸਰੋਤੇ ਨੂ ਵੀ ਪ੍ਰਾਪਤਿ ਹੋ ਜਾਦੇ ਹੈਨ। ਓਨਾ ਪੁਛਿਆ ਜੀ ਓਹ ਕਵਣੁ ਗੁਣ ਹੈਨ। ਕ੍ਰਿਪਾ ਕਰਿ ਸੁਣਾਈਏ। ਬਚਨੁ ਹੋਆ।

ਸਲੋਕੁ। ਵਾਗਮੀ ਵਿਵ ਆਸਾ।੧। ਸਮਵਿਤਾ।੨। ਪ੍ਰਿਆ।੩। ਕਥਾ ਮਟ ਸਤਿਵਾਕ।੪। ਪ੍ਰਸਥਾ ਹਵਿਤ।੫। ਸੰਦੇਹ ਛਿਦ।੬। ਅਸੰਖ ਸਾਸਤ੍ਰਾ।੭। ਕੁਸਲੋ ਨਖ੍ਯਾਤਾ।੮। ਵਿਖੇ ਪ੍ਰਾਕ੍ਰਿਤਿ।੯। ਅਵਗੋਜਨਾ।੧੦। ਰਜਿਕੋ ਜਿਤ।੧੧। ਸਭੋਨਾਹੰ।੧੨। ਕਰਤੋ ਧਾਰਾ।੧੩। ਮਕਾ ਸੰਤੋਖੀਭ।੧੪। ਚਤੁਰ ਦਸ ਗੁਣਾ ਉਤਮ ਵਕਤਾ।

ਪ੍ਰਣੀਤਾਇ ਮੇ। ਇਤਨੇ ਗੁਣ ਵਕਤੇ ਵਿਚਿ ਹੋਣ ਤਾਂ ਉਸ ਤੋ ਕਥਾ ਸੁਣਿਨ ਤੇ ਕਲਿਆਣ ਹੁਦਾ ਹੈ। ਪ੍ਰਿਥਮੇ ਤਾਂ ਵਾਗਮੀ ਬਾਣੀ ਦੇ ਪਦ ਸਮਝੇ। ਜੈਸੇ ਸ੍ਰੋਤੇ ਹੋਣ ਤੈਸੀ ਹੀ ਧੁੰਨ ਕਰੈ। ਜੈਸੇ ਛੰਦ ਦੀ ਧਾਰਨਿ ਹੋਵੈ ਤੈਸੀ ਪੜੈ। ਵਿਆਸ ਸਮਾਸ ਵਿਤਾਜਿ ਥੇਰਸ ਦਾ ਅਸਥਾਨ ਹੋਵੈ। ਤੇ ਸਰੋਤਿਆ ਦੀ ਬ੍ਰਿਤ ਇਕਾਗਰ ਹੋਵੈ ਉਥੈ ਵਿਸਥਾਰ ਕਰੈ। ਜਿਥੇ ਸਰੋਤਿਆ ਦੀ ਬ੍ਰਿਤ ਉਦਾਸ ਹੋਵੈ ਸੰਛੇਪ ਕਰੈ। ਤੇ ਕਥਾ ਐਸੀ ਮਿਠੀ ਕਰੈ ਸਭਨਾ ਨੂ ਪਿਆਰੀ ਲਗੇ। ਤੇ ਬਚਨ ਸਚਾ ਕਰੈ ਜੇ ਗ੍ਯਾਨ ਕੈ ਉਪਾਸਨਾ ਕਾ ਕਰੈ ਜੋ ਸਬਦਿ ਦਾ ਰਿਦਾ ਹੋਵੈ ਸੋ ਅਕਥ ਕਰੈ। ਜਿਸ ਦੇ ਮਨ ਵਿਚ ਸੰਸਾ ਹੋਵੈ ਤੇ ਪ੍ਰਸੰਨ ਕਰੈ ਉਸ ਦਾ ਸੰਸਾ ਨਿਵਾਰ ਦੇਵੈ। ਜੈਸਾ ਸਬਦਿ ਦਾ ਪ੍ਰਥਾਵ ਹੋਵੈ ਤੈਸੀ ਹੀ ਸਾਖੀ ਲਿਆਵੈ। ਜੈਸੇ ਸ੍ਰੋਤੇ ਹੋਣ ਤੈਸਾ ਹੀ ਦ੍ਰਿਸਟਾਂਤ ਦੇਵੈ। ਤੇ ਸਭਨਾਂ ਸਾਸਤ੍ਰਾਂ ਦਾ ਗ੍ਯਾਤਾ ਹੋਵੈ। ਤੇ ਕਥਾ ਵਿਚ ਪ੍ਰਨ ਕਰੈ। ਕਥਾ ਹੋਰ ਹੋਵੈ ਤੇ ਸਾਖੀ ਹੋਰ ਸੁਭਾਵ ਦੀ ਨਾ ਕਰੈ। ਸਰੀਰ ਕਰਕੇ ਵੀ ਸਿਧਾ ਹੋ ਬੈਠੇ। ਮਨ ਕਰਕੇ ਵੀ ਸਰਲ ਹੋਵੈ। ਜਿਉ ਜਿਉ ਕਥਾ ਸੁਣਨ ਉਨਾ ਦੇ ਮਨ ਨੂ ਪ੍ਰੀਤ ਦਾ ਰੰਗ ਚੜਦਾ ਜਾਵੈ। ਸਾਰੀ ਸਭਾ ਨੂ ਜਿਤੀ ਜਾਵੈ। ਨੇਤ੍ਰ ਸ੍ਰੋਤੇ ਦੇ ਵਕਤੇ ਦੇ ਮੁਖ ਵਲ ਹੀ ਹੋਣ। ਦੇਖਾਂ ਅਗੇ ਕੀ ਕਹਿਦਾ ਹੈ। ਹੰਕਾਰ ਨਾ ਹੋਵੈ ਆਪਣਾ ਮਨ ਨੀਵਾ ਰਖੈ। ਜੋ ਕਥਾ ਕਰੇ ਸੋ ਪ੍ਰਿਥਮੇ ਆਪ ਰਿਦੇ ਵਿਚ ਧਾਰ ਲਵੇ। ਆਪਣੀ ਪ੍ਰਾਲਭਤ ਤੇ ਸਤੋਖ ਕਰੇ। ਬਹੁਤ ਪਦਾਰਥ ਦੀ ਚਾਹਨਾ ਨਾ ਕਰੇ। ਬਿਨਾ ਮੰਗੇ ਜੋ ਦੇਵੇ ਸੋ ਰਾਜੀ ਹੋਕੇ ਲੇਵੈ। ਜੋ ਚੌਦਾ ਗੁਣ ਵਕਤੇ ਵਿਚ ਹੋਣ ਉਸ ਤੋ ਕਥਾ ਸੁਣੇ। ਤੇ ਸ੍ਰੋਤੇ ਦੇ ਵੀ ਚੌਦਾ ਗੁਣ ਚਾਹੀਦੇ ਹੈਨ। ਸਲੋਕ। ਭਗਤੋ ਵਕਤਰ ਅਗਰ ਬਤਾ ਸੁਭ ਰੁਚਸ ਚੰਚਲ ਹੀ ਨਾਪਟ ਹੈ। ਪ੍ਰਸੰਨ ਅਪ ਸਚ ਬਹੁ ਸ੍ਰੋਤਾ ਅਨਲ ਸੋ ਨਿੰਦਰਾ ਝਤਾ ਸੁਧੀ। ਦਾਤਾ ਤਿਕਯਤ ਕਧੰਤਰਾ ਸੁਚਵ ਪ੍ਰਦੰ ਭੋਜਤਾ ਸਬਦ। ਸੇਤੇਯਾ ਸਵਸੰਤ ਨਿਰਮਲ ਗੁਣਾ ਵੈਕੁੰਠੇ ਪ੍ਰਸਤਾ ਸਦਾ। ਇਹੁ ਚੋਦਾ ਗੁਣ ਸ੍ਰੋਤੇ ਦੇ ਹੈਨ। ਸਲੋਕੁ ਦਾ ਅਰਥ। ਮਨ ਬਚ ਕਰਮ ਕਰ ਵਕਤੇ ਦੀ ਭਗਤਿ ਕਰੈ। ਆਪਣੇ ਮਨ ਵਿਚ ਗਰਬ ਨਾ ਕਰੈ। ਜੋ ਮੈ ਸੇਵਾ ਕਰਦਾ ਹਾਂ। ੩। ਕਥਾ ਸੁਣਿਨੇ ਦੀ ਬਹੁਤ ਸਰਧਾ ਹੋਵੈ। ਚੌਥੀ ਆਪਣੇ ਸਰੀਰ ਵਿਚੋ ਬਚਨਾ ਦੀ ਚਤਰਾਈ ਨਾ ਕਰੈ। ਪੰਜਵਾ ਸਮਝਣੇ ਨੂ ਚਤ੍ਰ ਹੋਵੈ। ਛੇਵਾ ਪ੍ਰਸਨ ਕਰਨੇ ਦੀ ਸਰਧਾ ਹੋਵੈ। ਸਤਵਾ ਬਹੁਤੇ ਸ਼ਾਸਤ੍ਰ ਸੁਣੇ

ਹੋਣ। ਅਠਵਾ ਆਲਸ ਨਾ ਕਰੈ। ਨੋਵਾ ਕਥਾ ਸਮੇਂ ਨੀਦ ਨਾ ਕਰੈ। ਦਸਵਾ ਜੋ ਸੁਣੇ ਸੋ ਮਨ ਵਿਚ ਧਾਰਦਾ ਰਹੈ। ਗਿਆਰਵਾ ਵੰਡ ਖਾਵੈ। ਬਾਰਵਾ ਜੋ ਕਥਾ ਗੁਰਾਂ ਦੇ ਸਿਦਾਂਤਿ ਤੇ ਵਰਜੀ ਹੈ ਤਿਸ ਦਾ ਤਿਆਗ ਕਰੈ। ਤੇਰਵਾ ਸਰੀਰ ਵੀ ਸੁਚਾ ਰਖੈ। ਚੌਦਵਾ ਡਿਮ ਨਾ ਕਰੈ ਰਿਦੇ ਕਰਿ ਸੁਣੈ। ਇਹੁ ਚੌਦਾ ਗੁਣ ਸ੍ਰੋਤੇ ਦੇ ਹੋਣ। ਤਾਂ ਗ੍ਯਾਂਨ ਉਸ ਨੂ ਤੁਰਤ ਪ੍ਰਾਪਤਿ ਹੋਵੈ। ਸੋ ਭਾਈ ਨਿਹਾਲੂ ਵਿਚ ਸਭੇ ਲਖਣ ਪਾਏ ਜਾਦੇ ਹੈਨ। ਤੁਸਾ ਭਾਈ ਨਿਹਾਲੂ ਦੀ ਸੰਗਤਿ ਕਰਨੀ। ੧੧੫।

## ਅਗੇ ਸਾਖੀ ਭਾਈ ਕਿਸਨਾ ਤੇ ਭਾਈ ਪਮੂ ਪੁਰੀ ਦੀ ਤੁਰੀ

ਭਾਈ ਕਿਸਨਾ ਝੰਝੀ ਤੇ ਭਾਈ ਪਮੂ ਪੁਰੀ ਗੁਰੂ ਹਰਿ ਗੋਬਿੰਦ ਜੀ ਦੀ ਸਰਨਿ ਆਏ। ਜੀ ਸਾਡਾ ਉਧਾਰ ਕਰੋ। ਬਚਨੁ ਹੋਆ ਕਲਜੁਗ ਵਿਚ ਨਾਮ ਵਡਾ ਜਹਾਜ ਹੈ। ਤੁਸੀ ਵੀ ਨਾਮ ਦੇ ਜਹਾਜ ਤੇ ਚੜ ਬੈਠੋ। ਸਬਦੁ ਦੇ ਉਚਾਰਨ ਦਾ ਅਭਿਆਸ ਕਰੋ। ਉਨਾ ਅਰਦਾਸ ਕੀਤੀ ਜੀ ਸਚੇ ਪਾਤਿਸਾਹ ਕਈ ਸਿਖ ਸਬਦੁ ਪੜ ਸੁਣਿਕੇ ਖੋਟੇ ਕਰਮ ਛੱਡ ਦਿਦੇ ਹੈ। ਕਈ ਸਿਖ ਸਗੋ ਵੈਰ ਵਰੋਧ ਬਹੁਤਾ ਕਰਦੇ ਹੈਨ। ਉਨਾ ਨੂ ਕੌਣ ਪਦਵੀ ਪ੍ਰਾਪਤਿ ਹੁੰਦੀ ਹੈ। ਬਚਨੁ ਹੋਆ ਸਭ ਦਾ ਉਧਾਰ ਗੁਰੂ ਜੀ ਕਾ ਬਚਨ ਸਮਾਂ ਪਾਕੇ ਕਰਦਾ ਹੈ। ਇਕ ਗ੍ਯਾਂਨ ਬੰਧ ਦਾ ਕਲਿਆਣ ਨਹੀ ਹੁੰਦਾ। ਜੇ ਅਗ੍ਯਾਂਨੀ ਸਬਦੁ ਸੁਣਦਾ ਹੈ। ਉਸਦੇ ਪਾਪ ਕਟੀਦੇ ਹੈ ਅਗੇ ਜਗਿਆਸਾ ਪ੍ਰਾਪਤਿ ਹੁਦੀ ਹੈ ਤੇ ਜਗਿਆਸੀ ਨੂ ਗ੍ਯਾਂਨ ਪ੍ਰਾਪਤਿ ਹੁਦਾ ਹੈ। ਤੇ ਗ੍ਯਾਂਨੀ ਦਾ ਦ੍ਰਿੜ ਗ੍ਯਾਂਨ ਹੁਦਾ ਹੈ। ਜੋ ਗ੍ਯਾਂਨ ਬੰਧ ਹੈ ਉਹੁ ਆਪਣੇ ਮਨ ਵਾਸਤੇ ਕਰਦਾ ਹੈ। ਜੋ ਮੈਨੂ ਗ੍ਯਾਂਨ ਦ੍ਰਿੜ ਹੈ। ਗ੍ਯਾਂਨ ਨਹੀ ਹੋਆ ਆਪਣੀ ਵਡਿਆਈ ਵਾਸਤੇ ਕਹਿਦਾ ਹੈ। ਸੰਤਾ ਦਾ ਸੰਗ ਨਹੀ ਕਰਦਾ ਓਸ ਨੂ ਗ੍ਯਾਂਨ ਨਹੀ ਪ੍ਰਾਪਤਿ ਹੁਦਾ। ਜੈਸੇ ਕਿਸੇ ਨੇ ਅੰਮ੍ਰਿਤ ਸਰ ਜੀ ਜਾਣਾ ਹੈ ਤੇ ਰਾਹ ਨਹੀ ਜਾਣਦਾ ਤੇ ਪੁਛਦਾ ਚਲਾ ਜਾਂਦਾ ਹੈ। ਉਹ ਅਗ੍ਯਾਂਨੀ ਵੀ ਪਹੁਚਦਾ ਹੈ। ਕਿਸੇ ਨੂ ਸੰਗਤਿ ਤੁਰੀ ਜਾਦੀ ਮਿਲੇ ਉਹ ਨਾਲ ਉਠ ਤੁਰੇ ਉਹੁ ਵੀ ਪਹੁਚਦਾ ਹੈ। ਜਗਿਆਸੀ ਵੀ ਪਹੁਚਦਾ ਹੈ। ਜੋ ਰਾਹ ਨਹੀ ਜਾਣਦਾ ਤੇ ਪੁਛਦਾ ਵੀ ਨਹੀ ਉਲਟਾ ਚਲਿਆ ਜਾਦਾ ਹੈ ਉਹ ਨਹੀ ਪਹੁਚਦਾ। ਤੈਸੇ ਜੋ ਆਪ ਨੂ ਗ੍ਯਾਂਨੀ ਮਨਦਾ ਹੈ। ਤੇ ਸੰਤਾ ਤੋ ਪੁਛਦਾ ਨਹੀ ਉਹ ਜੀਵਨ ਮੁਕਤਿ ਨਹੀ ਹੁਦਾ। ੧੧੬।

## ਅਗੇ ਸਾਖੀ ਭਾਈ ਪਿੰਗੜ ਤੇ ਭਾਈ ਮਦੂ ਤਰਿਖਾਣ ਦੀ ਤੁਰੀ

ਭਾਈ ਪਿੰਗੜ ਤੇ ਭਾਈ ਮਦੂ ਤਰਿਖਾਣ ਏ ਵਡੇ ਸੁਜਾਣਿ ਸੀ। ਗੁਰੂ ਹਰਿ ਗੋਬਿੰਦ ਜੀ ਦੇ ਲੰਗਰ ਦੀਆ ਲਕੜਾਂ ਵੀ ਚੀਰਦੇ ਸੀ। ਚੌਕੀਆ ਮੰਜੀਆ ਬਣਾਵਣ ਤੇ ਸਭਨਾ ਸਿਖਾ ਦਾ ਜੋ ਕੰਮ ਹੋਵੇ ਸੋ ਕਰਿ ਦੇਣ। ਕਥਾ ਦੇ ਸਮੇ ਸਭ ਕੰਮ ਵਸਾਰ ਕੇ ਕਥਾ ਸੁਣਨਿ। ਪਿਛਲੀ ਰਾਤ ਸਿਖਾ ਨੂ ਇਸਨਾਨ ਕਰਾਵਣ ਤੇ ਆਪ ਵੀ ਇਸਨਾਨ ਕਰਨਿ ਤੇ ਬਾਣੀ ਪੜਨ। ਜਿਸ ਸਮੇ ਓਨਾ ਦਾ ਅੰਤ ਦਾ ਸਮਾ ਹੋਇਆ ਉਸੇ ਸਮੇ ਗੁਰੂ ਜੀ ਕੀ ਚਰਨੀ ਆਣ ਲਗੇ। ਇਸਨਾਨ ਕਰਿਕੇ ਸਭ ਪਦਾਰਥ ਆਪਣੇ ਹਥੋ ਗਰੀਬਾਂ ਨੂ ਦੇ ਕੇ ਵਾਹਿਗੁਰੂ ਜਪਦਿਆ ਪ੍ਰਾਣ ਛੋਡੇ।

ਸਾਹਿਬ ਆਪ ਉਨਾ ਦੀ ਚਿਖਾ ਤੇ ਜਾ ਖਲੋਤੇ। ਬਚਨੁ ਹੋਆ ਇਹੁ ਨਲ ਨੀਲ ਦੇ ਅਵਤਾਰ ਸੀ। ਇਨਾ ਬੇਨਤੀ ਕੀਤੀ ਸੀ ਜੋ ਸਾਨੂ ਗ੍ਹਿਾਂਨ ਪ੍ਰਾਪਤਿ ਹੋਵੈ। ਅਸਾ ਕਿਹਾ ਕਲਜੁਗ ਵਿਚ ਗ੍ਹਿਾਂਨ ਦੇਵਾਂ ਗੇ। ਇਨ ਸਬਦਿ ਨੂ ਹੁਣਿ ਸਮਝਿਆ ਹੈ। ਹੁਣਿ ਅਮ੍ਰ ਪਦਵੀ ਨੂ ਪ੍ਰਾਪਤਿ ਹੋਏ ਹੈਨ। ੧੧੭।

## ਅਗੇ ਸਾਖੀ ਭਾਈ ਬਨਵਾਲੀ ਤੇ ਭਾਈ ਪ੍ਰਸਰਾਮ ਦੀ ਤੁਰੀ

ਭਾਈ ਬਨਵਾਲੀ ਤੇ ਭਾਈ ਪ੍ਰਸਰਾਮ ਵੈਦ ਸਨ। ਜੋ ਕੋਈ ਸਿਖ ਸਾਧ ਰੋਗੀ ਹੋਵੈ ਉਸ ਨੂ ਆਪਣੇ ਪਾਸੋ ਔਖਦ ਦੇਣ। ਓਨਾ ਅਰਦਾਸ ਕੀਤੀ ਜੀ ਸਚੇ ਪਾਤਿਸਾਹੁ ਸਭ ਦਾ ਕਲਿਆਣ ਸਬਦਿ ਕਰਦਾ ਹੈ। ਸਾਧ ਸੰਗਤਿ ਦੀ ਸੋਭਾ ਬਹੁਤੀ ਕਿਉ ਲਿਖੀ ਹੈ। ਬਚਨੁ ਹੋਆ ਥੋੜੇ ਘਰਿ ਸਭੇ ਔਖਦ ਹੈਨ। ਤੁਸੀ ਹਰਿ ਕਿਸੇ ਰੋਗੀ ਦੀ ਨਾੜੀ ਦੇਖਕੇ ਗਰਮੀ ਸਰਦੀ ਕਫ ਮਿਜਾਜ ਨੂ ਦੇਖਕੇ ਔਖਦ ਦੇਦੇ ਹੋ। ਨਾਲ ਸੰਜਮ ਦਸਦੇ ਹੋ ਤਾਂ ਉਸ ਦਾ ਰੋਗ ਦੂਰ ਹੁੰਦਾ ਹੈ। ਜੇ ਔਖਦ ਕੁਟੇ ਹੋਏ ਹੋਣ ਤੇ ਰੋਗੀ ਵੀ ਹੋਣ। ਤਾਂ ਵੀ ਰੋਗ ਨਹੀ ਕਟੀਦਾ। ਤੈਸੇ ਗੁਰੂ ਜੋ ਹੈਨ ਸਿਖਾ ਦਾ ਅਧਕਾਰ ਦੇਖ ਕੇ ਉਪਦੇਸ ਕਰਦੇ ਹੈਨ। ਓਨਾ ਨੂ ਗ੍ਹਿਾਂਨ ਪ੍ਰਾਪਤਿ ਹੁਦਾ ਹੈ। ੧੧੮।

## ਪਉੜੀ ੩੦ ਛੇਵੇਂ ਸਤਿਗੁਰੂ ਜੀ ਦੇ ਸਿਖਾਂ ਦੇ ਹੋਰ ਨਾਮ

੧. ਲਸਕਰਿ ਭਾਈ ਤੀਰਥਾ ਗੁਆਲੀਏਰ ਸੁਇਨੀ ਹਰਿਦਾਸੁ।

੨. ਭਾਵਾ ਧੀਰੁ ਉਜੈਨ ਵਿਚਿ ਸਾਧਸੰਗਤਿ ਗੁਰੁ ਸਬਦਿ ਨਿਵਾਸੁ।

੩. ਮੇਲੁ ਵਡਾ ਬੁਰਹਾਨ ਪੁਰਿ ਸਨਮੁਖ ਸਿਖ ਸਹਜ ਪਰਗਾਸੁ।

੪. ਭਗਤੁ ਭਈਆ ਭਗਵਾਨ ਦਾਸ ਨਾਲਿ ਬੋਦਲਾ ਘਰੇ ਉਦਾਸੁ।

੫. ਮਿਲਕੁ ਬਟਾਰੂ ਜਾਨੀਐ ਪਿਰਥੀਮਲ ਜਰਾਦੀ ਖਾਸੁ।

੬. ਭਗਤੂ ਛੁਰਾ ਵਖਾਣੀਐ ਡਲੂ ਰੀਹਾਣੈ ਸਾਬਾਸੁ।

੭. ਸੁੰਦਰ ਸੁਆਮੀ ਦਾਸ ਦੁਇ ਵੰਸ ਵਧਾਵਣ ਕਵਲ ਵਿਗਾਸੁ।

੮. ਗੁਜਰਾਤੇ ਵਿਚਿ ਜਾਣੀਐ ਭੇਖਾਰੀ ਭਾਬੜਾ ਸੁਲਾਸੁ।

੯. ਗੁਰਮੁਖਿ ਭਾਉ ਭਗਤਿ ਰਹਿਰਾਸੁ॥ ੩੦॥

## ਪਉੜੀ ਤੀਸਵੀ ਦਾ ਅਰਥਾਤ ਸਾਖੀ ਭਾਈ ਤੀਰਥ ਦੀ

ਭਾਈ ਤੀਰਥਾ ਲਸਕਰ ਪਾਤਸਾਹੁ ਦੇ ਵਿਚ ਰਹਿਦਾ ਸੀ। ਗੁਰੂ ਹਰਿ ਗੋਬਿੰਦ ਜੀ ਦੀ ਸਰਨਿ ਆਇਆ। ਅਰਦਾਸ ਕੀਤੀ ਜੀ ਅਸੀ ਆਪਣੀ ਕ੍ਰਿਤਿ ਵਿਚ ਰੁਜੇ ਰਹਿਦੇ ਹਾਂ। ਸਾਡਾ ਉਧਾਰ ਕੈਸੇ ਹੋਵੈਗਾ। ਬਚਨੁ ਹੋਆ ਤੁਸਾ ਸਾਧਾ ਸਿਖਾ ਦੀ ਸੇਵਾ ਕਰਨੀ। ਜੋ ਗਊਆਂ ਨੂ ਘਾਸ

ਖਵਾਦੇ ਹੈ। ਸੋ ਉਨ ਦਾ ਦੁਧ ਪੀਦੇ ਹੈ। ਜੋ ਸਾਧਾ ਦੀ ਸੇਵਾ ਕਰਦੇ ਹੈ। ਸੋ ਉਨਾ ਦੀ ਪ੍ਰਸੰਨਤਾ ਕਰਿ ਗ੍ਯਾਂਨ ਤੇ ਭਗਤਿ ਨੂ ਪ੍ਰਾਪਤਿ ਹੋ ਕੇ ਸੁਖੀ ਹੁਦੇ ਹੈ। ਉਨਾ ਕਿਹਾ ਅਸੀ ਸਾਧਾ ਨੂ ਕੈਸੇ ਪਛਾਣੀਏ। ਬਚਨੁ ਹੋਆ ਇਕ ਰਾਜੇ ਦੀ ਸਰਧਾ ਹੰਸ ਦੇਖਣ ਦੀ ਹੋਈ। ਤਾਂ ਮੰਤ੍ਰੀਆ ਨੂ ਕਿਹਾ ਹੰਸ ਨੂ ਖੋਜਣ ਜਾਈਏ। ਤਾਂ ਰਾਜਿਆ ਤੋ ਖੋਜ ਨਹੀ ਹੁੰਦੀ। ਆਪਣੇ ਕਾਰਜਾਂ ਦਾ ਤਿਆਗ ਨਹੀ ਕਰਿ ਸਕਦੇ। ਇਕ ਉਪਾ ਹੈ ਜੋ ਇਕ ਉਜਲ ਸਰੋਵਰ ਹੋਵੈ। ਉਸ ਪ੍ਰ ਸਭਨਾ ਪੰਛੀਆਂ ਦੀ ਚੋਗ ਖਲਾਰੀਏ ਤੇ ਉਪ੍ਰ ਰਾਖੇ ਬੈਠ ਜਾਣ ਜੋ ਕੋਈ ਬਿਲੀ ਨਾ ਆਵੇ। ਉਸ ਰਾਜੇ ਨੇ ਐਸੇ ਹੀ ਕੀਤਾ। ਸਭ ਪੰਛੀ ਆਵਨ ਚੋਗਾ ਚੁਗ ਜਾਣ। ਆਪਣੇ ਦੇਸ ਜਾ ਕਰਿ ਬਹੁਤੀ ਸੋਭਾ ਕਰਨ। ਇਕ ਪੰਛੀ ਨੇ ਮਾਨ ਸ੍ਰੋਵਰ ਸੋਭਾ ਜਾ ਕੀਤੀ। ਹੰਸਾ ਨੇ ਕਿਹਾ ਅਸੀ ਰਾਜੇ ਦੇ ਦੇਸ ਜਾਕੇ ਰਾਜੇ ਦੀ ਸਰਧਾ ਵਧਾਈਏ। ਜੋ ਸਦਾ ਪੰਛੀਆ ਦੀ ਸੇਵਾ ਕਰਦਾ ਰਹੈ। ਇਕ ਜੋੜੀ ਹੰਸਾ ਦੀ ਉਨਾ ਪੰਖੇਰੂਆ ਨੂ ਲੈਕੇ ਉਸ ਤਲਾਉ ਪ੍ਰ ਆਣ ਬੈਠੇ। ਤੇ ਚੋਗ ਕੋਈ ਨਾ ਚੁਗਣ। ਰਾਖਿਆ ਨੇ ਰਾਜੇ ਨੂ ਜਾ ਕਿਹਾ। ਜੋ ਹੰਸਾਂ ਦੀ ਜੋੜੀ ਆਈ ਹੈ। ਮਹਾ ਉਜਲ ਹੈ ਹੋਰ ਚੋਗ ਨਹੀ ਚੁਗਦੇ। ਤਾਂ ਰਾਜੇ ਨੇ ਦੁਧ ਤੇ ਮੋਤੀ ਉਨਾ ਦੇ ਅਗੇ ਰਖੇ ਉਨਾ ਜਲ ਤੇ ਦੁਧ ਨਿਆਰਾ ਕਰਕੇ ਖਾਧਾ। ਤੇ ਅਮੋਲਕ ਮੋਤੀ ਉਗਲ ਕੇ ਕਢੇ ਤੇ ਉਡ ਗਏ। ਜਬ ਉਹ ਮੋਤੀ ਜਵਾਹਰੀ ਨੂ ਦਿਖਾਲੇ ਤਾਂ ਇਕ ਇਕ ਅਮੋਲਕ ਮੋਤੀ ਰਾਜੇ ਦੇ ਸਾਰੇ ਧਨ ਦੇ ਸਮਾਨ ਹੈ। ਰਾਜਾ ਬਹੁਤ ਪ੍ਰਸੰਨ ਹੋਇਆ। ਤੈਸੇ ਤੂੰ ਸਭਨਾ ਸਾਧਾ ਸਿਖਾ ਦੀ ਸੇਵਾ ਕਰਦਾ ਰਹਿ। ਕੋਈ ਗੁਰਮੁਖ ਤੈਨੂ ਅਮੋਲਕੁ ਬਚਨ ਸੁਣਾ ਕੇ ਤੇਰਾ ਉਧਾਰ ਕਰਿ ਜਾਵੈਗਾ। ੧੧੯।

## ਅਗੇ ਸਾਖੀ ਭਾਈ ਹਰਿਦਾਸ ਦੀ ਤੁਰੀ

ਭਾਈ ਹਰਿਦਾਸ ਸੋਇਨੀ ਗਵਾਲੀ ਏਹੁ ਵਿਚ ਰਹਿਦਾ ਸੀ। ਆਏ ਸਿਖ ਦੀ ਮਨੋ ਤਨੋ ਪ੍ਰੀਤ ਕਰਿ ਸੇਵਾ ਕਰਦਾ ਸੀ। ਸਾਹਿਬ ਦੇ ਦਰਸਨ ਨੂ ਚਾਹੁਦਾ ਸੀ। ਸਾਹਿਬ ਛੇਵੀ ਪਾਤਿਸਾਹੀ ਦੀ ਚੁਗਲੀ ਚੰਦੂ ਸਾਹੀ ਮਹਾਂ ਭਰਿਸਟ ਸੀ। ਉਸ ਨੇ ਬਾਦਸਾਹ ਦੇ ਅਗੇ ਚੁਗਲੀ ਕੀਤੀ ਸੀ। ਜੋ ਗੁਰੂ ਅਰਜਨ ਜੀ ਦੇ ਬੇਟੇ ਗੁਰੂ ਹਰਿ ਗੋਬਿੰਦ ਜੀ ਆਪ ਨੂ ਸਚਾ ਪਾਤਿਸਾਹੁ ਕਹਾਂਵਦੇ ਹੈਨ। ਅਗੇ ਪੰਜਵੀ ਪਾਤਿਸਾਹੀ ਪਾਸ ਉਸ ਨੇ ਬੇਟੀ ਦੀ ਸਗਾਈ ਛੇਵੇ ਪਾਤਿਸਾਹੁ ਵਾਸਤੇ ਭੇਜੀ ਸੀ। ਸਾਹਿਬਾ ਨੇ ਨਹੀ ਮੰਨੀ ਸੀ। ਉਸ ਨੇ ਬਾਦਸਾਹੁ ਅਗੇ ਚੁਗਲੀ ਕਰਕੇ ਸਾਹਿਬ ਨੂ ਬਲਾਇਆ ਸੀ। ਸਾਹਿਬ ਪੰਜਵੀ ਪਾਤਿਸਾਹੀ ਸਰੀਰ ਤਿਆਗਿਆ ਸੀ। ਬਾਦਸਾਹੀ ਦਾ ਦਾਵਾ ਕਰਦੇ ਹੈਨ। ਬਾਦਸਾਹੁ ਦੇ ਆਦਮੀ ਬੁਲਾਵਨ ਆਏ। ਸਿਖਾ ਅਰਦਾਸ ਕੀਤੀ ਗਰੀਬ ਨਿਵਾਜ ਮਲੇਛ ਬੁਰੇ ਹੈਨ। ਬਚਨੁ ਹੋਆ ਅਸੀ ਗੁਰੂ ਹੋਕੇ ਉਸ ਨੂ ਦਰਸਨ ਦੇਵਾਗੇ। ਤੇ ਚੰਦੂ ਨੂ ਆਪਣੀ ਕਰਨੀ ਦਾ ਫਲੁ ਦੇਵਾ ਗੇ। ਸਾਹਿਬ ਛੇਵੀ ਪਾਤਿਸਾਹੀ ਜਾਂ ਬਾਦਸਾਹ ਨੂ ਮਿਲੇ। ਤਾਂ ਸਾਹਿਬਾ ਦਾ ਦਰਸਨ ਕਰਕੇ ਬਾਦਸਾਹ ਬਹੁਤ ਪ੍ਰਸੰਨ ਹੋਇਆ। ਕਿਹਾ ਇਨਾ ਦਾ ਡੇਰਾ ਬਾਗ ਮੇਂ ਦੇਵੋ। ਤਾਂ ਚੰਦੂ ਦੇ ਮਨ ਵਿਚ ਚਿੰਤਾ ਹੋਈ ਤੇ ਜੋਤਸ਼ੀਆ ਨੂ ਸਖਾਇਆ। ਉਨਾ ਬਾਦਸਾਹ ਨੂ ਕਿਹਾ ਤੁਸਾਡੀ ਸਾਇਤ ਬੁਰੀ ਹੈ। ਜੇ ਗੁਰੂ ਹਰਿ ਗੋਬਿੰਦ

ਜੀ ਗਵਾਲੀਅਰ ਵਿਚ ਜਾ ਕੇ ਤਪਸਿਆ ਕਰੇ ਤਾ ਤੁਸਾਂ ਨੂ ਸੁਖ ਹੋਵੈਗਾ। ਬਾਦਸਾਹੁ ਨੇ ਬਾਗ ਵਿਚ ਜਾ ਕੇ ਅਰਜ ਕੀਤੀ। ਤੁਸੀ ਚਾਲੀ ਦਿਨ ਗਵਾਲੀਅਰ ਵਿਚ ਬੈਠ ਕੇ ਤਪਸਿਆ ਕਰੋ। ਫੇਰ ਅਸੀ ਤੁਸਾਂ ਨੂ ਸਦ ਲਵਾਂ ਗੇ। ਤਾਂ ਸਾਹਿਬ ਗਵਾਲੀਅਰ ਗਏ ਤਾਂ ਭਾਈ ਹਰਿਦਾਸ ਸੋਇਨੀ ਨੇ ਆ ਕੇ ਦਰਸਨ ਕੀਤਾ। ਬਚਨੁ ਹੋਆ ਥੋੜੀ ਪ੍ਰੀਤਿ ਕਰਿ ਅਸੀ ਏਥੇ ਆਏ ਹਾਂ। ਚੰਦੂ ਨੇ ਗਵਾਲੀਅਰ ਦੇ ਰਾਖਿਆ ਨੂ ਕਹਿ ਭੇਜਿਆ ਮੈ ਤੁਸਾ ਨੂ ਬਹੁਤਾ ਧਨ ਦੇਵਾਂ ਗਾ। ਤੁਸਾ ਗੁਰੂ ਨੂ ਔਖੀ ਜਗਾ ਰਖਣਾ। ਤੇ ਬਾਦਸਾਹ ਨੇ ਲਿਖ ਭੇਜਿਆ ਗੁਰੂ ਜੀ ਨੂ ਸੁਖੀ ਰਖਣਾ। ਤੇ ਸਾਹਿਬ ਗਵਾਲੀਅਰ ਦੇ ਵਿਚ ਹੀ ਸਿਕਾਰ ਖੇਲਨ ਤੇ ਪੰਚੀ ਮਣ ਆਟਾ ਰੋਜ ਤੇ ਪੰਜ ਮਣਿ ਘੀ ਤੇ ਪੰਜ ਮਣਿ ਖੰਡ। ਹੋਰ ਨਾਂਨਾ ਪ੍ਰਕਾਰ ਦੇ ਪ੍ਰਸਾਦਿ ਹੋਣਿ। ਤੇ ਜਿਤਨੇ ਗਵਾਲੀਅਰ ਵਿਚ ਬੰਦੀ ਕੀਤੇ ਸੀ ਸਭੇ ਪ੍ਰਸੰਨ ਹੋਏ। ਜਬ ਚਾਲੀ ਦਿਨ ਬੀਤੇ ਤਾਂ ਭਾਈ ਜੇਠੇ ਰਾਤ ਨੂ ਸ਼ੇਰ ਦਾ ਰੂਪ ਧਾਰ ਕੇ ਬਾਦਸਾਹੁ ਨੂ ਭੈ ਮਾਨ ਕੀਤਾ। ਤਾਂ ਬਾਦਸਾਹ ਨੇ ਜੋਤਸ਼ੀਆ ਨੂ ਪੁਛਿਆ ਮੈਨੂ ਰਾਤ ਨੂ ਭੈ ਆਇਆ ਹੈ। ਤਾਂ ਭਾਈ ਜੇਠੇ ਨੇ ਕਿਹਾ ਜੇ ਗੁਰੂ ਹਰਿ ਗੋਬਿੰਦ ਜੀ ਨੂ ਬੁਲਾਵੋ ਗੇ ਤਾਂ ਥੋੜਾ ਭੈ ਦੂਰ ਹੋਵੇਗਾ। ਤਾਂ ਬਾਦਸਾਹੁ ਨੇ ਫੇਰ ਸਾਹਿਬ ਨੂ ਬਲਾਇਆ। ਤਾਂ ਬਚਨੁ ਹੋਆ ਸਭ ਬੰਦੀ ਖਲਾਸ ਕਰੋ ਤਾਂ ਅਸੀ ਆਵਾਂਗੇ। ਤਾਂ ਬਾਦਸ਼ਾਹ ਨੇ ਸਭ ਬੰਦੀ ਖਲਾਸ ਕੀਤੇ। ਤੇ ਭਾਈ ਹਰਿਦਾਸ ਨੂ ਵੀ ਨਾਲਿ ਲਿਆਏ। ਤਾਂ ਬਾਦਸਾਹੁ ਨੂ ਸਾਹਿਬ ਇਕ ਅਮੋਲਕ ਮੋਤੀ ਭੇਟ ਕੀਤਾ। ਤਾਂ ਬਾਦਸਾਹੁ ਘਰਿ ਲੈ ਗਿਆ ਤਾਂ ਬੇਗਮ ਨੇ ਕਿਹਾ। ਜੇ ਏਸ ਦੇ ਨਾਲ ਦਾ ਦੂਜਾ ਮੋਤੀ ਹੋਵੇ ਤਾਂ ਮੈ ਨੱਥ ਵਿਚ ਪਾਵਾਂ। ਤਾਂ ਬਾਦਸਾਹੁ ਨੇ ਸਾਹਿਬਾਂ ਨੂ ਪੁਛਿਆ ਏਸ ਦੇ ਨਾਲਿ ਦਾ ਮੋਤੀ ਹੋਵੈ। ਤਾਂ ਸਾਹਿਬਾਂ ਬਚਨੁ ਕੀਤਾ ਗੁਰੂ ਅਰਜਨ ਜੀ ਦੇ ਗਲ ਅਠੋਤਰ ਸੌ ਮੋਤੀਆ ਦੀ ਐਸੀ ਹੀ ਮਾਲਾ ਸੀ। ਤੇ ਚੰਦੂ ਦੇ ਘਰਿ ਸਾਹਿਬ ਸਰੀਰ ਛੋਡਿਆ ਹੈ। ਉਸ ਤੋ ਪੁਛੋ ਤਾਂ ਬਾਦਸਾਹੁ ਨੇ ਪੁਛਿਆ ਤਾਂ ਉਹੁ ਮੁਕਰ ਗਿਆ ਜੋ ਮੇਰੇ ਪਾਸ ਮੋਤੀ ਕੋਈ ਨਹੀ ਹੈ। ਤਾਂ ਸਾਹਿਬਾਂ ਨੇ ਕਿਹਾ ਇਸ ਨੂ ਸਾਡੇ ਹਵਾਲੇ ਕਰੋ। ਇਹ ਸਾਡਾ ਖੂਨੀ ਹੈ ਇਸ ਤੋ ਮੋਤੀ ਅਸੀ ਲੈ ਦੇਵਾ ਗੇ! ਤਾਂ ਚੰਦੂ ਨੂ ਘਰੋ ਲੈ ਆਏ। ਤੇ ਸਿਖਾਂ ਨੇ ਉਸ ਨੂ ਜੁਤੀਆ ਨਾਲ ਮਾਰਿਆ ਤੇ ਜਿੰਦ ਨਿਕਾਸ ਦਿਤੀ। ਤੇ ਬੰਦ ਬੰਦ ਕਰਕੇ ਗੰਦੀ ਖਾਈ ਵਿਚ ਪਾ ਦਿਤਾ। ਤੇ ਅਮੋਲ ਮੋਤੀ ਬਾਦਸਾਹੁ ਨੂ ਬਹੁਤ ਦਿਤੇ। ਤੇ ਰਾਤ ਨੂ ਸ਼ੇਰ ਲਸਕਰਿ ਚੀਰ ਕੇ ਬਾਦਸਾਹੁ ਦੇ ਤੰਬੂ ਵਿਚ ਆਇਆ। ਸਾਹਿਬ ਨੇ ਤੀਰ ਮਾਰਕੇ ਉਸ ਨੂ ਮਾਰਿਆ। ਬਾਦਸਾਹੁ ਦੇਖਕੇ ਪ੍ਰਸੰਨ ਹੋਇਆ। ਤੇ ਕਿਹਾ ਕੁਛ ਮੰਗੋ ਤਾਂ ਸਾਹਿਬਾਂ ਕਿਹਾ ਸਾਨੂ ਰੁਖਸਤਿ ਦੀਜੈ। ਵਿਦਾ ਹੋਕੇ ਹਰਿਦਾਸ ਨੂ ਵੀ ਵਿਦਾ ਕੀਤਾ। ਬਚਨੁ ਹੋਆ ਸਦਾ ਸਿਖਾਂ ਦੀ ਸੇਵਾ ਕਰਨੀ। ੧੨੦।

## ਅਗੇ ਸਾਖੀ ਭਾਵਾ ਧੀਰ ਦੀ ਤੁਰੀ

ਭਾਵਾ ਧੀਰ ਉਜੈਨ ਵਿਚ ਰਹਿਦਾ ਸੀ। ਸੋ ਸਾਰਾ ਦਿਨ ਜਿਥੇ ਮਹਾਰਾਜ ਦੀ ਕਥਾ ਕੀਰਤਨ ਹੋਵੈ ਸੋ ਸੁਣੈ। ਤੇ ਰਾਤ ਨੂ ਪ੍ਰਸਾਦਿ ਖਾਕੇ ਪਹਿਰ ਰਾਤਿ ਤੱਕ ਆਪ ਕੀਰਤਨੁ ਕਰੇ। ਤੇ ਪਹਿਰ ਰਾਤ ਰਹੰਦੀ ਤੇ ਇਸਨਾਨ ਕਰਕੇ ਗੁਰੂ ਜੀ ਕੀ ਬਾਣੀ ਪੜੇ। ਤੇ ਛੇ ਮਹੀਨੀ ਗੁਰੂ

ਜੀ ਕੇ ਦਰਸਨ ਨੂ ਆਵੈ। ਇਕ ਦਿਨ ਉਸ ਨੇ ਗੁਰੂ ਹਰਿ ਗੋਬਿੰਦ ਜੀ ਨੂ ਪੁਛਿਆ। ਸਚੇ ਪਾਤਸਾਹ ਸਾਧ ਕਿਨਾ ਲਛਣਾ ਕਰਿ ਜਾਣੀ ਦੇ ਹੈ। ਤਾਂ ਬਚਨ ਹੋਆ। ਸਲੋਕ। ਰਾਮ ਨਾਮ ਧ੍ਹਿਾਨੰ ਸਰਬਤ੍ਰ ਆਸਾ ਪੂਰਣਹ। ਗ੍ਹਿਾਂਨ ਸਮ ਦੁਖੰ ਸੁਖੰ ਜੁਗਤਿੰ ਨਿਰਮਲ ਨਿਰ ਵੈਰਣਹ। ਕ੍ਰਿਪਾਲੰ ਸਰਬਤ੍ਰ ਜੀਆ ਪੰਚ ਦੋਖ ਵਿਵਰ ਜਤਹ। ਦਇਆਲੰ ਸ੍ਰਬਤ੍ਰ ਜੀਆ ਭੋਜਨੰ ਗੋਪਾਲ ਕੀਰਤਨਹ। ਉਪਦੇਸੰ ਸਸ ਮਿਤ੍ਰ ਸਤ੍ਰਹ ਸਤ੍ਰਹ ਭਗਵਾਨ ਭਗਤਿ ਭਾਵਨੀ। ਅਲਪ ਮਾਇਆ ਅਲ ਕਮਲ ਰਹ ਤਹਿ। ਪਰ ਨਿੰਦਿਆ ਨਿਹ ਸ੍ਰੋਤ ਸ੍ਰਵਨੰ ਆਪ ਤਿਆਗ ਸਗਲ ਰੇਣਕਹ। ਖਟ ਲਖਿਣਿ ਪੂਰਨੰ ਪੁਰਖਾ ਨਾਨਕ ਸਾਧ ਸਵ ਜਨਹ। ਤਿਸ ਦਾ ਵੀਚਾਰ। ਇਨਾ ਛਿਆ ਲਛਿਣਾ ਦੁਆਰੇ ਸਾਧ ਸਿਖ ਜਾਣੀਦੇ ਹੈ। ਉਨਾ ਦਾ ਮੰਤ੍ਰ ਰਾਮ ਨਾਮ ਹੈ। ਤੇ ਧ੍ਹਿਾਂਨ ਦੁਆਰੇ ਬ੍ਰਹਮਾ ਚੀਟੀ ਪ੍ਰਜੰਤ ਇਕ ਚੇਤੰਨ ਸਤਿਆ ਜਾਣਿਦੇ ਹੈਨ। ਤੇ ਦੁਖ ਤੇ ਸੁਖ ਦਾ ਗ੍ਹਿਾਂਨ ਇਨਾਂ ਨੂ ਸਮ ਭਾਸਦਾ ਹੈ। ਹਰਖ ਸੋਗ ਨਹੀ ਕਰਦੇ। ਸਭ ਵਾਹਿਗੁਰੂ ਜੀ ਦੇ ਭੇਜੇ ਜਾਣਦੇ ਹੈ। ਸਾਡਿਆ ਕਰਮਾ ਕਰਕੇ ਰਚੇ ਹੈਨ। ਤੇ ਅਨਿਤ ਹੈਨ ਤੇ ਨਿਰ ਵੈਰ ਸਰਬ ਨਾਲਿ ਵਰਤਿਦੇ ਹੈਨ। ਤੇ ਉਪਦੇਸ ਮਿਤ੍ਰ ਨੂ ਵੀ ਤੇ ਸਤ੍ਰ ਨੂ ਵੀ ਰਾਮ ਨਾਮ ਦਾ ਕਰਦੇ ਹੈਨ। ਉਨਾ ਦੇ ਮਨ ਵਿਚ ਭਗਵੰਤ ਦੀ ਭਗਤਿ ਦੀ ਭਾਵਨਾ ਹੈ। ਕਿਵੇ ਸਭ ਨੂ ਭਗਤ ਪ੍ਰਾਪਤਿ ਹੋਵੇ ਤੇ ਸਭ ਜੀਆਂ ਤੇ ਦਿਆਲ ਹੈਨ। ਤੇ ਭੋਜਨ ਕਥਾ ਕੀਰਤਨੁ ਦਾ ਕਰਨ। ਤੇ ਮਾਇਆ ਕਾਰਜ ਵਿਚ ਵਰਤਦੇ ਹੈਨ। ਮਾਇਆ ਨੂ ਅਨਿਤ ਕਰਿਕੇ ਜਾਣਦੇ ਹੈਨ ਤੇ ਦਿਆਲੂ ਸਭਨਾ ਜੀਆ ਤੇ ਹੈਨ। ਪੰਜਾ ਦੋਖਾ ਕਾਮ ਕ੍ਰੋਧ ਆਦਿਕਾ ਤੋ ਰਹਿਤ ਹੈਨ। ਤੇ ਪਰਾਈ ਨਿੰਦਾ ਕਿਸੇ ਦੀ ਸੁਣਿਦੇ ਵੀ ਨਹੀ ਤੇ ਕਰਦੇ ਵੀ ਨਹੀ। ਇਨਾਂ ਖਟਾ ਲਖਿਣਾ ਦੇ ਦੁਆਦਸ ਗੁਣਿ ਹੈ। ਇਨਾ ਕਰਿ ਜੋ ਪੂਰਨ ਹੈਨ ਸੋ ਸਾਧ ਹੈਨ। ਜਿਸ ਦੇ ਵਿਚ ਇਹੁ ਗੁਣਿ ਹੈ ਤਾਂ ਵਸੇਖ ਹੈ। ਜੇ ਨਹੀ ਤਾਂ ਉਨਾ ਦਾ ਸੰਗ ਕਰੈ ਤਾਂ ਸਿਖੀ ਨੂ ਪ੍ਰਾਪਤਿ ਹੁਦਾ ਹੈ। ਤੇ ਏਹੁ ਗੁਣਿ ਵੀ ਆਵਦੇ ਹੈ। ੧੨੧।

## ਅਗੇ ਸਾਖੀ ਭਗਵਾਨ ਦਾਸ ਬੋਦਲ ਮਲ ਬਟਾਰੂ ਪ੍ਰਿਥ ਮਲ ਜਗਦੀਸ ਦੀ ਤੁਰੀ

ਬੁਰਾਂਨ ਪੁਰ ਵਿਚ ਭਗਤ ਭਾਈ ਭਗਵਾਨ ਦਾਸ ਭਾਈ ਬੋਦਲ ਮਲ। ਬਟਾਰੂ ਪ੍ਰਿਥ ਮਲ ਜਗਦੀਸ ਹੋਰ ਵੀ ਬਹੁਤ ਸੀ। ਤੇ ਭਗਤਿ ਛੁਰਾ ਤੇ ਭਾਈ ਡਲੂ ਰਿਹਾਣ। ਭਾਈ ਸੁੰਦਰ ਭਾਈ ਸ਼ਾਂਮੀ ਦਾਸ ਵਧਾਵਣਾ। ਸਾਰੇ ਸਿਖ ਗੁਰੂ ਹਰਿ ਗੋਬਿੰਦ ਜੀ ਦੀ ਸਰਨਿ ਆਏ। ਜੀ ਸਾਡਾ ਉਧਾਰ ਕਰੋ। ਤਾਂ ਬਚਨ ਹੋਆ। ਤੁਸੀ ਆਪਣੇ ਸਹਿਰ ਵਿਚ ਧਰਮ ਸਾਲ ਬਣਾਵਣੀ ਤੇ ਅੰਮ੍ਰਿਤਿ ਵੇਲੇ ਗੁਰੂ ਜੀ ਕੀ ਬਾਣੀ ਦੀ ਚਰਚਾ ਕਰਨੀ। ਤੇ ਆਰਤੀ ਚਰਨ ਕਵਲ ਪੜਕੇ ਭੋਗ ਪਾਵਣਾ। ਰਹਿਰਾਸ ਦੇ ਸਮੇ ਕਠੇ ਹੋ ਕੇ ਰਹਿਰਾਸ ਪੜਨੀ। ਤੇ ਪ੍ਰਸਾਦਿ ਛਕਿਕੇ ਰਾਤ ਨੂ ਪਹਿਰ ਰਾਤ ਜਾਦੀ ਤੱਕ ਕੀਰਤਨੁ ਕਰਨਾ। ਤੇ ਪਿਛਲੀ ਰਾਤ ਇਸਨਾਨ ਕਰਕੇ ਗੁਰੂ ਕੀ ਬਾਣੀ ਪੜਨੀ। ਜੋ ਸਿਖ ਪ੍ਰਸਾਦਿ ਦੁਆਰੇ ਆਵੈ ਤਿਸ ਨੂ ਪ੍ਰਸਾਦਿ ਛਕਾਵਣਾ। ਜੋ ਬਸਤ੍ਰਾਂ ਦੁਆਰੇ ਆਵੈ ਤਿਸ ਨੂ ਬਸਤ੍ਰ ਦੇਣਾ। ਹੋਰ ਸੰਗਰਾਂਦੁ ਮਸਿਆ ਗੁਰਪੁਰਬ ਤੇ ਦੀਪਮਾਲਾ

ਵਿਸਾਖੀ। ਉਪਰ ਜਿਸ ਦੀ ਸਰਧਾ ਹੋਵੇ ਰੁਪਈਆ ਯਾ ਮੋਹਰ ਪੈਸਾ ਕਠਾ ਕਰਕੇ ਕੜਾਹ ਕਰਨਾ। ਤੇ ਮਨ ਨੀਵਾ ਰਖਣਾ ਹੋਮੈ ਨਹੀ ਕਰਨੀ। ਜੈਸੇ ਕਿਸੇ ਦੇ ਘਰਿ ਵਿਚ ਖੂਹੁ ਸੀ ਤੇ ਖੂਹੁ ਵਿਚ ਬਿਲੀ ਪਈ ਸੀ। ਉਸ ਨੇ ਪੰਡਤ ਤੋ ਪੁਛਿਆ ਖੂਹੁ ਪਵਿਤ੍ਰ ਕੈਸੇ ਹੋਵੈ। ਤਾਂ ਉਸ ਨੇ ਕਿਹਾ ਪ੍ਰਿਥਮੇ ਬਿਲੀ ਬਾਹਰਿ ਕਢਣੀ। ਫੇਰ ਹਜਾਰ ਡੋਲ ਕਢਣਾ ਖੂਹ ਪਵਿਤ੍ਰ ਹੋਵੈਗਾ। ਉਸ ਨੂ ਬਿਲੀ ਕਢਣੀ ਭੁੱਲ ਗਈ। ਤੇ ਹਜਾਰ ਡੋਲ ਕਢਿਆ ਫੇਰ ਪੰਡਤ ਪਾਸ ਆਇਆ। ਜੋ ਡੋਲ ਕਢਿਆ ਵੀ ਖੂਹ ਪਵਿਤ੍ਰ ਨਹੀ ਹੋਇਆ। ਤਾਂ ਪੰਡਤ ਨੇ ਕਿਹਾ ਲਖ ਡੋਲ ਕਢੋ। ਤਾ ਉਸ ਨੇ ਲਖ ਡੋਲ ਕਢਿਆ। ਤਾਂ ਉਸ ਕਿਹਾ ਹੁਣਿ ਵੀ ਖੂਹ ਪਵਿਤ੍ਰ ਨਹੀ ਹੋਇਆ। ਕਿਉਂ ਜੋ ਬਿਲੀ ਪਈ ਨਦਰ ਆਵਦੀ ਹੈ। ਤਾਂ ਪੰਡਤ ਨੇ ਕਿਹਾ ਜੇ ਬਿਲੀ ਨਾ ਕਢੋਗੇ ਤੋ ਪਵਿਤ੍ਰ ਨਹੀ ਹੁਦਾ। ਤੈਸੇ ਜੇਕਰ ਹੋਮੈ ਨਾ ਨਿਵਿਰਤ ਹੋਵੇ ਤੋ ਕੀਤੇ ਕਰਮ ਦਾ ਫਲ ਨਹੀ ਹੁੰਦਾ। ਤੁਸਾ ਹੋਮੈ ਨਿਵਿਰਤ ਕਰਨੀ। ਥੋੜਾ ਕਲਿਆਣ ਹੋਵੈਗਾ। ੧੨੨।

## ਅਗੇ ਸਾਖੀ ਭਾਈ ਭਿਖਾਰੀ ਦੀ ਤੁਰੀ

ਭਾਈ ਭਿਖਾਰੀ ਭਾਥੜਾ ਗੁਜਰਾਤ ਵਿਚ ਰਹਦਾ ਸੀ। ਜਿਥੇ ਜਿਥੇ ਮਹਾਰਾਜ ਦੇ ਭਗਤੁ ਹੈਨ। ਸਿਖ ਸਾਧ ਜਿਨਾ ਦਾ ਪ੍ਰਮੇਸਰ ਆਸਰਾ ਹੈ। ਉਨਾ ਦੀ ਪਾਲਨ ਪੋਖਨ ਕਰੈ। ਤੇ ਗ੍ਯਾਂਨ ਚਰਚਾ ਕਰੈ ਤੇ ਗ੍ਰਿੰਥ ਜੀ ਦੀ ਬਾਣੀ ਪੜੇ। ਇਕ ਦਿਨ ਇਕ ਸਿਖ ਛੇਵੀ ਪਾਤਿਸਾਹੀ ਪਾਸ ਪ੍ਰਸਨ ਕੀਤਾ ਜੀ ਸਚੇ ਪਾਤਿਸਾਹੁ ਕਿਸੇ ਗੁਰਮੁਖ ਸਿਖ ਦਾ ਦੀਦਾਰ ਕਰਾਵੋ। ਤਾਂ ਬਚਨ ਹੋਆ ਤੁਸੀ ਗੁਜਰਾਤ ਜਾਵੋ। ਤੇ ਭਾਈ ਭਿਖਾਰੀ ਦਾ ਦਰਸਨ ਕਰੋ। ਤਾ ਉਹ ਸਿਖ ਭਾਈ ਭਿਖਾਰੀ ਕੋਲ ਆਇਆ। ਅਗੋ ਭਾਈ ਭਿਖਾਰੀ ਓਸ ਨੂ ਘਰਿ ਲੈ ਗਿਆ ਤੇ ਬਹੁਤੀ ਸੇਵਾ ਕੀਤੀ। ਤੇ ਉਸ ਦੇ ਪੁਤ੍ਰ ਦਾ ਵਿਆਹ ਸੀ। ਭੂਖਣ ਬਣਦੇ ਹੈਨ। ਤੇ ਬਸਤ੍ਰ ਸਿਵਾਈ ਦੇ ਹੈਨ। ਤੇ ਮਿਠਿਆਈ ਪੱਕ ਰਹੀ ਹੈ। ਹੋਰ ਨਾਂਨਾਂ ਪ੍ਰਕਾਰ ਦੇ ਰੰਗ ਰਾਗ ਹੁਦੇ ਹੈਨ। ਤੇ ਇਕ ਕੋਠੀ ਵਿਚ ਚੰਦਨ ਦੀਆ ਕਾਠੀਆ ਤੇ ਮ੍ਰਿਤਕ ਦਾ ਬਿਬਾਣ ਪਿਆ ਹੈ। ਤਾਂ ਉਸ ਸਿਖ ਨੇ ਪੁਛਿਆ ਜੋ ਇਹ ਮ੍ਰਿਤਕ ਦਾ ਸਮਾਨ ਕਿਉ ਬਣਿਆ ਹੈ। ਬਚਨੁ ਹੋਆ ਭਲਕੇ ਤੁਸਾਂ ਨੂ ਦਸਾਂ ਗੇ। ਜਦ ਉਸ ਦੇ ਪੁਤ੍ਰ ਦਾ ਵਿਆਹ ਹੋਇਆ। ਦਾਨ ਪੁੰਨ ਬਹੁਤੇ ਕੀਤੇ ਤੇ ਬਹੂ ਨੂ ਘਰਿ ਲੈ ਆਏ ਤਾਂ ਸੂਲ ਨਾਲ ਰਾਤ ਨੂ ਉਸ ਦਾ ਪੁਤ੍ਰ ਮ੍ਰਿਤਕ ਹੋ ਗਿਆ। ਤਾਂ ਉਹ ਗਾਨ ਗਾਵਨਿ ਵਾਲੇ ਮਾਰੂ ਗਾਵਨਿ ਲਗੇ। ਤੇ ਚੰਦਨ ਦੀਆ ਕਾਠੀਆ ਤੇ ਓਹੀ ਬਿਬਾਨ ਵਿਚ ਪਾਕੇ ਚਿਖਾ ਬਣਾ ਕੇ ਉਸ ਦਾ ਸੰਸ ਕਾਰ ਕੀਤਾ ਤੇ ਪ੍ਰਸੰਨਿ ਹੀ ਰਿਹਾ। ਸਿਖ ਪੁਛਿਆ ਜੇ ਤੁਸੀ ਜਾਣਦੇ ਸੀ ਪੁਤ੍ਰ ਸਾਡਾ ਸਹੀ ਮਰਨਾ ਹੈ। ਤੁਸਾ ਇਸਦਾ ਵਿਆਹ ਕਿਉ ਕੀਤਾ। ਤਾਂ ਉਸ ਨੇ ਕਿਹਾ ਮੇਰਾ ਪੁਤ੍ਰ ਪਿਛਲੇ ਜਨਮ ਰਿਖ ਸੀ। ਇਸ ਨੇ ਪ੍ਰਸਾਦ ਰਿਖ ਦੇ ਅਗੇ ਰਖਿਆ। ਤਾਂ ਰਿਖ ਦਾ ਧ੍ਯਾਂਨ ਵੇਸਵਾ ਵਲ ਆਇਆ। ਤੇ ਵੇਸਵਾ ਦਾ ਧ੍ਯਾਂਨ ਰਿਖ ਵਲ ਆਇਆ। ਦੋਨੋ ਦਾ ਸਰੀਰ ਅੰਤ ਹੋ ਗਿਆ। ਇਸ ਨੇ ਮੇਰੇ ਘਰਿ ਜਨਮ ਲੀਤਾ। ਸਾਧ ਸੰਗਤਿ ਕੀਤੀ ਗ੍ਯਾਂਨ ਨੂ ਪ੍ਰਾਪਤਿ ਹੋਇਆ। ਏਹੁ ਲੜਕੀ ਵੀ ਕਿਸੇ ਸਿਖ ਦੀ ਸੇਵਾ ਕਰੇਗੀ। ਸਬਦਿ ਸੁਣਿਕੇ ਮੁਕਤਿ ਹੋਵੈਗੀ। ਓਸ ਨੇ ਕਿਹਾ

ਤੁਸਾ ਨੂ ਇਤਨੀ ਪਹੁਚ ਹੈ ਤਾਂ ਗੁਰੂ ਜੀ ਤੋਂ ਪੁਤ੍ਰ ਦੀ ਆਰਜਾ ਵਧਾ ਲੈਦੇ। ਉਸ ਨੇ ਕਿਹਾ ਗੁਰੂ ਤੋਂ ਝੂਠਾ ਪਦਾਰਥ ਕਿਆ ਮੰਗਣਾ ਹੈ। ਗੁਰੂ ਦੀ ਰਜਾ ਤੇ ਰਾਜੀ ਰਹਿਣਾ ਸਿਖ ਦਾ ਧਰਮ ਹੈ। ੧੨੩।

## ਪਉੜੀ ੩੧ ਛੇਵੇਂ ਪਾਤਿਸ਼ਾਹ ਦੇ ਹੋਰ ਨਾਮੀ ਭਗਤ ਸਿੱਖ

੧. ਸੁਹੰਢੈ ਮਾਈਆ ਲੰਮੁ ਹੈ ਸਾਧਸੰਗਤਿ ਗਾਵੈ ਗੁਰਬਾਣੀ।

੨. ਚੂਹੜ ਚਉਝੜੁ ਲਖਣਊ ਗੁਰਮੁਖਿ ਅਨਦਿਨੁ ਨਾਮ ਵਖਾਣੀ।

੩. ਸਨਮੁਖਿ ਸਿਖੁ ਪਿਰਾਗ ਵਿਚ ਭਾਈ ਭਾਨਾ ਵਿਰਤੀਹਾਣੀ।

੪. ਜਟੂ ਤਪਾ ਸੁ ਜੌਨ ਪੁਰਿ ਗੁਰਮਤਿ ਨਿਹਚਲ ਸੇਵ ਕਮਾਣੀ।

੫. ਪਟਣੈ ਸਭਰਵਾਲ ਹੈ ਨਵਲੁ ਨਿਹਾਲਾ ਸੁਧ ਪਰਾਣੀ।

੬. ਜੈਤਾ ਸੇਠ ਵਖਾਣੀਐ ਵਿਣੁ ਗੁਰ ਸੇਵਾ ਹੋਰੁ ਨ ਜਾਣੀ।

੭. ਰਾਜ ਮਹਿਲ ਭਾਨੂ ਬਹਿਲੁ ਭਾਉ ਭਗਤਿ ਗੁਰਮਤਿ ਮਨਿ ਭਾਣੀ।

੮. ਸਨਮੁਖੁ ਸੋਢੀ ਬਦਲੀ ਸੇਠ ਗੁਪਾਲੈ ਗੁਰਮਤਿ ਜਾਣੀ।

੯. ਸੁੰਦਰੁ ਚਢਾ ਆਗਰੈ ਢਾਕੈ ਮੋਹਣਿ ਸੇਵ ਕਮਾਣੀ।

੧੦. ਸਾਧਸੰਗਤਿ ਵਿਟਹੁ ਕੁਰਬਾਣੀ॥ ੩੧॥ ੧੧॥

## ਪਉੜੀ ਕੱਤੀ ਵੀ ਦਾ ਅਰਥਾਤ
## ਮਾਈਆ ਲੰਬ ਦੀ ਸਾਖੀ

ਮਾਈਆ ਲੰਬ ਸੁਹੰਡੇ ਰਹਦਾ ਸੀ ਸਦਾ ਸਾਧ ਸੰਗਤਿ ਵਿਚ ਦੋ ਵੇਲੇ ਜਾਵੈ। ਗੁਰਾਂ ਦੇ ਸਬਦਿ ਦਾ ਕੀਰਤਨੁ ਕਰੈ। ਉਸ ਛੇਵੀ ਪਾਤਿਸਾਹੀ ਪਾਸ ਅਰਦਾਸ ਕੀਤੀ। ਜੀ ਸਚੇ ਪਾਤਿਸਾਹੁ ਇਕ ਗੁਰੂ ਜੀ ਦੇ ਦਰਬਾਰ ਸਾਧ ਸੰਗਤਿ ਵਿਚ ਆਪਣੀ ਕਾਮਨਾ ਕਰਿ ਸਬਦ ਗਾਵਦੇ ਹੈਨ। ਜੋ ਪਦਾਰਥ ਲੈ ਕਰ ਅਹਾਰ ਕਰਾਂ ਗੇ। ਇਕ ਆਪਣੀ ਕ੍ਰਿਤ ਕਰਕੇ ਵੰਡ ਖਾਂਦੇ ਹੈਨ। ਸਾਧ ਸੰਗਤਿ ਵਿਚ ਕੀਰਤਨ ਵੀ ਕਰਦੇ ਹੈਨ। ਗੁਰੂ ਜੀ ਕੀ ਪ੍ਰਸੰਨਤਾ ਵਾਸਤੇ। ਕਿਰਪਾ ਕਰਕੇ ਜੋ ਹੁਕਮ ਹੋਵੈ। ਉਨਾ ਨੂ ਕਿਆ ਫਲੁ ਹੈ। ਬਚਨੁ ਹੋਆ ਜੋ ਨਿਹਕਾਮ ਹੋਕੇ ਕੀਰਤਨ ਕਰਦੇ ਹੈਨ। ਸੋ ਸਰੀਰ ਨੂ ਤਿਆਗ ਕੇ ਗੰਧਰਬ ਲੋਕ ਨੂ ਜਾਦੇ ਹੈਨ ਹੋਰ ਗੰਧਰਬ ਸਾਥ ਹੀ ਮੁਕਤਿ ਨੂ ਪ੍ਰਾਪਤ ਹੁਦੇ ਹੈਨ। ਜੋ ਸੁਖ ਦੀਆ ਕਾਮਨਾ ਵਾਲੇ ਹੈਨ ਸੋ ਨਿਹ ਚਾਹ ਹੈਨ। ਤੇ ਗ੍ਯਾਂਨ ਦੁਆਰੇ ਸਭੇ ਸੁਖ ਝੂਠ ਜਾਣਿਦੇ ਹੈਨ। ਸੋ ਸਰੀਰ ਤਿਆਗ ਕੇ ਵਾਹਿਗੁਰੂ ਜੀ ਵਿਚ ਜਾ ਸਮਾਵਦੇ ਹੈਨ। ਸਹਿਕਾਮ ਦੋ ਪ੍ਰਕਾਰ ਦੇ ਹੈਨ। ਇਕ ਨਿਰਬਾਹ ਸਰੀਰ ਦੇ ਮਾਤ੍ਰ ਕਾਂਮਨਾ

ਕਰਦੇ ਹੈਨ। ਨਿਰਜਾਚਿਆ ਪਦਾਰਥ ਲੈਦੇ ਹੈਨ। ਜੋ ਆਂਵਦਾ ਹੈ ਸੋ ਜਾਣਿਦੇ ਹੈਨ ਵਾਹਿਗੁਰੂ ਜੀ ਭੇਜਿਆ ਹੈ। ਉਸ ਵਿਚੋ ਵੀ ਵੰਡ ਖਾਂਦੇ ਹੈਨ। ਜੋ ਕੀਰਤਨੁ ਕਰਦੇ ਹੈ ਆਪਣੇ ਕਲਿਆਣਿ ਵਾਸਤੇ ਥੋੜੇ ਤੇ ਰਾਜੀ ਹੈਨ। ਸੋ ਵੀ ਨਿਹਕਾਂਮ ਦੀ ਪਦਵੀ ਨੂ ਪ੍ਰਾਪਤਿ ਹੁਦੇ ਹੈਨ। ਜਿਹੜੇ ਕਾਮਨਾਂ ਲੋਭ ਤੇ ਰਹਤਿ ਹੋਕੇ ਕਰਦੇ ਹੈ। ਓਹੁ ਵੀ ਗੰਧਰਬ ਲੋਕ ਦਾ ਸੁਖ ਭੋਗ ਕੇ ਮਨੁਖ ਜਨਮ ਪਾਂਦੇ ਹੈਨ। ਜੋ ਅਨਗੰਦ ਦਾ ਲੋਭ ਕਰਦੇ ਹੈਨ ਸੋ ਇਸੇ ਲੋਕ ਦੇ ਪਦਾਰਥ ਨੂ ਪ੍ਰਾਪਤਿ ਹੁਦੇ ਹੈਨ। ਤੁਸੀ ਨਿਹਕਾਮ ਕੀਰਤਨ ਕਰਦੇ ਹੋ ਪ੍ਰਮੇਸਰ ਨੂ ਪ੍ਰਾਪਤਿ ਹੋਵੋਗੇ। ੧੨੪।

## ਅਗੇ ਸਾਖੀ ਭਾਈ ਚੂਹੜਾ ਚਉਝੜ ਦੀ ਤੁਰੀ

ਭਾਈ ਚੂਹੜਾ ਚਉਝੜ ਲਖਨਊ ਰਹਿਦਾ ਸੀ। ਅਠ ਪਹਿਰ ਟੁਰਦਿਆ ਫਿਰਦਿਆ ਕੰਮ ਕਰਦਿਆ ਵਾਹਿਗੁਰੂ ਜੀ ਦਾ ਨਾਮ ਜਪਦਾ ਰਹੈ। ਸਾਹਿਬ ਛੇਵੀ ਪਾਤਿਸਾਹੀ ਪਾਸ ਓਸ ਪ੍ਰਸਨ ਕੀਤਾ। ਜੀ ਸਚੇ ਪਾਤਿਸਾਹ ਸਿਖੀ ਦਾ ਮੂਲ ਕਿਆ ਹੈ। ਬਚਨੁ ਹੋਆ ਸੇਵਾ ਟਹਲ। ਸਿਖੀ ਪਤ੍ਰ ਕੌਨ ਹੈਨ। ਸਾਧ ਸੰਗਤਿ। ਸਿਖੀ ਦੇ ਫਲ ਕੌਨ ਹੈ ਸਮਝਿ। ਜਿਸ ਨੇ ਜਗਤ ਨੂ ਝੂਠ ਜਾਣਿਆ ਹੈ। ਤੇ ਪ੍ਰਮਾਤਮਾ ਸਤਿ ਜਾਨਿਆ ਹੈ। ਸੋ ਸਿਖ ਹੈ। ੧੨੫।

## ਅਗੇ ਸਾਖੀ ਭਾਈ ਭਾਨੇ ਦੀ ਤੁਰੀ

ਭਾਈ ਭਾਨਾ ਪਿਰਾਗ ਵਿਚ ਰਹਦਾ ਸੀ। ਛੇਵੀ ਪਾਤਿਸਾਹੀ ਪਾਸ ਪ੍ਰਸਨ ਕੀਤਾ। ਜੀ ਮੇਰਾ ਕਲਿਆਣ ਕਰੋ। ਬਚਨੁ ਹੋਆ। ਸਦਾ ਵਾਹਿਗੁਰੂ ਜੀ ਦਾ ਭਜਨ ਕਰਨਾ ਧਰਮ ਦੀ ਕਿਰਤਿ ਕਰਨੀ। ਉਸ ਕਿਹਾ ਜੀ ਸਚੇ ਪਾਤਿਸਾਹ ਕਈ ਕਹਦੇ ਹੈ। ਜੋ ਵਾਰ ਵਾਰ ਕਿਸੇ ਨੂ ਬੁਲਾਵਦਾ ਹੈ ਉਸ ਪ੍ਰ ਖਿਝਦਾ ਹੈ। ਤੁਸਾ ਜੋ ਵਾਰ ਵਾਰ ਰਾਮ ਨਾਮ ਕਹਿਦੇ ਹੋ ਤੁਸਾ ਨੂ ਕਿਆ ਫਲ ਹੋਵੈਗਾ। ਬਚਨੁ ਹੋਆ ਜੈਸੇ ਕੋਈ ਕਮਜੋਰ ਹੋਵੈ ਤੇ ਵੈਰੀ ਉਸ ਨੂ ਦੁਖ ਦੇਦੇ ਹੈ। ਓਹੁ ਰਾਜੇ ਦਾ ਨਾਮ ਲੈ ਕੇ ਪੁਕਾਰਦਾ ਹੈ। ਪ੍ਰਿਥਮੇ ਵੈਰੀ ਆਪ ਹੀ ਭੈਅ ਕਰਿ ਛਡ ਜਾਂਦੇ ਹੈ। ਨਹੀ ਤਾਂ ਹੋਰ ਕੋਈ ਰਾਜੇ ਦਾ ਨਾਮ ਸੁਣਦਾ ਹੈ। ਤਾਂ ਗਰੀਬ ਨੂ ਛੁਡਾ ਲੈਦੇ ਹੈ। ਤੈਸੇ ਜੋ ਪੁਰਖ ਕਾਂਮ ਕਰੋਧ ਆਦਿਕ ਵੈਰੀ ਤੋ ਭੈ ਮਾਨ ਹੋ ਕੇ ਮਹਾਰਾਜ ਦਾ ਨਾਮ ਉਚਾਰਨ ਕਰਦਾ ਹੈ। ਤਾ ਪਾਪ ਉਸ ਨੂ ਤਿਆਗ ਜਾਂਦੇ ਹੈਨ। ਜੋ ਸੰਤਾ ਨੂ ਮਿਲਦਾ ਹੈ। ਸੰਤ ਉਸ ਨੂ ਨਿਸਚਾ ਦੇ ਕੇ ਪਾਪਾਂ ਤੋਂ ਰਹਤ ਕਰਦੇ ਹੈਨ। ਨਾਮ ਦਾ ਨਿਸਚਾ ਕਰਕੇ ਮਹਾਰਾਜ ਆਪਣੇ ਭਗਤਾ ਦਾ ਨਿਸਤਾਰਾ ਕਰਦਾ ਹੈ। ਤੁਸਾ ਮਨਮੁਖ ਤੇ ਨਿੰਦਕਾਂ ਦੇ ਕਹੇ ਨਾਮ ਦਾ ਤਿਆਗ ਨਹੀ ਕਰਨਾ। ਜੋ ਫਲੁ ਸਦਾ ਬ੍ਰਿਛ ਦੇ ਵਿਚੋ ਰਸ ਲੈਦੇ ਹੈਨ। ਸੋ ਪ੍ਰਪਕ ਹੋ ਕੇ ਸਭ ਮਿਠੇ ਹੁਦੇ ਹੈਨ। ਜੋ ਅਧੇਰੀ ਕਰਿ ਫਲ ਗਿਰ ਜਾਦੇ ਹੈ ਸੋ ਗੰਦਾ ਹੋ ਜਾਦਾ ਹੈ। ਤੈਸੇ ਜੋ ਸਿਖ ਸਬਦੁ ਤੇ ਨਾਮ ਨੂ ਸੁਣਿਦੇ ਤੇ ਪੜਦੇ ਹੈਨ। ਸੋ ਪ੍ਰ ਪੱਕੇ ਗ੍ਯਾਂਨੀ ਮਿਠੇ ਹੋ ਜਾਦੇ ਹੈਨ। ਜੋ ਨਿੰਦਾ ਸੁਣਿਕੇ ਸਬਦੁ ਤੇ ਨਾਮ ਨੂ ਛੋਡਿ ਦੇਦੇ ਹੈਨ। ਸੋ ਜਨਮ ਮਰਨ ਨੂ ਪ੍ਰਾਪਤਿ ਹੁਦੇ ਹੈਨ। ੧੨੬।

# ਅਗੇ ਸਾਖੀ ਭਾਈ ਜਟੂ ਤਪੇ ਦੀ ਤੁਰੀ

ਭਾਈ ਜਟੂ ਤਪਾ ਸਜੌਨ ਪੁਰ ਵਿਚ ਰਹਦਾ ਸੀ। ਗੁਰੂ ਹਰਿ ਗੋਬਿੰਦ ਜੀ ਦੀ ਸਰਨਿ ਆਇਆ। ਅਰਦਾਸ ਕੀਤੀ ਜੀ ਮੇਰਾ ਕਲਿਆਣ ਕਰੋ। ਬਚਨੁ ਹੋਆ ਤੁਸੀ ਸਾਤਕੀ ਤਪ ਕਰੋ। ਤੇ ਰਾਮ ਨਾਮ ਦਾ ਉਚਾਰ ਕਰਨਾ। ਉਸ ਨੇ ਅਰਦਾਸ ਕੀਤੀ ਜੀ ਸਚੇ ਪਾਤਿਸਾਹੁ ਕਈ ਕਹਦੇ ਹੈ ਗ੍ਯਾਂਨ ਨਹੀ ਮੁਕਤ ਹੁਦਾ। ਬਚਨੁ ਹੋਆ ਇਸ ਵਾਹਿਗੁਰੂ ਜੀ ਦੇ ਨਾਮ ਕਰਿ ਚਾਰ ਦੁਆਰੇ ਵਾਹਿਗੁਰੂ ਜੀ ਕੇ ਪ੍ਰਾਪਤਿ ਹੁਦੇ ਹੈਨ। ਜਿਸ ਦੁਆਰਿਉ ਪ੍ਰਵੇਸ ਕਰੈ ਸੋ ਇਸ ਨੂ ਵਸੇਖ ਹੈ। ਤੈਸੇ ਪ੍ਰਿਥਮੇ ਨਾਮ ਦੇ ਉਚਾਰਨ ਕਰ ਚਾਰ ਗੁਣ ਆਵਦੇ ਹੈਨ। ਪ੍ਰਿਥਮੇ ਪਾਪਾ ਦਾ ਤਿਆਗ ਕਰ ਦੇਦਾ ਹੈ। ਇਸ ਪ੍ਰਕਾਰ ਵੈਰਾਗ ਨੂ ਪ੍ਰਾਪਤਿ ਹੁਦਾ ਹੈ। ਮਨ ਇਕਾਗਰ ਕਰਕੇ ਜਪਦੇ ਹੈਨ ਤਾਂ ਜੋਗ ਦਾ ਫਲ ਪ੍ਰਾਪਤਿ ਹੁੰਦਾ ਹੈ। ਗੁਰੂ ਦੁਆਰੇ ਟੁਰ ਜਾਣ ਕਰਿ ਚਰਨ ਚਰਨ ਵਿਚ ਅਸਮੇਧ ਜਗ ਦਾ ਫਲ ਹੁੰਦਾ ਹੈ। ਏਹੁ ਉਪਾਸਨਾ ਪ੍ਰਾਪਤਿ ਹੁਦੀ ਹੈ। ਪਿਛਲੀ ਰਾਤ ਜੋ ਜਾਗ੍ਰਤਿ ਕਰਦਾ ਹੈ। ਤੇ ਨਾਮ ਦਾ ਜੋ ਗ੍ਯਾਂਨ ਸਮਝਦਾ ਹੈ। ਕਹਿਦਾ ਹੈ ਮੈ ਆਪ ਨੂ ਦੇਹ ਮੰਨਿਆ ਸੀ ਮੈ ਦੇਹ ਨਹੀ। ਦੇਹੁ ਤਾਂ ਏਥੇ ਛੋਡ ਜਾਣੀ ਹੈ। ਮੈ ਗ੍ਯਾਂਨ ਰੂਪ ਹਾਂ। ਜੋ ਦੇਹ ਉਪਜਣ ਨੂ ਵੀ ਜਾਣਦਾ ਹਾਂ। ਦੇਹ ਦੇ ਬਿਨਸਣ ਨੂ ਵੀ ਜਾਣਦਾ ਹਾਂ। ਸਭ ਕੁਛ ਵਾਹਿਗੁਰੂ ਜੀ ਦੇ ਨਾਮ ਕਰਿ ਪ੍ਰਾਪਤਿ ਹੁਦਾ ਹੈ। ੧੨੭।

# ਅਗੇ ਸਾਖੀ ਭਾਈ ਨਿਵਲਾ ਤੇ ਨਿਹਾਲੇ ਦੀ ਤੁਰੀ

ਭਾਈ ਨਿਵਲਾ ਤੇ ਨਿਹਾਲਾ ਪਟਣੇ ਵਿਚ ਰਹਦਾ ਸੀ। ਸਚ ਬੋਲਨਿ ਸਚ ਹੀ ਕਮਾਵਣ ਝੂਠ ਕਦੇ ਨਾ ਬੋਲਣ। ਜੋ ਗੁਰੂ ਜੀ ਕੇ ਸਿਖ ਭਜਨ ਵਾਲੇ ਹੋਣ ਉਨਾ ਦੀ ਸੇਵਾ ਕਰਨ। ਇਕ ਦਿਨ ਓਨਾ ਛੇਵੀ ਪਾਤਿਸਾਹੀ ਤੋ ਪੁਛਿਆ। ਜੀ ਓਹੁ ਕੀ ਕਰਮ ਹੈ ਜਿਸ ਕਰਿ ਕੋਈ ਹੋਰ ਕਰਮ ਨਾ ਕਰਨਾ ਪਵੈ। ਬਚਨੁ ਹੋਆ ਨਾਮ ਦੀ ਉਪਾਸਨਾ। ਉਨਾ ਕਿਹਾ ਕਈ ਕਹਿਦੇ ਹੈ। ਉਪਾਸਨਾ ਦਵੈਤ ਵਿਚ ਹੁੰਦੀ ਹੈ। ਗ੍ਯਾਂਨੀ ਤਾਂ ਆਪ ਬ੍ਰਹਮ ਹੀ ਹੋ ਰਹੇ ਹੈਨ। ਓਹੁ ਕਿਸ ਦੀ ਭਗਤਿ ਕਰਨਿ। ਬਚਨੁ ਹੋਆ ਮਹਾਰਾਜ ਦੇ ਚਾਰ ਪ੍ਰਕਾਰ ਦੇ ਭਗਤਿ ਹੈਨ। ਇਕ ਕਾਂਮੀ ਭਗਤਿ ਹੈ। ਜੋ ਕਾਮਨਾ ਕਰਕੇ ਮਹਾਰਾਜ ਦਾ ਨਾਮ ਜਪਦੇ ਹੈਨ। ਤੇ ਸੰਤਾ ਦੀ ਸੇਵਾ ਕਰਦੇ ਹੈ। ਉਨਾ ਦਾ ਕਾਰਜ ਸ੍ਰੀ ਵਾਹਿਗੁਰੂ ਜੀ ਕਰ ਦੇਦਾ ਹੈ। ਉਨਾ ਨੂ ਮਹਾਰਾਜ ਦੇ ਨਾਮ ਦੀ ਪ੍ਰੀਤ ਵੀ ਹੁਦੀ ਹੈ। ਇਕ ਆਰਤ ਭਗਤਿ ਹੈ। ਜੋ ਕਿਸੇ ਸਰੀਰ ਦੇ ਦੁਖ ਕਰਿ ਜਾਂ ਵੈਰੀਆ ਦੇ ਭੈਅ ਕਰਿ ਮਹਾਰਾਜ ਦਾ ਨਾਮ ਉਚਾਰਦੇ ਹੈਨ। ਓਨਾ ਦਾ ਰੋਗ ਵੀ ਕਟੀ ਦਾ ਹੈ ਉਨਾ ਦੀ ਸ਼ਰਧਾ ਵੀ ਵਧਦੀ ਹੈ। ਇਕ ਉਪਾਸਨਾ ਵਾਲੇ ਭਗਤਿ ਹੈ। ਆਪ ਨੂ ਸਿਖ ਜਾਣਦੇ ਹੈ। ਵਾਹਿਗੁਰੂ ਜੀ ਨੂ ਸੁਆਮੀ ਕਰਤਾ ਜਾਣਿਕੇ ਮਹਾਰਾਜ ਦਾ ਨਾਮ ਜਪਦੇ ਹੈਨ। ਉਨਾ ਨੂ ਗ੍ਯਾਂਨ ਪ੍ਰਾਪਤਿ ਹੁਦਾ ਹੈ। ਇਕ ਗ੍ਯਾਂਨੀ ਭਗਤਿ ਹੈਨ। ਜੋ ਸਰਬ ਮੈ ਇਕ ਵਾਹਿਗੁਰੂ ਜੀ ਨੂ ਜਾਣਿਦੇ ਹੈਨ। ਜੈਸੇ ਅਕਾਸ ਸਰਬ ਘਟਾਂ ਮੈ ਵਰਾਜ ਮਾਨ ਹੈ। ਐਸੇ ਜਾਣਿਕੇ ਵਾਹਿਗੁਰੂ ਜੀ ਕਾ ਨਾਮ

ਜਪਿਦੇ ਹੈਨ। ਓਨਾ ਦਾ ਗ੍ਰਿਾਂਨ ਦ੍ਰਿੜ ਹੁਦਾ ਹੈ। ਚੌਥੀ ਭੂਮਕਾ ਤੋ ਜੋ ਸਤਵੀ ਭੂਮਕਾ ਗ੍ਰਿਾਂਨ ਨੂ ਪ੍ਰਾਪਤਿ ਕਰਦੀ ਹੈ ਸੋ ਭਗਤਿ ਹੈ। ਨਾਮ ਜਪਣਾ ਸੰਤਾ ਦੀ ਸੇਵਾ ਕਰਨੀ ਮਨ ਨੀਵਾ ਰਖਣਾ। ਥੋੜਾ ਕਲਿਆਣੁ ਇਸ ਕਰਿ ਹੋਵੈਗਾ। ੧੨੮।

## ਅਗੇ ਸਾਖੀ ਭਾਈ ਜੈਤਾ ਸੇਠ ਦੀ ਤੁਰੀ

ਭਾਈ ਜੈਤਾ ਸੇਠ ਗੁਰੂ ਜੀ ਕੇ ਦੁਆਰੇ ਰਹਦਾ ਸੀ ਤੇ ਗੁਰੂ ਜੀ ਕੀ ਸੇਵਾ ਕਰਦਾ ਸੀ। ਤੇ ਸਿਖਾ ਸੰਤਾ ਦੀ ਸੇਵਾ ਕਰੈ। ਉਸ ਨੇ ਛੇਵੀ ਪਾਤਿਸਾਹੀ ਤੋ ਪੁਛਿਆ। ਜੀ ਸਚੇ ਪਾਤਿਸਾਹ ਜੋ ਗ੍ਰਿਾਂਨ ਇਸ ਨੂ ਹੋਵੈ ਤਾਂ ਭਗਤ ਦਾ ਕਿਆ ਫਲੁ ਹੈ। ਗ੍ਰਿਾਂਨ ਇਸ ਦਾ ਉਧਾਰ ਕਰਦਾ ਹੈ। ਬਚਨੁ ਹੋਆ ਗ੍ਰਿਾਂਨ ਭਗਤਿ ਤੋ ਬਿਨਾ ਸੋਭਾ ਨਹੀ ਪਾਵਦਾ। ਪਿੰਗਲ ਹੈ। ਜੈਸੇ ਘਿਰਤਿ ਭੋਜਨ ਨੂ ਵੀ ਤੇ ਸਰੀਰ ਨੂ ਵੀ ਸੰਨ ਗੰਧ ਕਰਦਾ ਹੈ। ਜੇ ਨਿਰਾ ਘਿਰਤਿ ਪੀਵੇ ਤਾਂ ਪ੍ਰਿਥਮੇ ਮੁਖ ਫਿਕਾ ਹੁਦਾ ਹੈ। ਫੇਰ ਸਰੀਰ ਵਿਚ ਪਚਦਾ ਨਹੀਂ ਹੈ। ਬਹੁਤ ਪੀਣ ਕਰਿ ਉਦਰ ਚਲ ਜਾਦਾ ਹੈ। ਜੇ ਕਫ ਹੁਦੀ ਹੈ ਤਾ ਖਾਂਸੀ ਉਤ ਪਤਿ ਹੁਦੀ ਹੈ। ਜੇ ਸਰਦੀ ਹੁਦੀ ਹੈ ਤਾਂ ਛਾਤੀ ਤੇ ਬੋਝ ਕਰਿ ਰੋਗ ਉਤ ਪਤਿ ਕਰਦਾ ਹੈ। ਚਾਰ ਔਗੁਣ ਹੁਦੇ ਹੈ। ਜੇ ਮਿਸ਼ਰੀ ਨਾਲਿ ਮਿਲਾਕੇ ਖਾਈਦਾ ਹੈ ਤਾ ਮੁਹ ਵੀ ਮਿਠਾ ਹੁਦਾ ਹੈ। ਤੇ ਖਾਸੀ ਵੀ ਨਹੀ ਹੁਦੀ। ਤੇ ਪੇਟ ਵੀ ਨਹੀ ਚਲਦਾ ਤੇ ਛਾਤੀ ਤੇ ਬੋਝ ਵੀ ਨਹੀ ਹੁਦਾ। ਤੈਸੇ ਗੁਰੂ ਜੀ ਗ੍ਰਿਾਂਨ ਕਰਿ ਕਹਿਦੇ ਹੈ। ਮੈ ਹੀ ਬ੍ਰਹਮੇ ਹੀ ਬ੍ਰਹਮ ਹਾਂ ਬਚਨ ਸੋਭਾ ਨਹੀ ਪਾਵਦਾ। ਤੇ ਦੂਸਰਾ ਜਾਣਦੇ ਹੈ ਨਰਕਿ ਸੁਰਗ ਝੂਠ ਹੈ। ਜੋ ਜੋ ਵਿਖਈ ਹੁਦਾ ਹੈ ਵਿਖਿਆ ਵਿਚ ਨਿਰਭੈ ਹੋ ਕਰਿ ਪਾਪ ਕਰਦਾ ਹੈ। ਤੇ ਕਚਾ ਗ੍ਰਿਾਂਨੀ ਹੁਦਾ ਹੈ। ਹੋਰ ਸਭਨਾ ਕਰਮਾ ਨੂ ਹੌਮੈ ਰੂਪੀ ਖਾਸੀ ਕਰਿ ਢਾਹਿ ਦੇਦਾ ਹੈ। ਤੇ ਛਾਤੀ ਦਾ ਬੋਝ ਏਹੁ ਹੈ ਜੋ ਆਪਣੇ ਕਿਸੇ ਨੂ ਨਹੀ ਸਮਜਦਾ। ਜੇ ਭਗਤਿ ਰੂਪੀ ਮਿਸਰੀ ਨਾਲਿ ਮਿਲਦਾ ਹੈ। ਤਾਂ ਸਭੇ ਵਿਘਨ ਨਾਸ ਕਰਦਾ ਹੈ ਤੇ ਨਿਤਾ ਪ੍ਰਤ ਵਧਦਾ ਜਾਦਾ ਹੈ। ਵਾਹਿਗੁਰੂ ਜੀ ਨੂ ਜਾ ਪ੍ਰਾਪਤਿ ਹੁਦਾ ਹੈ। ੧੨੯।

## ਅਗੇ ਸਾਖੀ ਭਾਈ ਭਾਨੂ ਬਹਲ ਦੀ ਤੁਰੀ

ਭਾਈ ਭਾਨੂ ਬਹਲ ਰਾਜ ਮਹਿਲ ਵਿਚ ਰਹਦਾ ਸੀ। ਤੇ ਸਿਖਾ ਦੀ ਭਾਉ ਭਗਤ ਕਰੈ। ਤੇ ਨਾਮ ਦਾ ਉਚਾਰਨ ਕਰੈ। ਤਾਂ ਸਾਹਿਬ ਛੇਵੀ ਪਾਤਿਸਾਹੀ ਪਾਸ ਪ੍ਰਸਨ ਕੀਤਾ। ਜੀ ਸਚੇ ਪਾਤਿਸਾਹ ਕਿਸੇ ਸ਼ਾਸਤ੍ਰ ਦਾ ਮਤ ਹੈ ਜੋ ਤਪ ਤੇ ਤੀਰਥ ਵਸੇਖ ਹੈਨ। ਕਿਸੇ ਸ਼ਾਸਤ੍ਰ ਦਾ ਮਤ ਹੈ ਜਗ ਤੇ ਹੋਮ ਵਸੇਖ ਹੈ। ਕਿਸੇ ਦਾ ਮਤ ਹੈ ਬ੍ਰਤ ਤੇ ਨੇਮ ਵਸੇਖ ਹੈ। ਕਿਸੇ ਨੇ ਗ੍ਰਿਾਂਨ ਅਰੁ ਧ੍ਰਿਾਂਨ ਵਸੇਖ ਕਿਹਾ ਹੈ। ਤੇ ਸਾਹਿਬਾ ਦੇ ਬਚਨ ਹੈ ਨਾਮ ਦੇ ਸਮਾਨ ਕੋਈ ਵਸਤ ਨਹੀ ਹੈ। ਤਾਂ ਐਸਾ ਕੋਈ ਪ੍ਰਾਣ ਹੋਵੈ ਜੋ ਸਭ ਨੂ ਪ੍ਰਤੀਤਿ ਆ ਜਾਵੇ। ਤਾਂ ਬਚਨ ਹੋਆ ਜਿਸ ਸਮੇ ਬ੍ਰਮੇ ਨੇ ਜਗ ਰਚਿਆ ਹੈ। ਸਭ ਦੇਵੀ ਦੇਵਤੇ ਰਖੀਸਰ ਮੁਨੀਸਰ ਸਭ ਆਣ ਇਕਠੇ ਹੋਏ। ਤਾਂ ਬ੍ਰਮੇ ਨੇ ਬਿਸਨ ਦੇਵ ਕੋ ਕਹਾ ਪੂਜਾ ਕਿਸ ਦੀ ਕਰੀਏ। ਤਾਂ ਮਹਾਰਾਜ ਨੇ ਕਿਹਾ ਸਾਰੇ ਬੈਰਾਠ ਦਾ

ਪ੍ਰਦਖਿਣਾ ਕਰਿਕੇ ਜੋ ਪ੍ਰਿਥਮੇ ਆਵੈ ਉਸ ਕੀ ਪੂਜਾ ਪ੍ਰਿਥਮੇ ਕਰੀਏ। ਤਾਂ ਸਭੋ ਦੇਵਤੇ ਆਪੋ ਆਪਣਿਆ ਵਾਹਨਿ ਤੇ ਚੜਿਕੇ ਬੈਰਾਠ ਕੇ ਪ੍ਰਦਖਣੇ ਕੋ ਗਏ ਤੇ ਗਣੇਸ ਜੀ ਦਾ ਵਾਹਿਨ ਚੂਹਾ ਸੀ। ਅਰੁ ਹਾਥੀ ਕਾ ਸੀਸ ਚਤ੍ਰ ਭਾਰਾ ਸੀ ਸੋ ਬੈਠ ਰਹਾ। ਤਾਂ ਉਸ ਨੇ ਰਾਰਾ ਤੇ ਮਮਾ ਦੋਵੇ ਰਾਮ ਦੇ ਅਖਰ ਲਿਖਕੇ ਚੂਹੇ ਉਪਰ ਚੜਕੇ ਤਿੰਨ ਵੇਰੀ ਪ੍ਰਦਖਿਣਾ ਕਰਿਕੇ ਮਹਾਰਾਜ ਜੀ ਦੇ ਅਗੇ ਮਥਾ ਟੇਕਿਆ। ਤਾਂ ਮਹਾਰਾਜ ਨੇ ਆਪਣੇ ਸਿੰਘਾਸਨ ਕੇ ਨਿਕਟਿ ਉਸ ਕੋ ਬਿਠਾਇ ਲੀਤਾ। ਜਬ ਸਭ ਦੇਵਤੇ ਪ੍ਰਦਖਣਾ ਕਰਿਕੈ ਆਏ ਤਾਂ ਉਨਾ ਨੇ ਪੁਛਿਆ ਪ੍ਰਿਥਮੇ ਕਉਣ ਆਇਆ ਹੈ। ਤਾਂ ਮਹਾਰਾਜ ਕਹਿਆ ਪ੍ਰਿਥਮੇ ਸਭਨਾ ਤੇ ਗਣੇਸ ਜੀ ਆਇਆ ਹੈ। ਜੋ ਗਣੇਸ ਜੀ ਨੇ ਨਾਮ ਅਰੁ ਨਾਮੀ ਕੋ ਅਭੇਦ ਜਾਤਾ ਹੈ। ਜੋ ਨਾਮ ਅਰੁ ਨਾਮੀ ਕੋ ਅਭੇਦ ਜਾਣਿ ਕਰਿ ਜਪਤੇ ਹੈ। ਸੋ ਸਾਰੇ ਜਗਤ ਮੈ ਪੂਜ ਨੀਕ ਹੋਤੇ ਹੈ। ਕਬਿਤ। ਗਿਆਨ ਨਾ ਗਿਆਨੀ ਲੀਓ ਅਰੁ ਧ੍ਯਾਂਨ ਨ ਜਗੀਸ ਸਮਾਧ ਲੀਯੋ ਹੈ। ਤਪਸ ਨਾ ਤਪ ਲੀਯੋ ਪੁਨਾ ਤੀਰਥ ਮੰਡ ਲੀਨ ਕਿਰਆ ਨਚਿਯੋ ਹੈ। ਕਹਾ ਕਰੋ ਸਭ ਸਾਧ ਨ ਸੁਲੈ ਚਲੈ ਮਨ ਸੋਕਤਯੋ ਹੈ। ਸੰਭ ਵਿਸਰਾਮ ਸ੍ਰੀ ਰਾਮ ਕੋ ਨਾਮੇ ਸੁ ਅਲਸੀ ਦਾਸ ਕੇ ਭਾਗ ਅਯੋ ਹੈ। ੧। ਇਕ ਸਮੇ ਮਹਾਰਾਜ ਸਭ ਜੀਆ ਜੰਤ ਭੀ ਉਤ ਪਤ ਕੀਤੇ ਤੇ ਸਭ ਪਦਾਰਥ ਭੀ ਉਤ ਪਤ ਕੀਤੇ। ਬਚਨ ਕੀਤਾ ਜੋ ਕਿਸੇ ਨੂ ਲੋਚਾ ਹੋਵੈ ਸੋ ਤੁਸੀ ਲੇਵੋ। ਤਾਂ ਵਿਖਈਆ ਨੇ ਤਾ ਰਾਜ ਧਨ ਭੋਗ ਲੀਤੇ। ਗ੍ਯਾਂਨੀਆਂ ਨੇ ਗ੍ਯਾਂਨ ਲੀਤਾ ਤੇ ਧ੍ਯਾਂਨੀਆਂ ਨੇ ਧ੍ਯਾਂਨ ਲੀਤਾ। ਤੇ ਜੋਗੀਆ ਨੇ ਸਮਾਧ ਲੀਤੀ ਤੇ ਤਪਸੀਆ ਨੈ ਤਪੁ ਲੀਤਾ। ਤੀਰਥ ਬਾਸੀਆ ਨੇ ਤੀਰਥ ਲੀਤੇ। ਤੇ ਪੰਡਤਾ ਨੇ ਨਿਤ ਨਿਮਿਤਿ ਕਰਮ ਲੀਤੇ। ਤੇ ਮਹਾਰਾਜ ਨੇ ਆਪਣੇ ਨਾਮ ਰੂਪੀ ਚਿੰਤਾਮਣ ਪੁਰਾਣੇ ਬਸਤ੍ਰਾ ਨਿਮ੍ਰਿਤਾ ਮੈ ਲਪੇਟ ਕੇ ਰਖਿਆ ਸੀ। ਸੋ ਮਹਾਰਾਜ ਦੇ ਭਗਤਿ ਜੋ ਚਰਨਾ ਦਾ ਧ੍ਯਾਂਨ ਕੀਤਾ ਮਹਾਰਾਜ ਦਾ ਨਾਮ ਲੀਤਾ। ਤਾਂ ਨਾਮ ਬੋਲਿਆ ਜੇ ਕਹੋ ਤਾਂ ਸਭੇ ਪਦਾਰਥ ਤੁਸਾ ਨੂ ਪ੍ਰਾਪਤ ਦੇਵਾਂ। ਕਹੋ ਤਾਂ ਮਹਾਰਾਜ ਤੁਸਾਂ ਨੂ ਪ੍ਰਾਪਤਿ ਕਰਿ ਦੇਵਾਂ। ਤਾਂ ਓਨਾ ਕਹਿਆ ਸਾਡਾ ਮਹਾਰਾਜ ਹੋਵੈ। ਤਾਂ ਨਾਮ ਨੇ ਕਹਿਆ ਗਰੀਬੀ ਰਖਿਣੀ ਮਹਾਰਾਜ ਦੇ ਸਰੂਪ ਨੂ ਪ੍ਰਾਪਤ ਹੋਵੋਂ ਗੇ। ੧੩੦।

## ਅਗੇ ਸਾਖੀ ਭਾਈ ਬਦਲੀ ਸੋਢੀ ਤੇ ਸੇਠ ਗੁਪਾਲੇ ਦੀ ਤੁਰੀ

ਭਾਈ ਬਦਲੀ ਸੋਢੀ ਤੇ ਸੇਠ ਗੁਪਾਲਾ ਗੁਰੂ ਜੀ ਕੇ ਹਜੂਰ ਛੇਵੀ ਪਾਤਿਸਾਹੀ ਦੇ ਸਦਾ ਸੇਵਾ ਕਰਦੇ ਸਨ। ਓਨਾ ਨੇ ਪ੍ਰਸਨ ਕੀਤਾ ਜੀ ਅਸੀ ਕਉਨਸਾ ਧਰਮ ਅੰਗੀ ਕਾਰ ਕਰੀਏ। ਬਚਨੁ ਹੋਆ ਤੁਸਾ ਸਭਨਾ ਦੇ ਅਗੇ ਨਿਵ ਚਲਣਾ। ਜਿਤਨਾ ਫੁਹਾਰੇ ਦਾ ਜਲ ਨੀਵਾ ਜਾਦਾ ਹੈ ਉਤਨਾ ਹੀ ਉਚਾ ਚੜਦਾ ਹੈ। ਪ੍ਰਿਥਵੀ ਜੋ ਸਭਨਾ ਤੇ ਨੀਵੀ ਹੈ ਸੋ ਸਭਨਾ ਦੇ ਉਪਰ ਆਵਦੀ ਹੈ। ਨਿਕੀ ਉਂਗਲੀ ਜੋ ਆਪ ਨੂ ਛੋਟਾ ਕਹਾਵਦੀ ਹੈ ਤਾਂ ਛਲਾ ਛਾਪ ਸਭ ਇਸ ਵਿਚ ਪਾਈਦਾ ਹੈ। ਬਾਵਨ ਚੰਦਨ ਜੋ ਨੀਵਾ ਹੈ ਸਭਨਾ ਬ੍ਰਿਛਾ ਨੂ ਸੁਗੰਧ ਪ੍ਰਾਪਤਿ ਕਰਦਾ ਹੈ। ਭਾਈ ਤੁਸਾ ਨੀਵਾ ਹੋ ਰਹਣਾ। ਜੋ ਗੁਰੂ ਜੀ ਕੇ ਸਿਖਾ ਕੋ ਜੀਤਿਆ ਚਹੁਦਾ ਹੈ ਸੋ ਹਾਰ ਜਾਦਾ ਹੈ। ਜੋ ਏਨਾ ਦੇ ਅਗੇ ਹਾਰ ਜਾਦਾ ਹੈ। ਸੋ ਜੀਤਦਾ ਹੈ। ਫਿਰੰਗ ਦੀਆ ਪਉੜੀਆ ਹੁਦੀਆ ਹੈ।

ਜੋ ਜਾਣਦਾ ਹੈ ਮੈ ਉਚਾ ਚੜਿਆ ਜਾਦਾ ਹਾ। ਸੋ ਨੀਚੇ ਉਤ੍ਰਦਾ ਜਾਦਾ ਹੈ। ਜੋ ਜਾਣਦਾ ਹੈ ਮੈ ਨੀਵਾ ਚਲਿਆ ਜਾਦਾ ਹਾ। ਸੋ ਉਚਾ ਚੜਿਆ ਆਵਦਾ ਹੈ। ਜੋ ਜੀਤੇ ਸੋ ਹਾਰੇ ਹੈ। ਜੋ ਹਾਰੇ ਸੋ ਜੀਤੇ। ਤੇ ਸਾਧ ਸੰਗਤਿ ਵਿਚ ਨੀਵਾ ਹੋ ਚਲਣਾ। ਹਾਰ ਚਲੇ ਗੁਰਮੁਖ ਜਗ ਜੀਤਾ। ੧੩੧।

## ਅਗੇ ਸਾਖੀ ਭਾਈ ਸੁੰਦਰ ਚਢੇ ਦੀ ਤੁਰੀ

ਭਾਈ ਸੁੰਦਰ ਚਢਾ ਆਗਰੇ ਰਹਦਾ ਸੀ। ਤੇ ਸਭਨਾ ਧਰਮ ਸਾਲਾਂ ਵਿਚ ਤੇ ਭਜਨ ਵਾਲਿਆ ਸਿਖਾ ਦੀ ਹਜੂਰ ਭੀ ਤੇ ਹੋਰਨਾ ਸਭਨਾ ਦੀ ਸੇਵਾ ਕਰੈ। ਇਕ ਸਮੇ ਸਾਹਿਬ ਛੇਵੀ ਪਾਤਿਸਾਹੀ ਤੋ ਭਾਈ ਸੁੰਦਰ ਪੁਛਿਆ ਸਤਿ ਗੁਰੂ ਕਿਸ ਤਰਾਂ ਸਿਖਾਂ ਦਾ ਉਧਾਰ ਕਰਦੇ ਹੈਨ। ਬਚਨੁ ਹੋਆ ਚਾਰ ਪ੍ਰਕਾਰ ਦੇ ਸਤਿ ਗੁਰੂ ਹੈਨ। ਪ੍ਰ ਗੁਰੂ ਨਾਨਕ ਜੀ ਚੌਹਾ ਨੂ ਸੋਭਾ ਦੇਣ ਵਾਲੇ ਹੈਨ। ਇਕ ਭਿੰਗੀ ਦੇ ਸਮਾਨ ਗੁਰੂ ਹੈਨ। ਜੋ ਭਿੰਗੀ ਨਿਕੀ ਕੀੜੀ ਨੂ ਲਿਆ ਕੇ ਆਪਣੇ ਅਸਥਾਨ ਵਿਚ ਰਖਕੇ ਤੇ ਦੁਆਰੇ ਤੇ ਆਪ ਬੈਠਦੀ ਹੈ। ਉਸ ਦੇ ਧ੍ਯਿਾਂਨ ਕਰਿ ਕੀੜੀ ਵੀ ਭਿੰਗੀ ਹੁਦੀ ਹੈ। ਇਕ ਜਾਤ ਦੀ ਕੀੜੀ ਨੂ ਭਿੰਗੀ ਕਰਦੀ ਹੈ। ਸਭ ਕੀੜੀਆ ਨੂ ਨਹੀ ਕਰ ਸਕਦੀ। ਇਕ ਪਾਰਸ ਦੇ ਸਮਾਨ ਗੁਰੂ ਹੈ। ਜੋ ਧਾਤ ਨੂ ਪ੍ਰਸ ਕਰਨ ਤੇ ਸਵਰਨ ਕਰਿ ਦੇਦੇ ਹੈ। ਪ੍ਰ ਕੰਚਨ ਕਿਸੇ ਨੂ ਕੰਚਨ ਨਹੀ ਕਰਿ ਸਕਦਾ। ਇਕ ਬਾਵਨ ਰੂਪ ਹੈਨ। ਸੋ ਸਭ ਬ੍ਰਿਛਾਂ ਨੂ ਚੰਦਨ ਕਰਦੇ ਹੈਨ। ਤੇ ਰੁਤ ਬਿਨਾ ਨਹੀ ਕਰਦੇ। ਤੇ ਇਕ ਦੀਪਕ ਰੂਪ ਹੈਨ। ਸੋ ਸਭ ਦੀਪਕ ਆਪ ਸਮਾਨ ਕਰਿ ਲੈਦੇ ਹੈ। ਪ੍ਰ ਬਾਣੀ ਪੁੰਨ ਤੇ ਤੇਲ ਚਾਹੀਦਾ ਹੈ। ਤੇ ਗੁਰੂ ਨਾਨਕ ਜੀ ਐਸੇ ਸਤਿਗੁਰੂ ਹੈਨ। ਕੋਈ ਸਿਖ ਹੋਵੈ ਜੋ ਸਰਧਾ ਕਰਿ ਨਿਤਾ ਪ੍ਰਤ ਸਬਦ ਸੁਣੇ ਉਸ ਦਾ ਕਲਿਆਣ ਹੁਦਾ ਹੈ। ਤੇ ਹੋਰਨਾ ਨੂ ਵੀ ਗ੍ਯਿਾਂਨ ਪ੍ਰਾਪਤਿ ਕਰਦਾ ਹੈ। ਤੇ ਹੋਰ ਕੋਈ ਸਾਧਨਾ ਨਹੀਂ ਚਾਹੀ ਦੀ। ਇਕ ਸਾਧ ਸੰਗਤਿ ਦਾ ਮੇਲ ਹੀ ਕਲਿਆਣ ਕਰਿ ਦੇਦਾ ਹੈ। ੧੩੨।

## ਅਗੇ ਸਾਖੀ ਭਾਈ ਸੋਹਣਿ ਦਾ ਤੁਰੀ

ਭਾਈ ਸੋਹਣਿ ਢਾਕੇ ਰਹਿਦਾ ਸੀ। ਤੇ ਸਾਹਿਬ ਛੇਵੀ ਪਾਤਿਸਾਹੀ ਪਾਸ ਆਇ ਦਰਸਨ ਕੀਤਾ। ਤੇ ਅਰਦਾਸ ਕੀਤੀ ਜੀ ਸਚੇ ਪਾਤਿਸਾਹੁ ਤੁਹਾਡਾ ਅਵਤਾਰ ਅਸਾਂ ਜੀਆਂ ਦੇ ਉਧਾਰ ਵਾਸਤੇ ਹੋਇਆ ਹੈ। ਸਾਡਾ ਜਨਮ ਮਰਨ ਕਟੀਏ। ਬਚਨੁ ਹੋਆ ਭਾਈ ਸੋਹਣਿ ਤੁਸੀ ਆਪਣੇ ਸੂਹੇ ਨਹੀ। ਗਰੀਬ ਨਿਵਾਜ ਆਪਣਾ ਸੂਹਾਂ ਤਾਂ ਸਭ ਕੋਈ ਹੈ। ਬਚਨੁ ਹੋਆ ਤੁਸਾ ਆਪ ਨੂ ਕੀ ਪਛਾਨਾ ਹੈ। ਜੀ ਸਚੇ ਪਾਤਿਸਾਹੁ ਤੇਰੇ ਸਿਖ ਹਾਂ। ਬਚਨੁ ਹੋਆ ਏਹੁ ਸਰੀਰ ਤੁਸਾਡਾ ਵੀ ਪੰਜ ਤਤਾ ਦਾ ਹੈ। ਤੇ ਗੁਰਾਂ ਦਾ ਸਰੀਰ ਵੀ ਪੰਜ ਤਤਾ ਦਾ ਹੈ। ਸਰੀਰ ਤਾਂ ਗੁਰੂ ਤੇ ਸਿਖ ਨਹੀ ਬਣਦਾ। ਤੇ ਪ੍ਰਮਾਤਮਾ ਤਾਂ ਨਾ ਜਨਮਿਆ ਹੈ ਨਾ ਮੂਇਆ ਹੈ। ਗੁਰੂ ਦਾ ਮਨ ਸਬਦੁ ਹੈ। ਤੇ ਸਬਦਿ ਦੁਆਰੇ ਸਿਖ ਦੇ ਸ੍ਰਵਨਾ ਦੇ ਮਾਰਗਿ। ਸਿਖ ਦੇ ਰਿਦੇ ਵਿਚ ਪ੍ਰਵੇਸ ਕਰਕੇ ਸਿਖਾ ਦਾ ਮਨ ਵੀ ਉਜਲ ਕਰਦਾ ਹੈ। ਤਾਂ ਸਿਖ ਨੂ ਆਪਣੇ ਸਰੂਪ ਦੀ ਸੋਝੀ ਹੁਦੀ ਹੈ। ਤੇ ਲਖਿ ਜੀਵ ਦਾ ਤੇ ਈਸਰ ਦਾ ਸਤਿ ਚਿਤ ਆਨੰਦ ਰੂਪ ਹੈ। ਤੇ ਵਾਚ ਭਿੰਨ ਹੈ। ਜੀਵ ਦਾ ਵਾਚ ਅਲ ਪਗ

ਹੈ। ਤੇ ਈਸਰ ਦਾ ਵਾਚ ਸਰਬਗ ਹੈ। ਜੈਸੇ ਸੁਧ ਤਾਲ ਵਿਚ ਸੂਰਜ ਦਾ ਪ੍ਰਤਬਿੰਬ ਹੈ ਸੋ ਈਸਰ ਹੈ। ਤੇ ਅਵਿਗਿਆ ਵਿਖੇ ਜੋ ਪ੍ਰਤਬਿੰਬ ਆਇਆ ਹੈ ਸੋ ਜੀਵ ਹੈ। ਖਟ ਗੁਣ ਕਰਕੇ ਮਾਇਆ ਕਹੀਦੀ ਹੈ। ਤਾਂ ਸਿਖਾਂ ਨੇ ਪ੍ਰਸਨ ਕੀਤਾ। ਜੋ ਗੁਣ ਕਉਣ ਹੈਨ। ਤਾਂ ਬਚਨੁ ਹੋਆ। ਧਰਮ ਅਰੁ ਜਸੁ ਗ੍ਹਾਂਨ ਤੇ ਵੈਰਾਗ ਸ੍ਰਿਆ ਤੇ ਸਮਾਤਾ ਏਹ ਖਟ ਗੁਣ ਹੈਨ। ਖੁਧਿਆ ਅਰੁ ਪਿਆਸ ਹਰਖ ਅਰੁ ਸੋਗ ਜਨਮ ਅਰੁ ਮ੍ਰਿਤ ਏਹ ਖਟ ਵਿਕਾਰ ਹੈਨ। ਅਰੁ ਬ੍ਰਹਮ ਸ੍ਰਬ ਤੇ ਨਿਰਲੇਪੁ ਹੈ। ਇਸ ਕੋ ਨਿਰਲੇਪ ਜਾਨਣ ਕਰਕੇ ਮੁਕਤਿ ਹੈ। ਫੇਰ ਸਿਖ ਪ੍ਰਸਨ ਕੀਤਾ। ਤੁਸੀ ਤਾਂ ਪਿਛੇ ਕਹਿਦੇ ਹੋ ਜੋ ਨਾਮ ਸਭ ਤੇ ਸ੍ਰੇਸਟ ਹੈ। ਮੁਕਤਿ ਰੂਪ ਹੈ। ਅਬ ਬਚਨੁ ਕਰਦੇ ਹੋ ਜੋ ਗ੍ਹਾਂਨ ਕਰਿਕੇ ਗਤ ਮੁਕਤਿ ਹੈ। ਬਚਨ ਹੋਆ ਜੈਸੇ ਭੁਜਾ ਦੇ ਬਲ ਕਰਿ ਨਦੀ ਸੇ ਪਾਸ ਹੋਤੇ ਹੈਂ। ਅਰੁ ਬੇੜੀ ਸੇ ਵੀ ਪਾਰ ਹੋ ਜਾਦੇ ਹੈ। ਜੋ ਭੁਜਾ ਦੇ ਬਲ ਕਰਿ ਸਮਰਥ ਪਾਰ ਹੋਤਾ ਹੈ। ਅਰੁ ਜਹਾਜ ਕਰਿ ਸਭ ਕੋਈ ਸਖੈਨ ਪਾਰ ਹੋ ਜਾਦਾ ਹੈ। ਅਰੁ ਦਾਣਾ ਭੁਜਿਆ ਹੋਆ ਫੇਰ ਉਗਦਾ ਤਾਂ ਨਹੀ। ਜੇ ਉਸ ਦੇ ਉਪਰ ਖੰਡ ਦਾ ਗਲੇਫ ਕਰੀਏ ਤਾਂ ਭੋਜਨ ਕਰਿ ਰਸੀਲਾ ਹੋ ਜਾਦਾ ਹੈ। ਤੈਸੇ ਗ੍ਹਾਂਨ ਵੀ ਮੁਕਤਿ ਕਰਦਾ ਹੈ। ਪ੍ਰ ਭਗਤਿ ਨਾਲਿ ਮਿਲੀ ਹੋਈ। ਸ੍ਰਬ ਨੂ ਰਸੀਲੀ ਹੈ। ਟੀਕਾ ਵਾਰ ਗਿਆਰਵੀ ਪੂਰੀ ਹੋਈ ਬੋਲੋ ਭਾਈ ਜੀ ਵਾਹਿਗੁਰੂ ਵਾਹਿਗੁਰੂ ਵਾਹਿਗੁਰੂ ਜੀ ਕੇ ਸਿਖਾ ਦਾ ਕਲਿਆਣਿ ਹੋਇਆ ਹੈ। ਉਨਾ ਦੇ ਨਾਮ ਸਾਡੀ ਗਿਣਤੀ ਵਿਚ ਨਹੀ ਆਵਦੇ ਸਨ। ਪ੍ਰ ਜੇੜੇ ਭਾਈ ਗੁਰਦਾਸ ਜੀ ਨੇ ਸਿਖ ਗਿਣੇ ਹੈ। ਤਿਨ ਦਾ ਟੀਕਾ ਜੋ ਸਾਡੀ ਬੁਧ ਦੇ ਅਨਸਾਰ ਹੋ ਸਕਿਆ ਹੈ ਸੋ ਹੈ। ੧੩੩।

## ਅਗੇ ਸਾਖੀ ਮਹਾਰਾਜ ਦੀ ਮਾਇਆ ਵਡੀ ਪ੍ਰਬਲ ਹੈ

ਫੇਰ ਸਿਖਾ ਪ੍ਰਸਨ ਕੀਤਾ ਜੋ ਮਹਾਰਾਜ ਦੀ ਮਾਇਆ ਵਡੀ ਪ੍ਰਬਲ ਹੈ। ਜੋ ਐਸੇ ਬਚਨ ਸੁਣਿਕੇ ਵੀ ਸੋਢੀਆ ਸਤਿਗੁਰਾ ਨਾਲ ਬਖੀਲੀਆ ਕੀਤੀਆ ਹੈਨ। ਬਚਨੁ ਹੋਆ। ਸਰੀਰ ਦੇ ਹੁਦਿਆ ਅਵਤਾਰਾਂ ਤੇ ਸਤਿਗੁਰਾ ਸੰਤਾ ਨੂ ਜਗਿਆਸਾ ਵਾਲਿਆ ਪੁਛਿਆ ਹੈ। ਹੋਰਨਾ ਸਰੀਕੀ ਕੀਤੀ ਹੈ ਮਸੰਦਾਂ ਸਾਹਿਬ ਸਤਵੀ ਪਾਤਿਸਾਹੀ ਪਾਸ ਅਰਦਾਸ ਕੀਤੀ। ਜੀ ਰਾਂਮ ਰਾਏ ਤੁਸਾਡਾ ਵਡਾ ਪੁਤ੍ਰ ਹੈ। ਤੇ ਲਾਇਕ ਗੁਰਆਈ ਦੇ ਹੈ। ਗੁਰੂ ਹਰਿ ਕ੍ਰਿਸਨ ਜੀ ਗ੍ਰਿੰਥ ਜੀ ਦਾ ਵੀਚਾਰ ਕਰਦੇ ਸਨ। ਤਾਂ ਮਸੰਦਾ ਨੂ ਬਚਨ ਹੋਆ। ਗ੍ਰਿੰਥ ਜੀ ਵਿਚੋ ਸੂਹੀ ਪੜਾਵੋ। ਫੇਰ ਰਾਮ ਰਾਏ ਜੀ ਵੀਚਾਰ ਕਰਨਿ ਲਗਾ। ਓਨਾ ਨੂ ਬਚਨੁ ਹੋਆ ਕਢਿ ਲਿਆਵੋ ਤਾਂ ਸੂਹੀ ਨਾ ਨਿਕਲਿਆ। ਫੇਰ ਗੁਰੂ ਹਰਿ ਕ੍ਰਿਸਨ ਜੀ ਪੜਨ ਲਗੇ ਤਾਂ ਓਹੁ ਸੂਹੀ ਕਢਿ ਲਿਆਏ। ਬਚਨ ਹੋਆ ਸਬਦੁ ਏਹੋ ਹੈ। ਪ੍ਰ ਗੁਰੂ ਹਰਿ ਕ੍ਰਿਸਨ ਜੀ ਦੀ ਰਸਨਾ ਤੇ ਆਇਆ ਹੋਇਆ ਹੈ। ਪਥਰ ਵੀ ਕੋਮਲ ਹੋ ਜਾਂਦੇ ਹੈਨ। ਜੈਸੇ ਕਮਾਣ ਵਡਾ ਉਤਮ ਸ਼ਸਤ੍ਰ ਹੈ। ਪ੍ਰ ਤੀਰਨ ਦਾਜ ਦੇ ਹਥੋ ਵਸੇਖ ਕਰਦੇ ਹੈਨ।

# ਅਗੇ ਸਾਖੀ ਹੋਰ ਚਲੀ ਭਾਈ ਮਨੀ ਸਿੰਘ ਦੀ

ਭਾਈ ਮਨੀ ਸਿੰਘ ਜੀ ਪਾਸ ਸਿਖਾ ਪ੍ਰਸਨ ਕੀਤਾ। ਸਾਹਿਬ ਨੌਵੀ ਪਾਤਿਸਾਹੀ ਦਾ ਅਵਤਾਰ ਕਿਸ ਪ੍ਰਕਾਰ ਹੋਇਆ। ਭਾਈ ਮਨੀ ਸਿੰਘ ਨੇ ਕਿਹਾ ਅਰੰਗਜੇਬ ਬਾਦਸ਼ਾਹ ਸਬਨਾ ਸਾਧਾ ਸੰਤਾ ਨਾਲ ਦਵੈਖ ਕਰਿਦਾ ਸੀ। ਓਨਾ ਦੀ ਕਤਾਬ ਵਿਚਿ ਲਿਖਿਆ ਸੀ ਜੋ ਹਿੰਦੂਆ ਵਿਚ ਅਵਤਾਰ ਹੋਣਾ ਹੈ। ਮਲੇਛ ਦੇ ਦੀਨ ਉਤੇ ਬਲਿ ਕਰਨਾ ਹੈ। ਏਸ ਵਾਸਤੇ ਸਭ ਹਿੰਦੂਆ ਤੇ ਸਾਧਾ ਨੂ ਸੱਦਕੇ ਕਰਾਮਾਤਿ ਪੁਛਦਾ ਸੀ। ਇਕ ਦਿਨ ਓਸ ਨੇ ਵੀਚਾਰਿਆ ਜੋ ਇਹ ਬ੍ਰਹਮਣ ਹੈ ਇਹੁ ਹਿੰਦੂਆ ਨੂ ਵਿਦਿਆ ਦੇਦੇ ਹੈ। ਪਹਲੇ ਮੈ ਬ੍ਰਾਹਮਣਾ ਨੂ ਦੀਨ ਵਿਚ ਲਿਆਵਾਂ। ਤਾਂ ਸਭ ਹਿੰਦੂ ਧਰਮ ਹੀਣੇ ਹੋ ਕੇ ਆਪੇ ਮੇਰੇ ਮਜਬ ਵਿਚ ਆਵਣ ਗੇ। ਤਾਂ ਬ੍ਰਹਮਣਾ ਨੇ ਕਿਹਾ ਤੁਸੀ ਇਕ ਮਜਬ ਕਰਦੇ ਹੋ। ਤੇ ਗੁਰੂ ਤੇਗ ਬਹਾਦਰਿ ਜੀ ਜਗਤਿ ਗੁਰੂ ਹੈਨ। ਉਨਾ ਨੂ ਆਪਣਾ ਦੀਨ ਮਨਾਵੋਂ ਗੇ ਤਾਂ ਸਭੇ ਹਿੰਦੂ ਤੁਹਾਡੇ ਕਾਬੂ ਹੋਨਿਗੇ। ਤੇ ਬ੍ਰਹਮਣਾ ਧ੍ਯਾਂਨ ਕਰਕੇ ਅਰਾਧਨਾ ਕੀਤੀ। ਜੋ ਤੁਸਾ ਅਵਤਾਰ ਧਾਰਿਆ ਹੈ ਗਊ ਬ੍ਰਹਮਣ ਦੀ ਰਖਿਆ ਵਾਸਤੇ ਧਾਰਿਆ ਹੈ। ਤਾਂ ਸਾਡਾ ਧਰਮ ਰਖੋ ਸਾਨੂ ਛੁਡਾਵੋ। ਸਾਹਿਬਾ ਨੂ ਬ੍ਰਹਮਣਾ ਦੀ ਪਾਤੀ ਪਹੁਚੀ। ਸਾਥ ਹੀ ਬਾਦਸਾਹੁ ਦਾ ਫੁਰਮਾਣੁ ਪਹੁਚਿਆ। ਸਾਹਿਬ ਦਿਲੀ ਵਿਚ ਜਾ ਕੇ ਪ੍ਰਾਪਤਿ ਹੋਏ। ਬਾਦਸਾਹੁ ਨੂ ਖਬਰ ਹੋਈ। ਸਾਹਿਬ ਬਚਨ ਕੀਤਾ ਅਸੀ ਤੁਸਾਡੇ ਪਾਸ ਆਏ ਹਾ। ਤੁਸੀ ਸਭ ਬ੍ਰਹਮਣਾਂ ਨੂ ਛੋਡਿ ਦੇਵੋ। ਬ੍ਰਹਮਣਾਂ ਨੂ ਖਲਾਸ ਕਰਾਇਆ ਆਪ ਉਥੇ ਰਹੈ। ਬਾਦਸਾਹੁ ਨੇ ਪੁਛਿਆ ਤੁਸਾ ਤੇਗ ਬਹਾਦਰ ਨਾਉ ਕਿਉ ਰਖਿਆ ਹੈ। ਕਿਸ ਜਗਾ ਤੇਗ ਦੀ ਬਹਾਦਰੀ ਕੀਤੀ ਹੈ। ਬਚਨੁ ਹੋਆ ਤੇਗ ਬਹਾਦਰ ਪ੍ਰਗਟੁ ਹੋਇਆ ਹੈ ਐਸੀ ਤੇਗ ਬਹਾਦਰੀ ਦਿਖਾਵੇਗਾ ਜੋ ਗਊ ਬ੍ਰਹਮਣ ਦਾ ਕਸਟਿ ਦੂਰ ਕਰੇਗਾ। ਥੋਡੀ ਦੀਨ ਰੂਪੀ ਘੋੜੀ ਪ੍ਰ ਜੀਨ ਪਾਵੇਗਾ। ਏਸ ਸਮੇ ਨੂ ਤੁਸੀ ਪਛਤਾਵੋ ਗੇ। ਬਾਦਸਾਹਿ ਨੇ ਕਿਹਾ ਇਨਾ ਨੂ ਬੰਦੀ ਖਾਨੇ ਭੇਜੋ। ਸਾਨੂ ਕਰਾਮਾਤ ਦਿਖਾਵੇਗਾ ਤਾਂ ਛਡਾਗਾ। ਇਕ ਸਿਖ ਸਾਹਿਬਾ ਪਾਸ ਦਰਸਨ ਕੋ ਆਇਆ। ਤੇ ਕਿਹਾ ਤੇਰੀ ਕਿਰਪਾ ਕਰਕੇ ਮੈਨੂ ਪਾਰਸ ਹਥਿ ਲਗਾ ਹੈ। ਮੈ ਤੁਸਾਡੀ ਭੇਟ ਲਿਆਦਾ ਹੈ। ਤੁਸੀ ਏਹ ਪਾਰਸ ਦੇਕੇ ਆਪਣਾ ਸਰੀਰ ਬਚਾਵੋ। ਬਚਨੁ ਹੋਆ ਸਿਖਾ ਜੋ ਝੂਠ ਹੈ ਸੋ ਸਚ ਨਹੀ ਜੋ ਸਚ ਹੈ ਸੋ ਝੂਠ ਨਹੀ। ਪਾਰਸ ਲੈਕੇ ਸਾਹਿਬਾ ਜਮਨਾ ਵਿਚ ਡਾਲ ਦਿਤਾ। ਸਿਖ ਨੇ ਕਿਹਾ ਮੇਰੇ ਕੰਮੋ ਵੀ ਤੁਸਾ ਗਵਾਇਆ। ਬਚਨੁ ਹੋਆ ਸਿਖਾ ਚੁੰਭੀ ਮਾਰਕੇ ਬੁਕ ਭਰ ਕੇ ਕਢਿ। ਜਬ ਉਸ ਅੰਜਲ ਭਰ ਕਢੀ ਸਾਰੀ ਅੰਜਲੀ ਪਾਰਸਾਂ ਦੀ ਭਰੀ ਆਈ। ਬਚਨੁ ਹੋਆ ਆਪਣਾ ਪਾਰਸ ਚੁਣਿ ਲੈ। ਉਸ ਨੇ ਕਿਹਾ ਮੈ ਇਕ ਪਾਰਸ ਲਿਆਦਾ ਹੈ। ਮੈਥੋ ਸਿਆਣਿਆ ਨਹੀ ਜਾਦਾ। ਇਕ ਸਿਖ ਸਾਹਿਬਾ ਪਾਸ ਹੋਰ ਆਇਆ। ਓਸ ਨੇ ਆਖਿਆ ਗਰੀਬ ਨਿਵਾਜ ਜੇ ਮੈਨੂ ਆਗਿਆ ਕਰੋ ਤਾਂ ਮੈ ਲਾਹੌਰ ਤੇ ਦਿਲੀ ਨੂ ਭੇੜ ਕੇ ਦੇਖਾਂ। ਬਚਨੁ ਹੋਆ ਭਾਈ ਏਨਾ ਨੂ ਝੂਠਾ ਕਰਕੇ ਏਨਾ ਤੋ ਵਸਤੂ ਲੈਣੀ ਹੈ। ਤੈਨੂ ਸਮੁਦ੍ਰ ਵਿਚੋ ਬੂਦ ਪ੍ਰਾਪਤਿ ਹੋਈ ਹੈ। ਤੂੰ ਏਸ ਨੂ ਤਕੜੀ ਕਰਕੇ ਰਖਿ। ਦੁਖ ਕਿਸੇ ਦਾ ਨਹੀ ਕਰਨਾ। ਜੋ ਵਰਤਣਾ ਹੈ ਸੋ ਵਰਤੇ ਗਾ। ਗੁਰੂ ਜੀ ਕੇ ਘਰਿ ਸਭ

ਕਿਛ ਹੈ। ਏਨਾ ਨੇ ਸੁਖਾ ਛਕਾ ਕੇ ਪਹਲੀ ਪਾਤਿਸਾਹੀ ਤੋਂ ਰਾਜ ਲਿਆ ਸੀ। ਤੇ ਸੀਸ ਦੇ ਕੇ ਇਨਾ ਤੋ ਰਾਜ ਲੈਣਾ ਹੈ। ਫੇਰ ਏਹੁ ਸਲੋਕ ਲਿਖ ਕੇ ਸਾਹਿਬ ਦਸਵੀ ਪਾਤਿਸਾਹੀ ਪਾਸ ਭੇਜਿਆ।

ਸਲੋਕ ਮਹਲਾ ੯॥

*ਬਲੁ ਛੁਟਕਿਓ ਬੰਧਨ ਪਰੇ ਕਛੂ ਨ ਹੋਤ ਉਪਾਇ॥*

*ਕਹੁ ਨਾਨਕ ਅਬ ਓਟ ਹਰਿ ਗਜ ਜਿਉ ਹੋਤ ਸਹਾਇ॥*

ਇਹੁ ਸਲੋਕ ਲਿਖ ਭੇਜਿਆ। ਸਾਹਿਬ ਦਸਵੀ ਪਾਤਿਸਾਹੀ ਪਾਸ ਏਹ ਸਲੋਕ ਪਹੁਚਿਆ। ਸਾਹਿਬ ਦਸਵੀ ਪਾਤਿਸਾਹੀ ਜੀ ਨੇ ਏਹੁ ਸਮਝਿਆ ਜੋ ਸਾਹਿਬ ਕਰਨ ਕਾਰਨ ਹੈਨ। ਜੋ ਬਚਨ ਕੀਤਾ ਹੈ ਮਨੁਖ ਨਾਟਕ ਕਰਿ ਕੀਤਾ ਹੈ। ਸਾਹਿਬਾ ਸਲੋਕ ਲਿਖਿਆ। ਬਲਿ ਹੂਆ ਬੰਧਨ ਛੁਟੇ ਸਭ ਕੁਛ ਹੋਤ ਉਪਾਇ। ਸਭ ਕੁਛ ਤੁਮਰੇ ਹਾਥਿ ਮੇਂ ਤੁਮ ਹੀ ਹੋਤ ਸਹਾਇ। ਏਹੁ ਸਲੋਕ ਨਵੀ ਪਾਤਿਸ਼ਾਹੀ ਨੂ ਪਹੁਚਾ। ਤਾਂ ਇਕ ਰਾਜਪੂਤ ਨੂ ਆਗਿਆ ਹੋਈ। ਤੂੰ ਅਸਾਂ ਨੂ ਤਲਵਾਰ ਚਲਾਓ। ਓਸ ਨੇ ਤਲਵਾਰ ਚਲਾਈ। ਸਾਹਿਬਾ ਦਾ ਸੀਸ ਧੜਿ ਸੇ ਜੁਦਾ ਹੋ ਗਿਆ ਤੇ ਸੀਸ ਨੇ ਰਾਮ ਨਾਮ ਦਾ ਉਚਾਰ ਕੀਤਾ। ਓਸ ਜਗਾ ਬਾਦਸਾਹੁ ਰਾਖੇ ਬਹਾਏ। ਮੇਰੀ ਪ੍ਰਵਾਨਗੀ ਬਿਨਾ ਧੜਿ ਤੇ ਸੀਸ ਕੋਈ ਲੈ ਨਾ ਜਾਵੇ। ਤਾਂ ਦਸਵੇ ਪਾਤਿਸਾਹੁ ਅਨੰਦ ਪੁਰ ਸੀ। ਗੁਰੂ ਜੀ ਨੇ ਸਿਖਾਂ ਨੂ ਹੁਕਮ ਕੀਤਾ। ਗੁਰੂ ਜੀ ਦਾ ਸੀਸ ਦਿੱਲੀ ਤੋਂ ਲਿਆਵੋ ਗੁਰੂ ਸਹਾਈ ਹੋਵੇਗਾ। ਤਾਂ ਭਾਈ ਜੈਤਾ ਜੀ ਨੇ ਗੁਰੂ ਜੀ ਤੋ ਆਗਿਆ ਲੈਕੇ ਤੇ ਅਰਦਾਸ ਕਰਕੇ ਵਾਹਿਗੁਰੂ ਜੀ ਦਾ ਜਾਪ ਜਪਦਾ ਦਿਲੀ ਨੂ ਚਲ ਪਿਆ। ਤਾਂ ਅਗੇ ਪਹਿਰੇਦਾਰ ਸੁਤੇ ਪਏ ਸੀ। ਤਾਂ ਭਾਈ ਜੈਤੇ ਨੇ ਵਾਹਿਗੁਰੂ ਜੀ ਦਾ ਜਾਪ ਕਰਦਿਆਂ ਹੀ ਸੀਸ ਉਠਾ ਕੇ ਬੁਕਲ ਵਿਚ ਲੈ ਲਿਆ ਤੇ ਛਾਤੀ ਨਾਲ ਲਾ ਕੇ ਅਨੰਦ ਪੁਰ ਨੂ ਰਵਾਨਾ ਹੋਇਆ। ਜਾਂ ਅਨੰਦ ਪੁਰ ਪਹੁੰਚਿਆ ਤਾਂ ਗੁਰੂ ਜੀ ਨੇ ਛਾਤੀ ਨਾਲ ਲਾਇਆ ਤੇ ਬਚਨ ਕੀਤਾ ਰੰਘਰੇਟੇ ਗੁਰ ਕੇ ਬੇਟੇ। ਅਗੇ ਜੋ ਲਖੀ ਸਾਹ ਸੁਦਾਗਰ ਗੁਰੂ ਜੀ ਕਾ ਬਹੁਤ ਪਿਆਰਾ ਸਿਖ ਸੀ। ਉਸ ਨੂ ਆਕਾਸ਼ ਬਾਣੀ ਹੋਈ ਸੀ। ਜੋ ਸਾਡਾ ਸੰਸਕਾਰ ਕਰਨਾ। ਤੇ ਲਖੀ ਸ਼ਾਹ ਗਡਾ ਲੈ ਕੇ ਆ ਰਿਹਾ ਸੀ ਤੇ ਅੰਧੇਰੀ ਵੀ ਬਹੁਤੀ ਆਈ। ਤੇ ਗੁਰੂ ਜੀ ਦੀ ਲਾਸ ਪਾਸ ਪਹੁੰਚੇ ਤਾਂ ਬਲਦ ਤਰੱਸਿਆ। ਜੇ ਅਗੇ ਦੇਖਿਆ ਤਾ ਗੁਰੂ ਜੀ ਦੀ ਲਾਸ ਪਈ ਡਿੱਠੀ। ਲਖੀ ਸ਼ਾਹ ਨੇ ਚੁਕਕੇ ਗਡੇ ਵਿਚ ਪਾ ਲਈ ਤੇ ਘਰ ਲੈ ਆਇਆ ਤੇ ਘਰ ਵਿਚ ਚਿਖਾ ਬਣਾ ਕੇ ਜੋ ਸਮੱਗਰੀ ਘਰ ਵਿਚ ਸੀ। ਸੋ ਉਪਰ ਪਾਕੇ ਅਰਦਾਸ ਕਰਕੇ ਬੈਸੰਤ੍ਰ ਚੁਹਾਈ ਤੇ ਘਰ ਨੂ ਅੱਗ ਲਗਾ ਦਿਤੀ। ਦਿੱਲੀ ਵਿੱਚ ਲਖੀ ਸ਼ਾਹ ਗੁਰੂ ਜੀ ਦਾ ਸੰਸਕਾਰ ਏਸ ਪ੍ਰਕਾਰ ਕੀਤਾ। ਤੇ ਸੀਸ ਦਾ ਸਸਕਾਰ ਅਨੰਦ ਪੁਰ ਹੋਆ। ਅਨੰਦ ਪੁਰ ਸਿਖਾਂ ਨੇ ਚੰਦਨ ਦੀ ਚਿਖਾ ਬਣਾਈ ਤੇ ਫੁਲੋਂ ਕੇ ਗੁਰੂ ਜੀ ਕੇ ਬਿਬਾਨ ਉਪਰ ਅੰਬਾਰ ਹੋਏ ਗਏ। ਅਸੰਖ ਠਉੜ ਕੀਰਤਨ ਹੋਆ। ਵਡਾ ਜੈਕਾਰ ਹੋਆ ਉਸ ਜੈਕਾਰੇ ਕੇ ਦੇਖਣੇ ਕੋ ਸਿਧ ਸਾਦਿਕ ਆਏ। ਸੁਵਰਗ ਕੇ ਦੇਵਤੇ ਆਏ। ਸਭ ਸਾਧ ਸੰਤ ਆਏ। ਸਭਨਾ ਨੇ ਗੁਰੂ ਜੀ ਕੇ ਬਿਬਾਨ ਉਪ੍ਰ ਫੁਲੋਂ ਕੀ ਵਰਖਾ ਕਰੀ ਗੁਰੂ ਜੀ ਕੀ ਉਸਤਤਿ ਸੁਨਿ ਸੁਨਿ ਪ੍ਰਸੰਨ ਹੋਏ। ੧੩੫।

# ਗੁਰੂ ਜੀ ਨੇ ਦੇਵੀ ਦੀ ਉਪਾਸਨਾ ਕਰਨੀ

ਸਿਖਾ ਨੇ ਪ੍ਰਸਨ ਕੀਤਾ। ਸਾਹਿਬ ਦਸਵੀ ਪਾਤਿਸਾਹੀ ਨੇ ਖਾਲਸਾ ਸਾਜਿਆ ਹੈ। ਤੇ ਦੇਵੀ ਪ੍ਰਗਟ ਹੋਈ ਹੈ। ਦੇਵੀ ਦੀ ਉਪਾਸਨਾ ਕੀਤੀ ਹੈ। ਕ੍ਰਿਪਾ ਕਰਕੇ ਸੋ ਸਾਖੀ ਸੁਣਾਵੋ। ਤਾਂ ਭਾਈ ਮਨੀ ਸਿੰਘ ਜੀ ਨੇ ਕਹਾ। ਇਕ ਸਮੇ ਸਾਹਿਬ ਗੁਰੂ ਗੋਬਿੰਦ ਸਿੰਘ ਜੀ ਨੇ ਕਾਸ਼ੀ ਤੋ ਪੰਡਤ ਸਦਵਾਇਆ। ਓਸ ਨੂ ਬਚਨ ਕੀਤਾ ਭਾਈ ਖਤ੍ਰੀਆਂ ਨੇ ਜੋ ਸ਼ਸਤ੍ਰ ਛੋਡਿ ਦਿਤੇ ਹੈਨ। ਤੇ ਮਲੇਛ ਨੇ ਫੜ ਲੀਤੇ ਹੈਨ। ਇਸ ਕਰਕੇ ਮਲੇਛਾ ਦਾ ਰਾਜ ਤੇਜ ਹੋਇਆ ਹੈ। ਅਸਾਂ ਫੇਰ ਸ਼ਸਤ੍ਰ ਫੜਾਕੇ ਮਲੇਛਾਂ ਤੋ ਰਾਜ ਲੈਣਾ ਹੈ। ਚਿਕੜ ਵਿਚੋ ਸੋਨਾ ਕਢਿਣਾ ਹੈ। ਤੇ ਗਾਰਿ ਵਿਚੋ ਗਊ ਕਢਿਣੀ ਹੈ। ਅਸਾਂ ਨੂ ਦੇਵੀ ਦੀ ਉਪਾਸਨਾ ਦੇ ਮੰਤ੍ਰ ਕਹੋ। ਜਿਸ ਕਰਿ ਦੇਵੀ ਪ੍ਰਤਖ ਹੋਵੈ। ਉਸ ਨੇ ਕਿਹਾ ਗਰੀਬ ਨਿਵਾਜ ਮਲੇਛ ਤਾਂ ਬਹੁਤੇ ਹੈਨ। ਸਭ ਦੇਸਾ ਵਿਚ ਪਸਰੇ ਹੈਨ। ਤੇ ਖਾਲਸਾ ਜੀ ਹੁਣਿ ਸ਼ਸਤ੍ਰਾਂ ਨੂ ਪਕੜੇ ਗਾ। ਤੇ ਏਹ ਮਲੇਛ ਕਿਸਤਰਾਂ ਜੀਤੇਗਾ। ਬਚਨੁ ਹੋਆ ਜੈਸੇ ਸ੍ਰੀ ਰਾਮ ਜੀ ਨੇ ਬਾਂਦਰਾਂ ਤੋਂ ਰਾਕਸਾਂ ਦਾ ਨਾਸ ਕਰਾਇਆ ਹੈ। ਤੈਸੇ ਹਮ ਨੇ ਏਨਾ ਤੱਕੜੀਆਂ ਪਕੜਿਨ ਵਾਲਿਆ ਤੋ ਤੇ ਹਲ ਵਾਹਿਣ ਵਾਲਿਆ ਤੋ ਸਭ ਮਲੇਛਾ ਦਾ ਨਾਸ ਕਰਾਵਾਂ ਗਾਂ। ਓਸ ਨੇ ਕਿਹਾ ਗਰੀਬ ਨਿਵਾਜ ਜੇ ਇਕ ਬਰਸ ਰਾਤੀ ਤੁਸੀ ਨੇਮ ਕਰੋ। ਤੇ ਲਖ ਪਾਠ ਦੇਵੀ ਦਾ ਕਰੋ ਤਾਂ ਦੇਵੀ ਪ੍ਰਤਖ ਹੋਵੈਗੀ। ਤਾਂ ਸਾਹਿਬਾਂ ਨੇ ਨੈਣਾਂ ਦੇਵੀ ਦੇ ਟਿਲੇ ਪ੍ਰ ਬੈਠਿਕੇ ਹੋਮ ਦਾ ਅਰੰਭ ਕੀਤਾ। ਚੇਤ੍ਰ ਦੇ ਨਰਾਤਿਆਂ ਦੀ ਅਸ਼ਟਮੀ ਦੇ ਦਿਨ। ਜਬ ਬਰਸ ਕਾ ਦਿਨ ਪੂਰਾ ਹੋਇਆ। ਤਾਂ ਪੰਡਤ ਨੇ ਸਭ ਦੇਸਾ ਦੇ ਬ੍ਰਹਮਣਾਂ ਨੂ ਜਗ ਵਾਸਤੇ ਬੁਲਾਇਆ। ਤੇ ਸਾਹਿਬਾ ਨੂ ਅਰਦਾਸ ਕੀਤੀ ਜੋ ਇਕ ਪਵਿਤ੍ਰ ਮਾਨੁਖ ਦੇਵੀ ਦੇ ਹੋਮ ਵਾਸਤੇ ਤਿਆਰ ਕਰਨਾ। ਤੇ ਪਿਛੋ ਬ੍ਰਹਮ ਭੋਜ ਬ੍ਰਹਮਣਾ ਕੋ ਖਵਾਵਣਾ। ਬਚਨੁ ਹੋਆ ਪੰਡਤਾ ਅਸੀ ਤੈਨੂ ਹੀ ਹੋਮ ਦੇਵਾਗੇ। ਜਿਸ ਵੇਲੇ ਦੇਵੀ ਪ੍ਰਤਖਿ ਹੋਈ ਤਾਂ ਅਸੀ ਕਹਾਂ ਗੇ। ਇਹੁ ਪੰਡਤਿ ਸਾਡਾ ਜੀਵਾ ਦੇਹ। ਜਾ ਇਹੁ ਕਿਹਾ ਅਸੀ ਵਰ ਮਗਾਂ ਗੇ। ਤਾਂ ਪੰਡਤ ਭੈ ਮਾਨ ਹੋਕੇ ਕਿਹਾ ਮੈ ਨਦੀ ਤੇ ਇਸਨਾਨ ਕਰਿ ਆਵਾ। ਤੁਸੀ ਹੋਮ ਕਰੋ ਤੇ ਮੰਤ੍ਰ ਪੜੋ। ਮੰਤ੍ਰ ਪੜਦੇ ਹੀ ਦੇਵੀ ਪ੍ਰਤਖਿ ਹੋਈ। ਦੇਵੀ ਨੇ ਸਾਹਿਬਾ ਦੇ ਹਥਿ ਕਰਦ ਦਿਤੀ। ਸਾਹਿਬ ਕਰਦ ਲੈਕੇ ਨੇਤ੍ਰ ਮੁੰਦ ਲੀਤੇ ਦੇਵੀ ਲੋਪ ਹੋ ਗਈ। ਸਵਾ ਲੱਖ ਸੀਸ ਸਿਖਾ ਦੇ ਸਾਹਿਬਾ ਨੇ ਸਮਰਪਨ ਕੀਤੇ ਜੋ ਸ਼ਸਤ੍ਰ ਕਰਿ ਝੂਜਨ ਗੇ। ਤੇ ਸ਼ਸਤ੍ਰ ਦੀ ਭੇਟ ਹੋਣਿ ਗੇ। ਤਾਂ ਲਾਂਗਰੀ ਨੇ ਆਣ ਅਰਦਾਸ ਕੀਤੀ। ਗਰੀਬ ਨਿਵਾਜ ਲੰਗਰ ਤਿਯਾਰ ਹੈ। ਉਸ ਸਮੇ ਬ੍ਰਹਮਣ ਸਭ ਆਪੋ ਆਪਣੇ ਘਰਿ ਸੀ। ਸਿਖ ਸਭ ਹਜੂਰ ਸਨ। ਸਾਹਿਬਾ ਕਰਦ ਦੀ ਭੇਟ ਕਰਕੇ ਸਿਖਾਂ ਨੂ ਪ੍ਰਸਾਦ ਵਰਤਾ ਦਿਤਾ। ਬ੍ਰਹਮਣਾ ਨੂ ਖਬਰ ਹੋਈ। ਸਭ ਕੱਠੇ ਹੋਕੇ ਕਾਂਸੀ ਦੇ ਬ੍ਰਹਮਣ ਕੋਲ ਗਏ। ਜੋ ਪ੍ਰਸਾਦੁ ਛੂਤ ਕਰਿ ਛਡਿਆ ਹੈ। ਅਸੀ ਖੁਧਿਆਰਥੀ ਰਹੇ ਹਾਂ। ਸਾਹਿਬਾਂ ਪਾਸ ਸਿਖਾ ਅਰਦਾਸ ਕੀਤੀ। ਜੋ ਬ੍ਰਹਮਣ ਬਹੁਤ ਕਲਪਦੇ ਹੈਨ। ਸਾਹਿਬਾ ਭਾਈ ਨੰਦ ਲਾਲ ਨੂ ਮਨੌਣ ਵਾਸਤੇ ਭੇਜਿਆ। ਤੇ ਏਹ ਸਵਯੇ ਲਿਖ ਭੇਜੇ। ਜੋ ਕੁਛ ਲੇਖ ਲਿਖਓ ਬਿਧਨਾ ਸੋਈ ਪਈਯਤਿ ਮਿਸ੍ਰ ਜੂ ਸੋਕ ਨਿਵਾਰੋ। ਭਾਈ ਨੰਦ ਲਾਲ ਜੀ ਬ੍ਰਹਮਣਾਂ

ਪਾਸ ਗਏ। ਕਹਿਓ ਸਾਹਿਬਾ ਬਚਨ ਕੀਤਾ ਹੈ। ਹੁਣਿ ਨਾਂ ਨਾਂ ਪ੍ਰਕਾਰ ਦੇ ਭੋਜਨ ਕਰਿ ਤੁਸਾ ਨੂ ਛਕਾਵਦੇ ਹਾਂ। ਬਸਤ੍ਰ ਸਭੇ ਦੇਵਾਂ ਗੇ। ਤੁਸਾਂ ਕ੍ਰੋਧ ਨਾ ਕਰੋ। ਤੁਸੀ ਸਾਨੂ ਪ੍ਰਸਾਦਿ ਵੇਲੇ ਭੁਲ ਗਏ ਸੀ। ਓਹੁ ਕ੍ਰੋਧ ਤੋ ਨਾ ਟਲਣ। ਭਾਈ ਨੰਦ ਲਾਲ ਜੀ ਨੇ ਕਿਹਾ ਸਤਿਗੁਰੂ ਪੂਰਨਿ ਬ੍ਰਹਮ ਹੈਨ। ਤੁਸੀ ਜੀਵਨ ਰੂਪ ਨਾ ਜਾਣੋ। ਓਨਾ ਨੇ ਕਿਹਾ ਸਤਿਗੁਰੂ ਬਚਿਤ੍ਰ ਨਾਟਕਿ ਕਿਹਾ ਹੈ। ਜੋ ਮੁਝ ਕੋ ਪ੍ਰਮੇਸਰ ਉਚਰੇ ਹੈ। ਤੇ ਸਭੇ ਨਰਕ ਕੁੰਡ ਮੈ ਪਰੇ ਹੈ। ਅਸੀ ਤੇਰਾ ਬਚਨ ਮੰਨੀਏ ਕੇ ਸਾਹਿਬ ਕਾ ਮੰਨੀਏ। ਭਾਈ ਜੀ ਨੇ ਕਿਹਾ ਜੋ ਬਚਨ ਸਾਰੇ ਮਾਗੋ ਹੋਦਾ ਸੋ ਸੁਣੀ ਦਾ ਹੈ। ਪਿਛੇ ਕਹਿਆਨੇ ਇਕਰਤ ਤਪੁਸਿਆ ਭਯੋ। ਦੁਇਤ ਏਕ ਰੂਪ ਹੋਇ ਗਯੋ। ਤਾਂ ਤੇ ਸਤਿ ਗੁਰਾਂ ਭਗਤਾ ਦਾ ਅਵਤਾਰ ਧਾਰਿਆ ਹੈ। ਜੈਸੇ ਸਾਗੀ ਸਾਂਗ ਧਾਰਦਾ ਹੈ ਪਿਛਲਾ ਰੂਪ ਪ੍ਰਗਟੁ ਨਹੀ ਕਰਦਾ। ਉਨਾ ਨੇ ਕਿਹਾ ਜੇ ਸਾਹਿਬ ਕਰਨ ਕਾਰਨ ਹੈਨ। ਤਾਂ ਦੇਵੀ ਦੇ ਪ੍ਰਗਟਿ ਹੋਇਆ ਨੇਤ੍ਰ ਕਿਉ ਮੁੰਦ ਲੀਏ। ਭਾਈ ਜੀ ਨੇ ਕਿਹਾ ਦੇਵੀ ਕੋ ਨੇਤ੍ਰੋ ਮੇ ਜਗਾ ਦਿਤੀ ਹੈ। ਖਾਲਸੇ ਜੀ ਕੇ ਨੇਤ੍ਰੋ ਮੇ ਦੇਵੀ ਕੋ ਨਿਵਾਸ ਦੀਆ ਹੈ। ਜੋ ਮਲੇਛ ਏਨਾ ਦਾ ਤੇਜ ਨਾ ਸਹਾਰ ਸਕਣ ਗੇ। ਸਤਿਗੁਰ ਭਗਤਾ ਕੋ ਆਦਿ ਜੁਗਾਦਿ ਵਡਿਆਈ ਦਿੰਦੇ ਆਏ ਹੈ। ਤੈਸੇ ਹੀ ਸਾਹਿਬਾ ਨੇ ਖਾਲਸੇ ਨੂ ਰਾਜ ਵੀ ਤੇ ਗੁਰਿਆਈ ਵੀ ਬਖਸ਼ੀ ਹੈ। ਜੋ ਇਹੁ ਗੁਰੂ ਜੀ ਦੇ ਸਿਖ ਨਿਤਾ ਪ੍ਰਤ ਸਬਦਿ ਸੁਣਿਦੇ ਹੈਨ ਤੇ ਨਾਮ ਜਪਦੇ ਹੈਨ। ਇਸ ਕਰਕੇ ਏਨਾ ਦੇ ਮਨ ਸੁਧ ਹੈ। ਕੋਈ ਤਪੁਵਾਨ ਹੈ ਕੋਈ ਉਪਾਸਨਾ ਵਾਨ ਹੈ ਕੋਈ ਗ੍ਯਾਂਨੀ ਹੈ। ਇਸ ਕਰਕੇ ਪੂਜ ਨੀਕ ਹੈਨ। ਤਾ ਬ੍ਰਹਮਣਾ ਨੂ ਖੁਸ਼ ਕਰਕੇ ਭਾਈ ਨੰਦ ਲਾਲ ਜੀ ਮਨਾ ਕੇ ਹਜੂਰ ਲੈ ਆਏ। ਸਭਨਾ ਨੂ ਭੋਜਨ ਖਵਾਕੇ ਰੁਪਈਆ ਦੇ ਕੇ ਵਿਦਿਆ ਕੀਤੇ। ਤੇ ਕਾਂਸੀ ਦੇ ਬ੍ਰਹਮਣ ਨੂ ਲੱਖ ਰੁਪਯਾ ਭੇਟ ਦੇਕੇ ਕਾਂਸੀ ਪਹੁਚਾਇਆ। ਤੇ ਉਸ ਕਰਦ ਨਾਲ ਜਲ ਵਿਚ ਪਤਾਸੇ ਪਾਕੇ ਸਵਯੇ ਪੜ ਕੇ ਪੰਜ ਸਿਖਾ ਨੂ ਪ੍ਰਿਥਮੇ ਪਹੁਲ ਦਿਤੀ। ਫੇਰ ਪਹੁਲ ਉਨਾ ਤੋ ਆਪ ਲਈ ਤੇ ਬਚਨ ਕੀਤਾ। ਸ਼ਸਤ੍ਰਾਂ ਦਾ ਵਿਸਾਹ ਨਹੀ ਕਰਨਾ। ਸ਼ਸਤ੍ਰ ਪਾਸ ਦੇਖ ਕਰਿ ਵੈਰੀ ਹਥ ਨਹੀ ਪੌਦਾ। ਸ਼ਸਤ੍ਰਾਂ ਦਾ ਅਭਿਆਸ ਰਘੁ ਬੰਸੀਆ ਪਾਸੋ ਛੁਟ ਗਿਆ ਸੀ। ਤੇ ਸ਼ਸਤ੍ਰ ਮਲੇਛਾਂ ਪਕੜਿ ਲਏ ਸਨ। ਉਸ ਕਰਕੇ ਜਗਤਿ ਦਾ ਰਾਜ ਕਰਦੇ ਹੈਨ। ਤੇ ਹੁਣ ਤੁਸਾ ਨੂ ਫੇਰ ਸ਼ਸਤ੍ਰ ਫੜਾਏ ਹੈਨ। ਤੁਸਾਂ ਸ਼ਸਤ੍ਰਾਂ ਦੀ ਵਿਦਿਆ ਕਰਨੀ। ਤੁਸਾ ਨੂ ਰਾਜ ਫੇਰ ਲੈ ਦੇਵਾਂ ਗੇ। ਤਾਂ ਰਾਜੇ ਦਰਸਨ ਨੂ ਆਏ। ਤਾਂ ਸਾਹਿਬਾ ਬਚਨ ਕੀਤਾ। ਤੁਸੀ ਪਹੁਲਾਂ ਲਵੋ ਤੇ ਗੁਰੂ ਕੀ ਸਿਖੀ ਦਾ ਅੰਗੀਕਾਰ ਕਰੋ। ਤੇ ਰਾਜ ਰਘੁਬੰਸੀਆ ਦਾ ਜੋ ਪ੍ਰਿਥਮੀ ਤੋ ਖੁਸਿਆ ਹੋਇਆ ਹੈ। ਸੋ ਫੇਰ ਤੁਸਾ ਨੂ ਲੈ ਦੇਈਏ। ਤਾਂ ਉਨਾ ਅਰਦਾਸ ਕੀਤੀ ਜੋ ਸਾਡੀ ਲਾਗਰ ਤੇ ਬੋਦੀ ਤੇ ਜਨੇਊ ਰਹਿਣ ਦੇਵੋ ਤਾਂ ਅਸੀ ਪਾਹੁਲ ਲੈਦੇ ਹਾਂ। ਤਾਂ ਬਚਨੁ ਹੋਆ ਇਕ ਜੋਗੀ ਸੰਨਿਆਸੀ ਦਾ ਸਿਖ ਹੁਦਾ ਹੈ। ਤਾਂ ਅਗਲੇ ਬ੍ਰਹਮ ਦੀ ਕਾਣ ਸਭ ਮੇਟ ਦੇਦਾ ਹੈ। ਤੁਸਾ ਨੂ ਤਾਂ ਅਸੀ ਸ੍ਰੀ ਸਾਹਿਬ ਦਾ ਜਨੇਊ ਜਗਤ ਦੇ ਰਾਜ ਵਾਸਤੇ ਦਿੰਦੇ ਸੀ। ਤੇ ਗ੍ਯਾਂਨ ਦਾ ਜਨੇਊ ਜਨਮ ਮਰਨ ਕਟਣ ਵਾਸਤੇ ਦਿੰਦੇ ਸੀ। ਜੋ ਤੁਸੀ ਏਹੁ ਵਡਿਆਈ ਸਹਾਰ ਨਹੀ ਸਕਦੇ ਹੈ। ਤਾਂ ਹੋਰਨਾ ਚਹੁ ਵਰਨਾ ਨੂ ਸ਼ਸਤ੍ਰ ਫੜਾਕੇ ਰਾਜੇ ਤੇ ਮਲੇਛ ਸਭ ਤੁੜਾਵਣੇ ਹੈਨ। ਜੈਸੇ ਸ੍ਰੀ ਰਾਮ ਜੀ ਨੇ ਬਾਂਦਰਾਂ ਤੋ ਰਾਕਸ਼ਾਂ ਨੂ ਤੁੜਾਇਆ ਸੀ। ਤਾਂ ਉਨਾ ਨੇ

ਕਿਹਾ ਇਹ ਤਾ ਹਲਿ ਵਾਹਨ ਵਾਲੇ ਹੈਨ। ਤੇ ਚਿੜੀਆ ਦੇ ਸਮਾਨ ਹੈਨ। ਤੇ ਮਲੇਛ ਤੇ ਰਾਜੇ ਤਾਂ ਸ਼ਸਤ੍ਰ ਫੜਨ ਵਾਲੇ ਹੈਨ। ਤੇ ਮਾਸ ਖਾਣ ਵਾਲੇ ਹੈਨ। ਇਹੁ ਤਾਂ ਬਾਜ ਦੇ ਸਮਾਨ ਹੈਨ। ਤਾਂ ਬਚਨ ਹੋਆ ਅਸਾ ਨੇ ਚਿੜੀ ਤੋ ਬਾਜ ਤੁੜਾਵਣੇ ਹੈਨ। ਏਨਾ ਦੇ ਅਧੀਨ ਤੁਸਾ ਸਭਨਾ ਨੂ ਕਰਿ ਦੇਣਾ ਹੈ। ਤਾਂ ਸੰਗਤਾ ਸਾਹਿਬਾਂ ਦੇ ਦਰਸਨ ਨੂ ਆਈਆਂ। ਉਨਾ ਨੇ ਪੁਕਾਰ ਕੀਤੀ ਗਰੀਬ ਨਿਵਾਜ ਜੋ ਸੰਗਤਾ ਆਉਦੀਆ ਹੈਨ। ਰਾਹ ਵਿਚ ਮਲੇਛ ਸਿਖਾ ਦਾ ਧਨ ਖੋਹ ਲੈਦੇ ਹੈਨ। ਸਿਖਾ ਦੇ ਬੇਟੇ ਸੁੰਦਰ ਹੁਦੇ ਹੈ ਸੋ ਖੋਹੁ ਲੈਦੇ ਹੈ। ਜੋ ਸਿਖਾ ਦੀਆ ਸੁੰਦਰ ਇਸਤ੍ਰੀਆ ਹੁਦੀਆ ਹੈ ਸੋ ਖੋਹ ਲੈਦੇ ਹੈਨ। ਬਚਨੁ ਹੋਆ ਤੁਸੀ ਪਹੁਲਾਂ ਲਵੋ ਤੇ ਸ਼ਸਤ੍ਰ ਪਕੜੋ। ਤੁਸੀ ਸਭਨਾ ਉਪਰ ਹੁਕਮ ਕਰੋਗੇ। ਤਾਂ ਸਿਖਾ ਨੂ ਪਹੁਲਾਂ ਦਿਤੀਆਂ ਕਈ ਸਿਖ ਪਾਸ ਰਖੇ ਕਈ ਸਿਖ ਘਰਾਂ ਨੂ ਭੇਜੇ। ਹੋਰ ਜਿਹੜੇ ਸਿਖ ਸਾਹਿਬਾ ਦੇ ਪਾਸ ਰਹਿਣ ਸੋ ਉਦਾਸੀ ਹੋ ਕੇ ਘਰਾਂ ਨੂ ਚਲੇ ਜਾਣਿ। ਤਾਂ ਬਚਨ ਹੋਆ ਤੁਸਾਂ ਅਮਲ ਖਾਇਆ ਕਰੋ। ਤਾਂ ਸਿਖ ਅਮਲ ਖਾਣ ਲਗੇ। ਤਾਂ ਕਿਤਨੇ ਸਿਖਾ ਦੀਆ ਬ੍ਰਿਤਾ ਠਹਿਰ ਗਈਆ। ਤੇ ਕਿਤਨੇ ਜੋ ਘਰਾਂ ਨੂ ਗਏ ਤਾਂ ਖਤ੍ਰੀਆਂ ਬ੍ਰਹਮਣਾ ਉਨਾ ਦੇ ਕੁਟੰਬੀਆ ਨੂ ਕਿਹਾ ਤੁਸੀ ਸਾਡੇ ਨਾਲ ਵਰਤਣ ਕਰੋ। ਸਾਹਿਬ ਨੇ ਖਾਲਸਾ ਉਤ ਪਤ ਕੀਤਾ ਹੈ। ਜੇ ਅਸੀ ਵਰਤਾਂਗੇ ਨਹੀ ਤਾਂ ਵਧੇਗਾ ਕਿਸਤ੍ਰਾਂ। ਤਾਂ ਸਿਖਾ ਨੇ ਹਜੂਰ ਆਕੇ ਅਰਦਾਸ ਕੀਤੀ। ਬਚਨੁ ਹੋਆ ਤੁਸੀ ਸ਼ਸਤ੍ਰ ਫੜੋ ਤੇ ਜਿਤਨਾ ਰਿਜਕੁ ਹੈ ਸਭ ਥੋੜੇ ਅਧੀਨ ਕਰਾਂ ਗੇ। ਤੇ ਸ਼ਸਤ੍ਰਾਂ ਕਰਕੇ ਜੂਝੋ ਗੇ ਤਾਂ ਸਵਰਗ ਨੂ ਪ੍ਰਾਪਤਿ ਹੋਵੇਗੇ। ਜੇ ਸਬਦ ਪੜੋ ਗੇ ਸਮਝੋ ਗੇ ਕਮਾਵੋ ਗੇ ਤਾਂ ਮੈਨੂ ਆਣ ਪ੍ਰਾਪਤਿ ਹੋਵੋਗੇ। ੧੩੬।

## ਅਗੇ ਸਾਖੀ ਸਰਬਤ ਵਾਸੀਆਂ ਦੀ

ਇਕ ਸਮੇ ਸਰਬਤ ਵਾਸੀ ਸਿਖਾ ਨੇ ਅਰਦਾਸ ਕੀਤੀ। ਜੋ ਸਾਹਿਬ ਨੇ ਖਾਲਸਾ ਵਰਤਾਇਆ ਹੈ। ਜੀ ਸਚੇ ਪਾਤਿਸਾਹੁ ਦਸ ਅਰਦਾਸਾ ਤੁਹਾਡੇ ਪਾਸੋ ਪੁਛਦੇ ਹਾਂ। ਸਿਖੀ ਦੀ ਵਰਤਿਨ ਦੀਆ। ਤੁਸੀ ਦਇਆ ਕਰਕੇ ਦਸਾ ਪ੍ਰਸਨਾਂ ਦੇ ਉਤ੍ਰ ਲਿਖੋ। ਤਾਂ ਉਨਾ ਵਾਜਬੁ ਅਰਜ ਲਿਖ ਦਿਤੀ। ਇਸ ਦੇ ਉਪਰ ਖਾਸ ਦਸਖਤ ਕਰੀਏ। ਨਕਲ ਉਤਾਰ ਵਾਜਬੁ ਅਰਜ ਦੀ। ਜਿਸ ਸਮੇ ਖਾਲਸਾ ਜੀ ਪ੍ਰਕਾਸ ਕੀਤਾ ਸਿਖ ਸਭੇ ਵਾਸੀਆ ਵਾਲੇ। ਕੇਸ ਧਾਰੀ ਤੇ ਸਹਿਜ ਧਾਰੀ ਵੀ ਰਹਤਾ ਬਬੇਕ ਖਾਲਸੇ ਜੀ ਦੀ ਵਰਤਨਿ ਦੀਆ। ਹਜੂਰ ਸ੍ਰੀ ਸਤਿਗੁਰੂ ਦਸਵੇ ਪਾਤਿਸਾਹੁ ਦੇ। ੫੧੦।

ਦਸ ਰਹਿਤਾ ਲਿਖ ਕੇ ਗੁਨ ਜਾਰੀ ਸਤਿਗੁਰੂ ਨੇ ਕ੍ਰਿਪਾ ਕਰਕੇ ਦਸਾ ਰਹਤਾ ਉਪਰ ਦਸਖਤਿ ਕੀਤੇ। ਸਿਖਾ ਦੀ ਸੰਕਾ ਨਿਵਿਰਤ ਕਰਨ ਵਾਸਤੇ। ਪ੍ਰਿਥਮੇ ਏਹੁ ਲਿਖਯੋ ਜੋ ਸਮੇ ਵਿਆਹੁ ਦੇ। ਅਸੀ ਵੇਦ ਪਾਠੀਆ ਬ੍ਰਹਮਣਾਂ ਨੂ ਬਲਾ ਕੇ ਵਿਆਹ ਦੀਆ ਕਾਡੀਆ ਪੜਾ ਕੇ ਵਿਆਹੁ ਕਰਦੇ ਸਾਂ। ਤੇ ਹੁਣਿ ਸਿਖ ਕੈਦੇ ਹੈਨ ਤੁਸੀ ਅਨੰਦ ਪੜਕੇ ਵਿਆਹੁ ਕਰੋ। ਬ੍ਰਹਮਣਾਂ ਨੂ ਨਾ ਬੁਲਾਵੋ। ਜੀ ਸਚੇ ਪਾਤਿਸਾਹੁ ਜਿਵੇ ਅਮਰ ਹੋਵੈ ਦਸਖਤਿ ਖਾਸ ਹੋਏ। ਪਹਿਲੇ ਅਨੰਦ ਪੜਨਾ ਅਰਦਾਸ ਕਰਨੀ। ਪਿਛੋ ਜੈਸੇ ਬ੍ਰਹਮਣਾ ਤੋ ਪੜਾਵਦੇ ਆਏ ਹੋ। ਤੈਸੇ

ਪੜ੍ਹਾਵਣਾ ਸੰਸਾ ਨਹੀ ਕਰਨਾ। ਸਿਖਾ ਦੂਜੀ ਅਰਦਾਸ ਲਿਖੀ ਜੋ ਸਾਹਿਬ ਦਾ ਹੁਕਮ ਹੋਇਆ ਹੈ। ਪੰਜਾ ਮੇਲਾ ਨੂ ਨਹੀ ਮਿਲਣਾ। ਧੀਰ ਮਲੀਏ, ਰਾਂਮ ਰਾਈਏ, ਮੀਣੇ, ਮਸੰਦੀਏ, ਸਿਰਗੁੰਮ, ਪ੧ ਇਹੁ ਪੰਜ ਮੇਲ ਹੈਨ। ਤਾਂ ਸਿਖਾ ਅਰਦਾਸ ਕੀਤੀ। ਸ੍ਰਿਗੁੰਮ ਕੌਣ ਹੈਨ। ਤਾਂ ਬਚਨੁ ਹੋਆ ਸਰੇਵੜੇ ਵੀ ਸ੍ਰਿਗੁੰਮ ਹੈਨ। ਅਨੀਸਰ ਵਾਦੀ ਹੈਨ। ਤੇ ਨੰਦ ਚੰਦ ਦੇ ਸੰਘੇ ਵੀ ਸ੍ਰਿ ਗੁੰਮ ਹੈਨ। ਨਿਗੁਰੇ ਹੈਨ। ਏਹੁ ਪੰਜ ਮੇਲ ਹੈਨ। ਏਨਾ ਨਾਲ ਨਹੀ ਵਰਤਨਾ। ਤਾਂ ਸਿਖਾ ਅਰਦਾਸ ਕੀਤੀ ਜੀ ਅਸੀ ਜੋ ਤੇਰੇ ਸਿਖ ਹਾਂ। ਕੋਈ ਬੈਪਾਰ ਵਾਲਾ ਹੈ, ਕੋਈ ਮੁਸਦੀ ਪੇਸਾ ਹੈ। ਵਿਹਾਰ ਕਰਿ ਸਭ ਕਿਸੇ ਦਾ ਆਕੇ ਮੇਲ ਹੁਦਾ ਹੈ। ਤਾਂ ਖਾਸ ਦਸਖਤਿ ਹੋਏ ਪਹਿਲੇ ਪੁਛਿ ਕੇ ਵਰਤਣ ਕਰਿਆ ਕਰੋ। ਜੇ ਭੁਲ ਭਲਾਵੇ ਵਰਤਣ ਹੋਵੇ ਤਾਂ ਅਰਦਾਸ ਕਰਵਾ ਲੈਣੀ। ੩। ਤੀਸਰੀ ਅਰਦਾਸ ਸਿਖਾਂ ਕੀਤੀ ਸਚੇ ਪਾਤਿਸਾਹੁ ਜੀ ਅਸੀ ਤੇਰੇ ਸਹਿਜ ਧਾਰੀ ਜੋ ਸਿਖ ਹਾ। ਸੋ ਮਾਤਾ ਪਿਤਾ ਦੇ ਮਰਨੇ ਦੇ ਉਪਰਿ ਕਿਰਿਆ ਕਰਮ ਭਦਣਿ ਜੋ ਸੰਸਾਰ ਦੀ ਰੀਤ ਸੀ ਸੋ ਕਰਦੇ ਸੀ। ਤੇ ਹੁਣਿ ਸਿਖ ਕਹਿਦੇ ਹੈ ਜੋ ਵਾਹਿਗੁਰੂ ਜੀ ਨੇ ਖਾਲਸਾ ਵਰਤਾਇਆ ਹੈ। ਹੁਣਿ ਤੁਸੀ ਸੰਸਾਰ ਦੀਆ ਇਹੁ ਰੀਤਾ ਨਾ ਕਰਿਆ ਕਰੋ। ਜੀ ਸਚੇ ਪਾਤਿਸਾਹ ਜਿਵੇ ਤੁਸਾਡਾ ਬਚਨ ਹੋਵੈ। ਤਾਂ ਬਚਨੁ ਹੋਆ। ਦਸਖਤ ਹੋਏ। ਭਦ੍ਰੂ ਨਹੀ ਕਰਨਾ ਤੇ ਹੋਰ ਕ੍ਰਿਆ ਕਰਮ ਜੈਸੀ ਦੇਸ ਚਾਲ ਸਿਖਾ ਦੀ ਹੋਵੇ ਤੈਸੇ ਕਰਕੇ ਬਖਸਾ ਲੈਣਾ। ਫੇਰ ਸਿਖਾ ਅਰਦਾਸ ਚੌਥੀ ਲਿਖੀ। ੪। ਜੀ ਗਰੀਬ ਨਿਵਾਜ ਸਮੇ ਵਿਆਹੁ ਦੇ ਖਿਆਹ ਦੇ ਦਿਨ ਅਗੇ ਅਸੀ ਬ੍ਰਹਮਣਾ ਨੂ ਸਦ ਕੇ ਭੋਜਨ ਕਰਾਵਦੇ ਹਾਂ। ਸਿਖ ਆਖਦੇ ਹੈ ਸੋ ਸਿਖਾਂ ਨੂ ਛਕਾਵਣਾ। ਜੀ ਸਚੇ ਪਾਤਿਸਾਹ ਜਿਵੇ ਹੁਕਮ ਹੋਵੇ ਤਿਵੇ ਕਰੀਏ। ਖਾਸ ਦਸ ਖਤ ਹੋਏ। ਹੁਕਮ ਜੋ ਸਿਖਾ ਨੂ ਵੀ ਬ੍ਰਹਮਣਾ ਨੂ ਵੀ। ਅਥਿਤਾ ਨੂ ਵੀ ਭਲੀ ਪ੍ਰਕਾਰ ਪ੍ਰੀਤ ਕਰਕੇ ਸਭਨਾ ਨੂ ਪ੍ਰਸਾਦਿ ਛਕਾਇਆ ਕਰੋ। ਫੇਰ ਸਿਖਾ ਪੰਜਵੀ ਅਰਦਾਸ ਕੀਤੀ। ੫। ਜੀ ਸਚੇ ਪਾਤਿਸਾਹੁ ਜੰਞੂ ਘਤਣ ਦੇ ਸਮੇ ਅਸੀ ਪੁਤ੍ਰਾ ਨੂ ਉਸਤ੍ਰੇ ਨਾਲ ਭਦਣ ਕਰਾਵਦੇ ਸੀ। ਹੁਣ ਸਚੇ ਪਾਤਿਸਾਹੁ ਜਿਵੇ ਹੁਕਮ ਹੋਵੈ ਤਿਵੇ ਕਰੀਏ। ਹੁਕਮ ਤੇ ਖਾਸ ਦਸਖਤ ਹੋਏ। ਸਹਿਜ ਧਾਰੀਆਂ ਦੇ ਬੇਟਿਆ ਨੂ ਕੈਚੀ ਨਾਲ ਰੀਤ ਕਰੌਣੀ। ਤੇ ਕੇਸ ਧਾਰੀਆ ਦੇ ਬੇਟਿਆ ਨੂ ਪਹੁਲ ਦੇਣੀ। ਫੇਰ ਸਿਖਾ ਛੇਵੀ ਅਰਦਾਸ ਕੀਤੀ। ਜੀ ਸਚੇ ਪਾਤਿਸਾਹੁ ਜੀ ਅਗੇ ਜੋ ਹਸਤੀਆਂ ਗੰਗਾ ਤੇ ਭੇਜਦੇ ਸੀ। ਤੇ ਹੁਣਿ ਸਿਖ ਮਨਾ ਕਰਦੇ ਹੈਨ। ਜੀ ਸਚੇ ਪਾਤਿਸਾਹ ਜਿਵੇ ਹੁਕਮ ਹੋਵੈ ਤਿਵੇ ਕਰੀਏ। ਬਚਨ ਤੇ ਦਸਖਤ ਹੋਏ। ਜੇ ਪਹੁੰਚ ਸਕੋ ਤਾਂ ਹਸਤੀਆਂ ਗੰਗਾ ਪਚੋਣੀਆਂ। ਨਹੀ ਤਾਂ ਸਿਖ ਜੁਧ ਵਿਚ ਜਿਥੇ ਹੁਕਮ ਸਤਿ ਹੋਵੈ ਸੋਈ ਕੁਲਖੇਤ੍ਰ ਹੈ। ਕਿਸੇ ਸਾਧ ਸੰਤ ਦੇ ਚਰਨ ਧੂੜ ਵਿਚ ਪਾਇ ਦੇਣੀਆਂ। ਅੰਮ੍ਰਿਤਸਰ ਦੇ ਚੋਫੇਰਿ ਇਸੇ ਥੀ ਉਨਾ ਦੀ ਗਤਿ ਹੋਵੇਗੀ। ਫੇਰ ਸਤਵੀ ਅਰਦਾਸ ਕੀਤੀ। ੭। ਅਸੀਂ ਜੋ ਅਮਲ ਪੇਸਾ ਕਚੈਰੀਆ ਦੇ ਜਾਣ ਵਾਲੇ। ਦਾੜੀਆ ਤੇ ਕੇਸ ਕੈਚੀ ਨਾਲ ਇਕੋ ਜਿਹੇ ਕਰਾ ਲੈਦੇ ਸੀ। ਹੁਣਿ ਜਿਵੇ ਹੁਕਮ ਹੋਵੈ ਤਿਵੈ ਕਰੀਏ। ਹੁਕਮ ਤੇ ਖਾਸ ਦਸਖਤ ਹੋਏ। ਜਿਹੜੇ ਤੁਸੀ ਸਹਜਿ ਧਾਰੀ ਸਿਖ ਹੋ ਕੇਸ ਧਾਰੀਆ ਦੀ ਤਰਾਂ ਚੇਰਾ ਸਾਬਤ ਰਖੋ। ਜੇ ਕੋਈ ਜਰੂਰਤ ਮਾਤ੍ਰ ਵਧੀਕ ਹੋਵੇ ਤਾਂ ਬਰਾਬਰ ਕਰਾ ਛਡਣੇ। ਤੇ ਬਖਸਾ ਲੈਣਾ। ਫੇਰ ਅਠਵੀ ਅਰਦਾਸ ਸਿਖਾਂ ਕੀਤੀ। ੮। ਹੁਕਮੁ

ਹੋਆ ਜੋ ਸ੍ਰਿਗੁੰਮ ਤੇ ਪੰਜਾ ਮੇਲਾਂ ਦੇ ਮੂਹ ਕੋਈ ਨਾ ਲਗੇ। ਜੀ ਸਚੇ ਪਾਤਿਸਾਹੁ ਸਿਖ ਆਪਣੀ ਸਰਧਾ ਕਰਕੇ ਤਾਂ ਕੋਈ ਮੂਹ ਨਹੀ ਲਗਦਾ। ਪ੍ਰ ਜੇ ਕੋਈ ਔਦਾ ਜਾਦਾ ਮੂਹ ਲਗ ਜਾਵੈ ਤਾਂ ਕਿਆ ਬਚਨ ਹੈ। ਹੁਕਮ ਤੇ ਦਸਖਤ ਹੋਏ। ਜੋ ਰਿਦਾ ਸੁਧ ਗੁਰਾਂ ਵਲ ਚਾਹੀਦਾ ਹੈ। ਜੇ ਔਦਾ ਜਾਦਾ ਜੇ ਕੋਈ ਮੂਹ ਲਗ ਜਾਵੈ ਤਾਂ ਕੀ ਹੈ ਵਰਤਿਣ ਨਹੀ ਕਰਨੀ। ਫੇਰ ਸਿਖਾ ਅਰਦਾਸ ਨੌਵੀ ਲਿਖੀ। ੯। ਜਿਹੜੇ ਸਿਖ ਗੰਗਾ ਜੀ ਦੇ ਇਸਨਾਨ ਨੂ ਗਏ ਹੈਨ। ਇਸਨਾਨ ਕਰਕੇ ਔਣ ਤਾ ਉਨਾ ਨਾਲ ਕਿਵੇ ਵਰਤੀਏ। ਬਚਨੁ ਹੋਆ ਤੇ ਖਾਸ ਦਸਖਤ ਹੋਏ। ਜੋ ਹਿਤ ਪਿਆਰ ਨਾਲ ਉਨਾ ਨਾਲ ਵਰਤਣਾ। ਬਹੁਤੀ ਦਿਕਤਿ ਨਹੀ ਕਰਨੀ। ਭਾਈ ਸਿਖੋ ਇਕ ਥੋੜੇ ਉਪਰ ਸਾਡਾ ਇਹੁ ਹੁਕਮੁ ਹੈ। ਜੋ ਮਸੰਦ ਮਸੰਦੀਏ ਪੰਜਾ ਮੇਲਾਂ ਵਿਚੋ ਕਿਸੇ ਨਾਲਿ ਨਹੀ ਮਿਲਣਾ। ਜੋ ਉਨਾ ਦੀ ਹਮੈਤ ਕਰੇ ਸਾਧ ਸੰਗਤਿ ਵਿਚੋ ਉਠਾ ਦੇਣਾ। ਜੋ ਉਨਾ ਦੇ ਮੇਲ ਕਰਕੇ ਗੁਰੂ ਜੀ ਦਾ ਸਿਦਕ ਘਟਦਾ ਹੈ। ਜੇ ਕੋਈ ਉਨਾ ਵਿਚੋ ਮੇਲ ਕਰਨਾ ਚਾਹੇ ਤਾਂ ਮੇਲ ਲੈਣਾ। ਏਹੋ ਗੁਰਮਤਿ ਦਾ ਉਪਦੇਸ ਹੈ। ਜੋ ਭਜਨ ਕਰੇ ਸਿਖੀ ਦੀ ਰਹਰਾਸ ਏਹੋ ਹੈ। ਕਿਰਤਿ ਧਰਮ ਦੀ ਕਰਨੀ। ਤੇ ਵੰਡ ਖਾਣਾ। ਫੇਰ ਸਿਖਾ ਅਰਦਾਸ ਦਸਵੀ ਲਿਖੀ। ੧੦। ਜੀ ਸਚੇ ਪਾਤਿਸਾਹੁ ਅਗੇ ਜੇ ਕੋਈ ਹੁਕਮ ਸਤਿ ਹੁੰਦਾ ਸੀ ਦੇਹ ਤਿਆਗਦਾ ਸੀ। ਤਾ ਅਸੀ ਪੰਡਤਾ ਨੂ ਬਲਾ ਕੇ ਗਰੜ ਪੁਰਾਣ ਵਾਚਦੇ ਸੀ। ਤੇ ਦਸ ਗਾਤ੍ਰ ਕਰਾਂਵਦੇ ਸਾ। ਤੇ ਪੰਡਤਿ ਨਹੀ ਆਂਵਦੇ। ਕਹਿਦੇ ਹੈ ਧਾਗਾ ਤੇ ਲੰਗੋਟਾ ਰਖੋ। ਤੇ ਗਰੜ ਪੁਰਾਣ ਵਿਚਿ ਦਸ ਗਾਤ੍ਰ ਆਦਿ ਲਿਖਆ ਹੈ ਸੋ ਕਰੋ। ਤਾਂ ਅਸੀ ਆਵਦੇ ਹਾਂ। ਜਿਵੈ ਹੁਕਮ ਹੋਵੇ ਤਿਵੈ ਕਰੀਏ। ਬਚਨੁ ਹੋਆ ਭਾਈ ਤੁਸਾ ਸਿਦਕ ਤੇ ਤਕੜੇ ਰਹਣਾ। ਗ੍ਰਿੰਥ ਜੀ ਦਾ ਭੋਗ ਪਾਵਣਾ। ਤੇ ਪੰਜਵੇ ਪਾਤਿਸਾਹੁ ਦੇ ਸਹੰਸਕ੍ਰਿਤੀ ਸਲੋਕਾ ਦੀ ਕਥਾ ਸਿਖਾ ਤੋ ਪੁਛਣੀ ਤੇ ਸੁਣਨੀ। ਪ੍ਰਾਣੀਤਾ ਦਾ ਖਾਲਸੇ ਵਿਚ ਨਿਵਾਸ ਹੋਵੈਗਾ। ਤੁਸਾ ਨੂ ਵੀ ਗ੍ਯਾਂਨ ਪ੍ਰਾਪਤਿ ਹੋਵੈਗਾ। ਸਿਦਕ ਜੇਹੀ ਤੇ ਨਾਮ ਜੇਹਾ ਹੋਰ ਪਦਾਰਥ ਕੋਈ ਨਹੀ। ਵਾਹਿਗੁਰੂ ਜੀ ਜਪੁਣਾ ਤੇ ਵੰਡ ਖਾਣਾ। ਏਹੁ ਰਹਤਾ ਹੈਨ। ੧੩੭।

## ਵਾੱਹਗੁਰੂ ਜੀ ਕੀ ਸਾਖੀ ਸਿਖਾਂ ਦਾ ਪ੍ਰਸਨ

ਸਿਖਾ ਭਾਈ ਮਨੀ ਸਿੰਘ ਜੀ ਥੀ ਪ੍ਰਸਨ ਕੀਤਾ। ਆਦ ਬਾਣੀ ਜੋ ਹੋਈ ਹੈ ਸੋ ਭਗਤ ਮਈ ਹੈ। ਸਾਹਿਬ ਦਸਵੇ ਪਾਤਿਸਾਹਿ ਜੀ ਬਾਣੀ ਕੀਤੀ ਹੈ ਜੁਧ ਮਈ ਹੈ। ਇਸਤ੍ਰੀਆ ਦੇ ਚਲਿਤ੍ਰ ਹੈਨਿ। ਇਸ ਦਾ ਸਿਧਾਂਤ ਕੈਸੇ ਸਮਝੀਏ। ਭਾਈ ਜੀ ਨੇ ਕਿਹਾ ਜੈਸੇ ਅਰਜਨ ਜੁਧ ਦੇ ਸਮੇ ਸ਼ਸਤ੍ਰ ਛੋਡ ਬੈਠਾ ਸੀ। ਤੇ ਮਹਾਰਾਜ ਉਸ ਨੂ ਗੀਤਾ ਉਪਦੇਸ ਕਰਿਕੇ ਫੇਰ ਵਚਨ ਆਸ੍ਰਮ ਦਾ ਜੁਧ ਦ੍ਰਿੜਾਇਆ ਸੀ। ਤੈਸੇ ਖਤ੍ਰੀਆ ਹਿੰਸਾ ਜਾਣ ਕੇ ਸ਼ਸਤ੍ਰ ਛੋਡ ਦਿਤੇ ਹੈਨ। ਤੇ ਮਲੇਛਾ ਪਕੜੇ ਸਨ। ਸ਼ਸਤ੍ਰ ਦੇ ਬਲ ਕਰਿਕੇ ਪ੍ਰਿਥਵੀ ਦਾ ਰਾਜ ਭੋਗਦੇ ਸਨ। ਹਿੰਦੂਆ ਨੂ ਭਗਤੀ ਕਰਨਿ ਨਹੀ ਦੇਦੇ ਸਨ। ਸਾਹਿਬਾ ਖਾਲਸੇ ਜੀ ਰਘੁ ਬੰਸ ਜਾਣਿ ਕੇ ਫੇਰ ਰਾਜ ਲੈ ਦੇਸੀ। ਤਾਂ ਜੁਧ ਮਈ ਬਾਣੀ ਉਚਾਰਨੁ ਕੀਤੀ ਹੈ। ਸ਼ਸਤ੍ਰ ਦੀ ਵਿਦਿਆ ਦ੍ਰਿੜ ਕੀਤੀ ਹੈ। ਤੇ ਗ੍ਯਾਂਨ ਦਾ ਉਪਦੇਸ ਕੀਤਾ ਹੈ। ਜੋ ਸਰੀਰ ਤੁਸਾਂ ਝੂਠ ਜਾਨਣੇ। ਥੋੜੇ ਵਰਨ ਦਾ ਧਰਮ ਜੁਧ

ਕਰਨਾ ਹੈ। ਤੁਸਾ ਜੁਧ ਕਰਨਾ। ਜੇ ਜੁਧ ਜੀਤੋਗੇ ਤਾਂ ਰਾਜ ਭੋਗੋਗੇ। ਜੇ ਜੁਧ ਵਿਚ ਮ੍ਰਿਤ ਹੋਵੋਗੇ। ਤਾਂ ਸਵਰਗ ਭੋਗੋ ਗੇ। ਜੇ ਗ੍ਰਿਾਂਨ ਦ੍ਰਿੜ ਕਰੋਗੇ ਤਾਂ ਜੀਵਨ ਮੁਕਤਿ ਹੋਵੇ ਗੇ। ਜੈਸੇ ਮਲੇਛਾ ਦੀਆ ਮੂਰਤਾ ਅਨਿਤ ਹੈਨ। ਤੈਸੇ ਉਨਾ ਦੇ ਸਨ ਮੁਖ ਸਿੰਘਾ ਦੀਆ ਮੂਰਤਾ ਬਣਾ ਖੜੀਆ ਕੀਤੀਆ ਹੈਨ। ਤੇ ਆਪ ਕਉਤਕਿ ਦੇਖਦੇ ਹੈਨ। ਜੈਸੇ ਘੋੜਾ ਕਿਸੇ ਬੂਟੇ ਤੋ ਝਕਦਾ ਹੈ। ਕਾਰ ਸਵਾਰ ਉਸ ਨੂ ਬੂਟੇ ਤੋਂ ਤ੍ਰਪਾ ਕੇ ਲੈ ਜਾਂਦਾ ਹੈ। ਤੈਸੇ ਹਿੰਦੂ ਸ਼ਸਤ੍ਰਾਂ ਤੋਂ ਭੈ ਮਾਨ ਹੈਨ। ਜੁਧ ਮਈ ਬਾਣੀ ਤੇ ਗ੍ਰਿਾਂਨ ਉਪਦੇਸ ਕਰਕੇ ਇਨਾ ਤੋ ਜੁਧ ਕਰਾਇਆ ਹੈ। ਚਰਿਤ੍ਰ ਇਸ ਵਾਸਤੇ ਲਿਖੇ ਹੈਨ। ਜੋ ਇਸਤ੍ਰੀਆ ਦੇ ਭੋਗਾ ਵਿਚ ਤੁਸੀ ਮਨ ਨਹੀ ਲੋਣਾ। ਸਤਿ ਗੁਰਾਂ ਦੇ ਸਬਦਿ ਨਾਲ ਪ੍ਰੀਤਿ ਰਖਣੀ। ਜੁਧ ਮਈ ਬਾਣੀ ਇਸ ਵਾਸਤੇ ਕੀਤੀ ਹੈ। ਜੋ ਭਗਤ ਮਈ ਬਾਣੀ ਪੜਕੇ ਜੁਧ ਨਾ ਕਰਿ ਸਕਣ ਗੇ। ਜੁਧ ਮਈ ਬਾਣੀ ਇਸ ਤੋਤ੍ਰ ਦੇਵੀ ਦੇ ਪੜਨ ਗੇ। ਤਾਂ ਇਨਾਂ ਦੇ ਸ਼ਸਤ੍ਰਾ ਵਿਚ ਸਹਾਇਤਾ ਹੋਵੈ ਗੀ। ਜਿਸ ਸਮੇ ਜੁਧ ਕਰਕੇ ਰਾਜ ਕਰਨ ਗੇ। ਮਹਾਰਾਜ ਦੀ ਭਗਤਿ ਵਿਚ ਸਾਰਾ ਜਗਤਿ ਵਿਚ ਵਿਸਤਾਰ ਹੋਵੈ ਗੀ। ਦਸਵੇ ਪਾਤਿਸਾਹ ਜੀ ਦਾ ਅਵਤਾਰ ਧਰਮ ਚਲਾਉਣ ਵਾਸਤੇ ਹੋਇਆ ਹੈ। ਇਨਾਂ ਦੇ ਰਾਜ ਵਿਚ ਗਊਆ ਤੇ ਬ੍ਰਹਮਣਾ ਦੀ ਰਖਿਆ ਹੋਵੈ ਗੀ। ਹੋਰ ਵਾਹਿਗੁਰੂ ਜੀ ਦੇ ਗੁਣ ਅਨੇਕ ਹੈਨ। ਵਾਹਿਗੁਰੂ ਜੀ ਦੇ ਸਿਖ ਵੀ ਅਨੇਕ ਵਰਸਾਣੇ ਹੈਨ। ਸੋ ਮੈ ਤੇ ਗਿਣੇ ਨਹੀ ਜਾਦੇ।੧੩੮।

## ਅਗੇ ਸਾਖੀ ਗੋਰਖ ਨਾਥ ਦੀ ਚਲੀ

ਇਕ ਸਮੇ ਗੋਰਖ ਨਾਥ ਤੇ ਦਤਾ ਤਰੇ ਦੋਨੋ ਸਾਹਿਬਾ ਦੇ ਦਰਸਨ ਨੂ ਆਏ। ਉਨਾ ਪੁਛਿਆ ਜੋ ਅਸਾ ਆਪਣਿਆ ਸਿਖਾ ਨੂ ਸਭ ਰਸ ਛਡਾ ਕੇ ਬਨਬਾਸ ਦਿਤਾ ਹੈ। ਸੋ ਵੀ ਮਹਾਰਾਜ ਦੀ ਮਾਇਆ ਦੇ ਮੋਹੇ ਹੋਏ ਵਿਖਿਆ ਵਿਚ ਪਸ੍ਰਦੇ ਹੈਨ। ਤੇਰੇ ਸਿਖ ਸ਼ਸਤ੍ਰ ਪਕੜਨ ਗੇ। ਏਹ ਕਿਉ ਕਰਿ ਮੁਕਤਿ ਹੋਣਿ ਗੇ। ਬਚਨੁ ਹੋਆ ਮੈਂ ਪੰਜਾ ਸਿਖਾ ਵਿਚ ਆਪਣੀ ਕਲਾ ਰਖਾਂ ਗਾ। ਆਪ ਸਬਦਿ ਰੂਪ ਹੋਕੇ ਵਰਤਾਗਾਂ। ਬਾਣੀ ਸੁਣਨ ਗੇ ਸਿਖਾ ਦੀਆ ਰਹਿਤਾ ਨੂ ਦੇਖਣਗੇ। ਸਭਨਾ ਨੂ ਗ੍ਰਿਾਂਨ ਪ੍ਰਾਪਤਿ ਹੋਵੈ ਗਾ। ਜਨਮ ਮਰਨਿ ਦੇ ਭਉਜਲ ਤੋ ਪਾਰ ਹੋਣਿਗੇ। ਉਨਾ ਕਿਹਾ ਕਲਜੁਗ ਕਿਸੇ ਨੂ ਨਹੀ ਮਨੇਗਾ। ਬਚਨੁ ਹੋਆ ਸਿਖ ਬਾਣੀ ਵੀਚਾਰਨ ਗੇ ਤੇ ਨਿਸਚਾ ਕਰਨਗੇ। ਤੇ ਸਿਖ ਗੁਰੂ ਜੀ ਦੀ ਉਪਮਾ ਕਰਨਗੇ। ਸਿਖ ਦੀ ਮਹਿਮਾ ਸਮੁੰਦ੍ਰ ਹੈ। ਸ੍ਰੀ ਕ੍ਰਿਸਨ ਜੀ ਨੂ ਰੁਕਮਣੀ ਨੇ ਪੁਛਿਆ ਜਗਤੁ ਤੇਰੀ ਮਹਿਮਾ ਨੂ ਗਾਵਦਾ ਹੈ। ਤੂੰ ਕਿਸ ਦਾ ਧ੍ਰਿਾਂਨ ਕਰਦਾ ਹੈ। ਮਹਾਰਾਜ ਨੇ ਕਿਹਾ ਜੋ ਮੈਨੂ ਗਾਵਦੇ ਹੈ ਮੈ ਉਨਾ ਨੂ ਗਾਵਦਾ ਹਾ। ਬੋਲੋ ਭਾਈ ਵਾਹਿਗੁਰੂ। ਸਾਖੀ ਭਾਈ ਦੀ ਵਾਰ ਦੀ ਪੂਰੀ ਹੋਈ। ਜੋ ਖੋਜੀ ਹੋਣਿਗੇ ਸਰਧਾ ਨਾਲ ਪੜਨ ਗੇ। ਸੋ ਗ੍ਰਿਾਂਨ ਨੂ ਪ੍ਰਾਪਤਿ ਹੋਣਿ ਗੇ। ਜਿਸ ਦਾ ਨਿੰਦਿਆ ਦਾ ਸੁਭਾ ਹੋਵੈਗਾ ਸੋ ਨਿੰਦਿਆ ਕਰਨ ਗੇ। ਮੈ ਸਿਖਾ ਅਗੇ ਵੀ ਬੇਨਤੀ ਕਰਦਾ ਹਾਂ। ਤੇ ਨਿੰਦਕਾ ਅਗੇ ਵੀ ਕਰਦਾ ਹਾਂ। ਮੈਨੂ ਆਪਣਾ ਦਾਸ ਜਾਨਣਾ। ਸਿਖਾ ਦੀ ਪ੍ਰਸੰਨਤਾ ਵਾਸਤੇ ਭਾਈ ਦੀ ਵਾਰ ਦਾ ਟੀਕਾ ਲਿਖਿਆ ਹੈ। ਹੋਰ ਵੀ ਗੋਸਟਿ ਜੋ ਸਬਦਿ ਨਾਲ ਮਿਲਦੀਆਂ ਹੋਣ ਸੋ ਪੜਨੀਆਂ। ੧੩੯।

## ਅਗੇ ਸਾਖੀ ਹੋਰ ਚਲੀ ਸਿਖਾ ਦਾ ਪ੍ਰਸ਼ਨ ਭਾਈ ਮਨੀ ਸਿੰਘ ਜੀ ਸੇ

ਸਿਖਾ ਭਾਈ ਮਨੀ ਸਿੰਘ ਜੀ ਸੇ ਪ੍ਰਸਨ ਕੀਤਾ। ਸਾਹਿਬ ਦਸਵੇ ਪਾਤਿਸਾਹੁ ਸਿਖਾ ਨੂ ਵਡਿਆਈ ਗੁਰਆਈ ਬਖਸੀ ਹੈ। ਤਾਂ ਬ੍ਰਹਮਣਾ ਨੇ ਕਿਉ ਰੋਸ ਕੀਤਾ। ਭਾਈ ਨੇ ਕਿਹਾ ਬ੍ਰਾਹਮਣ ਵੇਦ ਪਾਠੀ ਸੀ ਦੇਹ ਅਭਮਾਨੀ ਸੀ। ਕਰਮ ਕਾਂਡੀ ਸੀ। ਸਾਹਿਬਾ ਖਾਲਸੇ ਜੀ ਨੂ ਗੁਰਆਈ ਬਖਸੀ ਤਾਂ ਬ੍ਰਹਮਣ ਤੇ ਭਾਈ ਨੰਦ ਲਾਲੁ ਦੀ ਗੋਸਟਿ ਹੋਈ ਹੈ। ਸੋ ਤੁਸਾ ਨੂ ਕਹਿਦਾ ਹਾਂ। ਬ੍ਰਹਮਣ ਕਿਹਾ ਪੂਜਾ ਦਾ ਪਾਤਰ ਤਾਂ ਬ੍ਰਹਮਣ ਹੈ। ਸਾਹਿਬ ਪ੍ਰਿਥਮੇ ਸਿਖਾ ਦੀ ਪੂਜਾ ਕੀਤੀ ਹੈ। ਭਾਈ ਨੰਦ ਲਾਲ ਜੀ ਕਿਹਾ ਜੋ ਬ੍ਰਹਮਣ ਸੀਲ ਸੰਤੋਖ ਗ੍ਰਿਾਂਨ ਦੇ ਅਧਿਕਾਰੀ ਹੋਣ ਸੋ ਪੂਜਾ ਦੇ ਜੋਗ ਹੈਨ। ਬੰਧਨਿ ਤੋੜੇ ਹੋਵੇ ਮੁਕਤਿ। ਸੋਈ ਬ੍ਰਹਮਣ ਪੂਜਣ ਜੁਗਤਿ। ਇਕ ਅੰਨ ਜਲ ਬਸਤ੍ਰਾਂ ਦੀ ਪੂਜਾ ਸੰਕਲਪ ਸਮੇਤ ਹੈ। ਸੋ ਬ੍ਰਾਹਮਣ ਮਾਤ੍ਰਾ ਵੀ ਪੂਜਾ ਦਾ ਅਧਿਕਾਰੀ ਹੈ। ਜਿਥੇ ਗ੍ਰਿਾਂਨ ਤੇ ਰਾਜ ਤੇ ਵਡਿਆਈ ਦੇਣੀ ਹੈ। ਓਥੇ ਗੁਰਮਤਿ ਵਾਲੇ ਸਰਧਾ ਵਾਲੇ ਅਧਿਕਾਰੀ ਹੈਨ। ਏਹੁ ਗ੍ਰਿਾਂਨ ਆਦਿ ਜੁਗਾਦਿ ਜਗਿਆਸੀ ਨੂ ਪ੍ਰਾਪਤਿ ਕਰਦੇ ਆਏ ਹੈਨ। ਪ੍ਰਿਥਮੇ ਗੁਰੂ ਨਾਨਕ ਜੀ ਅੰਗਦਿ ਸਿਖ ਨੂ ਗ੍ਰਿਾਂਨ ਦ੍ਰਿੜ ਕੀਤਾ। ਓਸ ਦੇ ਅਗੇ ਮਥਾ ਟੇਕਿਆ। ਤੈਸੇ ਹੀ ਗੁਰੂ ਅੰਗਦ ਜੀ ਨੇ ਸਰੂਪ ਦਾ ਲਾਭ ਗੁਰੂ ਅਮਰ ਦਾਸ ਜੀ ਨੂ ਬਖਸਿਆ। ਉਸ ਦੇ ਅਗੇ ਮਥਾ ਟੇਕਿਆ। ਤੈਸੇ ਗੁਰੂ ਅਮਰ ਦਾਸ ਜੀ ਨੇ ਗੁਰੂ ਰਾਮ ਦਾਸ ਜੀ ਨੂ ਗ੍ਰਿਾਂਨ ਸੁਪੰਨ ਜਾਣਿਕੇ ਮਥਾ ਟੇਕਿਆ। ਤੈਸੇ ਗੁਰੂ ਰਾਮ ਦਾਸ ਜੀ ਨੇ ਗੁਰੂ ਅਰਜਨ ਜੀ ਨੂ ਗ੍ਰਿਾਂਨ ਸੁਪੰਨ ਜਾਣਕੇ ਮਥਾ ਟੇਕਿਆ। ਗੁਰੂ ਰਾਮ ਦਾਸ ਜੀ ਦੇ ਤਿੰਨ ਪੁਤ੍ਰ ਸਨ। ਪ੍ਰਿਥੀਆ ਤੇ ਮਹਾਦੇਵ। ਪਰ ਗੁਰੂ ਅਰਜਨ ਜੀ ਨੂ ਗ੍ਰਿਾਂਨ ਸੁਪੰਨ ਜਾਣਿਕੇ ਮਥਾ ਟੇਕਿਆ। ਤੈਸੇ ਗੁਰੂ ਅਰਜਨ ਜੀ ਗੁਰੂ ਹਰਿ ਗੋਬਿੰਦ ਜੀ ਨੂ ਗ੍ਰਿਾਂਨ ਸੁਪੰਨ ਜਾਣਿ ਕੇ ਮਥਾ ਟੇਕਿਆ। ਗੁਰੂ ਹਰਿ ਗੋਬਿੰਦ ਜੀ ਨੇ ਗੁਰੂ ਹਰਿ ਰਾਇ ਜੀ ਨੂੰ ਗ੍ਰਿਾਂਨ ਸੁਪੰਨ ਜਾਣਿ ਕੇ ਮਥਾ ਟੇਕਿਆ। ਗੁਰੂ ਹਰਿ ਰਾਇ ਜੀ ਨੇ ਗੁਰੂ ਹਰਿ ਕ੍ਰਿਸ਼ਨ ਜੀ ਨੂ ਬਾਲ ਅਵਸਤਾ ਵਿਖੇ ਆਤਮ ਗ੍ਰਿਾਂਨ ਦੀ ਬੁਧ ਦੇਕੇ ਮਥਾ ਟੇਕਿਆ। ਤੈਸੇ ਹੀ ਗੁਰੂ ਹਰਿ ਕ੍ਰਿਸ਼ਨ ਜੀ ਨੇ ਗੁਰੂ ਤੇਗ ਬਹਾਦਰ ਜੀ ਨੂ ਗ੍ਰਿਾਂਨ ਸੁਪੰਨ ਜਾਣਿਕੇ ਤਾਂ ਉਨਾ ਬਾਬੇ ਬਕਾਲੇ ਉਚਾਰਨ ਕੀਤਾ। ਤੈਸੇ ਹੀ ਗੁਰੂ ਤੇਗ ਬਹਾਦਰ ਜੀ ਨੇ ਦਸਵੇ ਪਾਤਿਸਾਹ ਜੀ ਨੂ ਬ੍ਰਹਮ ਰੂਪ ਜਾਨਿਆ। ਮਾਇਆ ਜਿਸ ਦੇ ਬਿਲਾਸ ਕਰਿ ਵਰਤਦੀ ਹੈ। ਸਭ ਜਗਤਿ ਜਿਸਦੇ ਜਾਨਣਿ ਕਰਿ ਹੁਦਾ ਹੈ। ਜਿਸ ਜਾਨਿਆ ਜਗਤਿ ਭਰਮ ਮਿਟ ਜਾਦਾ ਹੈ। ਜਿਸ ਨੇ ਕ੍ਰਿਸਨ ਅਵਤਾਰ ਧਾਰ ਕੇ ਲੀਲਾ ਪ੍ਰਸੋਤੁਮ ਹੋ ਵਿਚਰਿਆ ਹੈ। ਸੋਈ ਹਿਦੂਆ ਨੂ ਸ਼ਸਤ੍ਰ ਫੜਾਕੇ ਗ੍ਰਿਾਂਨ ਬ੍ਰਿਤ ਦੇਵੇਗਾ। ਜਗਤਿ ਨੂ ਝੂਠ ਜਾਨਣਿ ਗੇ। ਸਲੋਕ ਵਿਚ ਬੇਨਤੀ ਕੀਤੀ। ਸਾਹਿਬ ਦਸਵੇ ਪਾਤਿਸਾਹੁ ਜੀ ਨੇ ਵੀਚਾਰਿਆ। ਅਗੇ ਕਲਜੁਗ ਦਾ ਸਮਾ ਆਵੇਗਾ। ਕੋਈ ਕਿਸੇ ਤੇ ਪ੍ਰਤੀਤ ਨਾ ਕਰੇਗਾ। ਪੰਜ ਸਿਖ ਗ੍ਰਿਾਂਨ ਸੁਪੰਨ ਕਰਕੇ ਪ੍ਰਿਥਮੇ ਓਨਾ ਨੂ ਸ਼ਸਤ੍ਰ ਫੜਾ ਕੇ ਪਹੁਲ ਦਿਤੀਆਂ। ਫੇਰ ਓਨਾ ਤੋ ਪਹੁਲ ਲੀਤੀ। ਬਚਨੁ ਹੋਆ। ਜੋ ਪਹੁਲ ਦੇ ਵਿਚ ਜਲ ਅਰੁ ਪਤਾਸੇ ਪਾਏ। ਅਰੁ ਕਰਦ ਜੋ ਦੇਵੀ ਦਿਤੀ ਸੋ ਫੇਰੀ ਤੇ ਸਵਯੇ ਪੜੇ। ਬਾਣੀ ਜੁਧ ਮਈ ਤੇ ਚਰਿਤ੍ਰ

ਮਈ ਤੇ ਦੇਵੀ ਦੇ ਅਸਤੋਤ੍ਰ ਮਈ ਤੇ ਗ੍ਯਾਂਨ ਮਈ ਉਚਾਰਨ ਕੀਤੀ। ਬਚਨੁ ਹੋਆ ਬਾਣੀ ਵਿਚ ਜਲ ਦੀ ਥਾਂ ਤ੍ਰਿਆ ਚਰਿਤ੍ਰ ਪਾਏ ਹੈਨ। ਤੇ ਕਰਦ ਦੀ ਥਾਂ ਸ਼ਸਤ੍ਰ ਫੜਾਏ ਹੈਨ। ਤੇ ਜੁਧ ਮਈ ਬਾਣੀ ਕੀਤੀ। ਤੇ ਉਪਾਸਨਾ ਭਗਤਿ ਦੀ ਥਾਂ ਮਿਠਿਆਈ ਵਿਚ ਪਾਈ ਹੈ। ਇਨਾ ਸਿਖਾ ਨੂ ਸਾਥ ਹੀ ਰਾਜ ਬਖਸਿਆ ਹੈ। ਸਾਥ ਹੀ ਗ੍ਯਾਂਨ ਬਖਸਿਆ ਹੈ। ਏਹ ਵਿਦਿਆ ਦੇ ਤੇ ਭੂਮ ਦੇ ਤੇ ਸਵਰਨ ਦੇ ਤੇ ਦਾਨ ਦੇ ਅਧਿਕਾਰੀ ਹੈਨ। ਤੇ ਬਚਨੁ ਕੀਤਾ। ਸ਼ਸਤ੍ਰਾ ਦਾ ਤੇ ਸਬਦ ਦਾ ਤੇ ਦਾਨ ਦਾ ਤਿਆਗ ਨਹੀ ਕਰਨਾ। ਜੈਸੇ ਵਡੇ ਤਪ ਤੇ ਜਗ ਦਾ ਅਗਲੇ ਜੁਗਾਂ ਵਿਚ ਫਲੁ ਹੁਦਾ ਸੀ ਸੋ ਤੁਸਾਂ ਨੂ ਹੋਵੈ ਗਾ। ਬਚਨ ਹੈ ਜਿਸ ਜਾਣਿਆ ਸੋ ਤਿਸ ਹੀ ਜੇਹਾ। ਅਤੇ ਨਿਰਮਾਇਲ ਸੀਝਸ ਦੇਹਾ। ਜੈਸੇ ਬੀਜ ਇਕ ਬੀਜੀ ਦਾ ਹੈ। ਤੇ ਉਸ ਵਿਚੋ ਬ੍ਰਿਛ ਉਤਪਤਿ ਹੁੰਦਾ ਹੈ। ਤੈਸੇ ਅਸਾਂ ਨੇ ਸਬਦਿ ਰੂਪੀ ਬੀਜ ਸਿਖਾ ਦੇ ਰਿਦੇ ਰੂਪੀ ਸੁਧ ਭੂਮਕਾ ਵਿਚ ਬੀਜਿਆ ਹੈ। ਜੋ ਅਸੀਂ ਜੁਧ ਕਰਨ ਵਾਲੇ ਸਿਖ ਹੋਣ ਗੇ। ਸੋ ਕਠਿਨ ਜੁਧ ਕਰਿਕੇ ਮਲੇਛਾ ਨੂ ਜੀਤਨ ਗੇ। ਤੇ ਧਰਮ ਚਲੌਣਗੇ। ਤੇ ਜੋ ਸੰਤਾ ਸਾਧਾ ਦੀ ਸੇਵਾ ਕਰਨ ਗੇ। ਸੋ ਪੁਤ੍ਰਾ ਦੇ ਅਸਥਾਨ ਸਿਖ ਨੂ ਸੁਖ ਦੇਣ ਗੇ। ਜੋ ਸਬਦੁ ਦਾ ਪਾਠੁ ਕਰਨ ਗੇ। ਸੋ ਫੁਲਾ ਦੇ ਬੂਰ ਅਸਥਾਨ ਸਿਖਾ ਦੀ ਵਾਸਨਾ ਪ੍ਰਾਪਤਿ ਕਰਨ ਗੇ। ਜੋ ਗ੍ਯਾਂਨਵਾਨ ਸਿਖ ਹੋਣਗੇ ਸੋ ਫਲਾਂ ਦੀ ਅਸਥਾਨ ਹੋਣ ਗੇ। ਜੈਸੇ ਫਲ ਪ੍ਰਿਥਮੇ ਕੌੜੇ ਹੁਦੇ ਹਨ। ਫੇਰ ਬ੍ਰਿਛ ਦੇ ਵਿਚੋ ਰਸ ਲੈ ਕੇ ਖਟੇ ਹੁੰਦੇ ਹੈ। ਫੇਰ ਪਕ ਕੇ ਮਿਠੇ ਹੋ ਜਾਦੇ ਹੈ। ਰਸੀਲੇ ਹੁੰਦੇ ਹੈ। ਜੋ ਗ੍ਯਾਂਨਵਾਨ ਸਿਖ ਹੈ ਉਨਾ ਦੀ ਵਡਿਆਈ ਹੈ। ਸਵਯਾ ਵਿਚ ਲਿਖਿਆ ਹੈ। ਤੇ ਕਬੀਰ ਜੀ ਕਾ ਬਚਨ ਹੈ। ਬ੍ਰਹਮਣ ਗੁਰੂ ਹੈ ਜਗਤ ਕਾ ਭਗਤਨ ਕਾ ਗੁਰੂ ਨਾਹਿ। ਅਰਝ ਉਰਝ ਕੈ ਪਚ ਮੂਆ ਚਾਰੋ ਵੇਦੋ ਮਾਹਿ। ਜੋ ਦੇਹਿ ਅਭਿਮਾਨ ਬ੍ਰਹਮਣ ਮਾਤ੍ਰ ਹੀ ਹੋ ਕੇ ਪੂਜਾ ਕਰੌਦੇ ਹੈ। ਸੋ ਕਰਮ ਕਾਂਡੀਆ ਦੇ ਪੂਜ ਨੀਕ ਹੈਨ। ਅਗ੍ਯਾਂਨੀ ਦੇ ਗੁਰੂ ਹੈਨ। ਓਹ ਵੇਦਾ ਦੇ ਕਰਮ ਪਖ ਵਿਚ ਹੈਨ। ਤੇ ਜਗਿਆਸੀਆ ਦੇ ਪੂਜ ਨੀਕ ਗ੍ਯਾਂਨੀ ਹੈਨ। ਕਿਉ ਚੌਹਾ ਵੇਦਾ ਦਾ ਮੂਲ ਧਨ ਜੋ ਗ੍ਯਾਂਨ ਹੈ ਉਸ ਵਿਚ ਵਰਤਦੇ ਹੈਨ। ਤੇ ਅਗ੍ਯਾਂਨੀ ਵੇਦਾਂ ਦੇ ਕਰਮਕਾਂਡ ਵਿਚ ਅਉਤ੍ਰੇ ਹੀ ਮਰਦੇ ਹੈ। ਸੋ ਗ੍ਯਾਂਨਵਾਨ ਦੇ ਪੂਜ ਨੀਕ ਨਹੀ। ਤੈਨੂ ਜੋ ਸਾਹਿਬਾ ਕਿਹਾ ਸੀ ਅਸੀ ਤੈ ਹੋਮ ਕਰਾਂ ਗੇ। ਸੋ ਪਛਾਣਦੇ ਸਾਂ ਜੋ ਦੇਹੁ ਅਭਮਾਨੁ ਹੈ। ਕੇ ਆਤਮ ਗ੍ਯਾਂਨ ਸੁਪੰਨ ਹੈ। ਦੇਹੁ ਨੂ ਮਿਥਿਆ ਜਾਣਦਾ ਹੈ ਕੇ ਸਤਿ ਜਾਣਦਾ ਹੈ। ਜਿਨਾ ਸਿਖਾਂ ਸੇਵਾ ਕੀਤੀ ਹੈ ਸੋ ਆਤਮ ਗ੍ਯਾਂਨੀ ਹੈਨ। ਬਚਨ ਹੈ ਅਭੈ ਨਿਰੰਜਨ ਪਰਮ ਪਦ ਤਿਸਦਾ ਭੀਖਕ ਹੋਇ। ਤਿਸ ਦਾ ਭੋਜਨ ਨਾਨਕਾ ਵਿਰਲਾ ਪਾਏ ਕੋਏ। ਭੈ ਕਾਹੂ ਕੋ ਦੇਤ ਨਹਿ ਨਹਿ ਭੈ ਮਾਨਤ ਆਨ। ਕਹ ਨਾਨਕ ਸੁਨ ਰੇ ਮਨਾ ਗ੍ਯਾਂਨੀ ਤਾਹਿ ਪਛਾਨ। ਤਿਸ ਦਾ ਵੀਚਾਰ ਜੋ ਗ੍ਯਾਂਨਵਾਨ ਹੈਨ ਸੋ ਕਿਸੇ ਨੂ ਭੈ ਨਹੀ ਦਿਦੇ। ਤੇ ਨਾ ਕਿਸੇ ਤੋ ਭੈ ਮਾਨ ਹੁੰਦੇ ਹੈਨ। ਸਭਨਾ ਨੂ ਆਤਮ ਰੂਪ ਜਾਣਦੇ ਹੈਨ। ਤੇ ਨਿਰੰਜਨ ਕਈਐ ਜੋ ਮਾਇਆ ਦੇ ਓਪਾਧ ਤੋ ਰਹਿਤ। ਜੋ ਪਰਮ ਪਦ ਰੂਪ ਦਾ ਲਾਭ ਹੈ ਸੋ ਇਸ ਨੂ ਪ੍ਰਾਪਤਿ ਹੋਏ ਹੈਨ। ਤੇ ਕਈ ਉਸ ਦੇ ਭੁਖੇ ਹੈਨ। ਉਨਾ ਦੇ ਭੋਜਨ ਖਾਣ ਵਾਲੇ ਵਿਰਲੇ ਹੈ। ਪ੍ਰਿਥਮੇ ਤਾਂ ਓਨਾ ਦਾ ਭੋਜਨ ਗ੍ਯਾਂਨ ਹੈ। ਓਸ ਨੂ ਵਿਰਲੇ ਪ੍ਰਾਪਤਿ ਹੁੰਦੇ ਹੈ। ਤੇ ਦੂਸਰਾ ਓਨਾ ਦੀ ਸੇਵਾ ਵਾਲੇ ਨੂ ਬਹੁਤ ਲਾਭ ਹੁਦਾ ਹੈ। ਜੋ ਵੋਹ ਖਾਦੇ ਹੈਨ ਸੋ

ਵਾਰੀ ਇਸ ਪੋਥੀ ਦਾ ਪਾਠ ਕਰੇ ਤੇ ਪ੍ਰਸਾਦਿ ਵਰਤਾਵੈ ਗਾ। ਓਸ ਦੀਆ ਸਭ ਕਾਮਨਾ ਪੂਰੀਆ ਹੋਣ ਗੀਆ। ਤੇ ਇਕੋ ਓਅੰਕਾਰ ਜਪਿਆ ਹੋਇਆ ਵੀ ਸਭਨਾ ਕਾਰਜਾ ਨੂ ਸਿਧ ਕਰਦਾ ਹੈ। ਸਤਿ ਕਰ ਮੰਨਣਾ ਨਿਚਾ ਕਰਨਾ ਬੋਲੋ ਭਾਈ ਵਾਹਿਗੁਰੂ ਵਾਹਿਗੁਰੂ ਵਾਹਿਗੁਰੂ ਸੰਮਤ। ੧੯੦੧।

ੴ ਸ੍ਰੀ ਵਾਹਿਗੁਰੂ ਜੀ ਕੀ ਫਤੇ

ਸ੍ਰੀ ਮੁਖ ਵਾਕ ਪਾਤਿਸਾਹੀ। ਦਸ। ੧੦।

ਲਾਲ ਦਰਿਆਈ ਉਦਾਸੀ ਕੇ ਪ੍ਰਥਾਇ। ਦੋਹਰਾ। ਅਬ ਚਲ ਨਗਰ ਬੈਠੇ ਗੁਰੂ ਮਨ ਮੈ ਕੀਓ ਬੀਚਾਰ। ਬੋਲਿਆ ਪੂਰਾ ਸਤਿਗੁਰੂ ਮੂਰਤ ਸ੍ਰੀ ਕਰਤਾਰਿ। ਹੁਕਮ ਹੋਆ ਜੀਤ ਸਿੰਘ ਬਿਪ ਪੂਜਤਿ ਹਸਾਇ। ਨਿਕਟਿ ਬੁਲਾਇਆ ਗੁਰੂ ਜੀ ਲੀਨਾ ਕੰਠ ਲਗਾਇ। ਪੰਥ ਚਲਾਇਓ ਜਗਤ ਮੇ ਗੁਰੂ ਨਾਨਕ ਪ੍ਰਸਾਦਿ। ਰਹਿਤ ਬਤਾਈ ਖਾਲਸੇ ਸੁਣ ਭਾਈ ਜੀਤ। ੩। ਚੋਪਈ। ਹੋਇ ਸਿਖ ਸਿਰ ਟੋਪੀ ਧਰੈ। ਸਤ ਜਨਮ ਕੁਸਟੀ ਹੋਏ ਮਰੈ। ਜੋ ਸਿਖ ਗਲ ਮੈ ਤਾਗ ਮੇਲੇ। ਚੌਪੜ ਬਾਜੀ ਗਨਕਾ ਖੇਲੇ। ਜਨਮੁ ਸੁਆਨ ਪਾਵੈ ਗੋ ਕੋਟਿ। ਬੀਜਿਓ ਹਾਥ ਬਾਰ ਉਸ ਪੋਟਿ। ਪਾਗਿ ਉਤਾਰ ਪ੍ਰਸਾਦਿ ਜੋ ਪਾਵੈ। ਸੋ ਸਿਖ ਕੁੰਭੀ ਨਰਕ ਸਿਧਾਵੈ। ੪। ਦੋਹਰਾ। ਮੀਣਾ ਔਰ ਮਸੰਦੀਆ ਮੋਨਾ ਕੁੜੀ ਜੋ ਮਾਰ। ਹੋਇ ਸਿਖ ਵਰਤਣ ਕਰੇ ਅੰਤ ਕਰੋਗਾ ਖੁਆਰ। ੫। ਵਾਹਿਗੁਰੂ ਕੇ ਮੰਤ੍ਰ ਬਿਨਾ ਜਪੈ ਔਰ ਜੋ ਜਾਪਿ। ਸੋ ਸਾਕਤਿ ਸਿਖ ਮੂਲ ਨਹਿ ਬਾਚਤ ਸ੍ਰੀ ਮੁਖ ਆਪਿ। ੬। ਮੇਰੋ ਹੁਕਮ ਮਾਨੈ ਨਹੀ ਕਰੇ ਨਾ ਸਿਖ ਕੀ ਸੇਵ। ਸੋ ਬੀਰਜ ਮਲੇਛ ਕੋ ਪ੍ਰਗਟਿ ਪਛਾਨੋ ਭੇਵ। ੭। ਚੌਪਈ। ਹੁਕਮ ਦੇਖਿ ਕਾਰਿ ਨਹੀ ਰਾਖੈ। ਗੋਲਕ ਕਰੇ ਮਿਥਿਆ ਮੁਖਿ ਭਾਖੈ। ਕਾਰਿ ਭਾਟਿ ਸੁਖ ਮਨਤ ਚੁਰਾਵੈ। ਐਸਾ ਸਿਖ ਗੁਰੂ ਨਹਿ ਭਾਵੇ। ਟੂਟਿ ਜਾਇ ਮਾਇਆ ਕੀ ਫਾਸੀ। ਭਰਮਤਾ ਫਿਰੈ ਲਾਖ ਚਉਰਾਸੀ। ਸੋ ਬੀਰਜ ਮਲੇਛ ਕੋ ਜਾਣੁ। ਸੁਨਿ ਭਾਈ ਜੀਤ ਸਿੰਘ ਸੁਜਾਣ। ੮। ਦੋਹਰਾ। ਗੁਰੂ ਖਾਲਸੇ ਆਦ ਲੌ ਜੋ ਥਾਪ ਜਰ ਮੇਹਿ। ਸੋ ਸਾਕਤ ਨਰਕੀ ਸਦਾਇਨ ਸੋ ਕਰੈ ਬ੍ਰੋਹਿ। ੯। ਸੂਹੇ ਅੰਬਰ ਪਹਰ ਕੈ ਮੁਖ ਨਾ ਸੈਨ ਸਵਾਰ। ਲਹੈ ਤਾੜਨਾ ਸੀਸ ਪਰ ਸੁਟੀਏ ਨਰਕ ਅੰਧਾਰ। ੧੦। ਬਿਨ ਜਪ ਜਾਪ ਜਪੇ ਬਿਨਾ ਜੋ ਜੇਵੈ ਪ੍ਰਸਾਦਿ। ਸੋ ਬਿਸਟਾ ਕਾ ਕ੍ਰਿਮ ਹੈ ਜਨਮ ਗੁਵਾਵੈ ਬਦਿ। ੧੧। ਚੌਪਈ। ਪ੍ਰਾਤਿ ਕਾਲ ਪ੍ਰਭ ਗੀਤ ਨ ਗਾਵੈ ਰਹਿਰਾਸ ਬਿਨਾ ਪ੍ਰਸਾਦਿ ਵਰਤਾਵੈ। ਬਾਹਰਿ ਮੁਖੀ ਸਿਖ ਤਿਹ ਜਾਨੋ। ਸਭ ਵਰਤਨ ਮਿਥਿਆ ਤਿਹ ਮਾਨੋ। ਲਖ ਚਉਰਾਸੀ ਭ੍ਰਮਤਾ ਫਿਰੈ। ਵਾਰ ਵਾਰ ਜਗ ਜਨਮੈ ਮਰੈ। ਗੁਰ ਬਚਨਾ ਸਿਉ ਟੂਟਾ ਜਾਏ। ਦਰਗਹਿ ਤਾਕੋ ਮਿਲੈ ਸਜਾਇ। ੧੨। ਦੋਹਰਾ। ਅਕਾਲ ਪੁਰਖ ਕੋ ਛਾਡਿ ਕੈ ਭਜੈ ਦੇਵ ਕੋਈ ਔਰ। ਜਨਮ ਜਨਮ ਭ੍ਰਮਤਾ ਫਿਰੈ ਲਹੈ ਨ ਸਿਖ ਕੀ ਠੌਰ। ੧੩। ਪ੍ਰਹਨ ਕੀ ਪੂਜਾ ਕਰੈ ਸਿਖ ਬਿਨ ਨਿਵਾਵੈ ਜੋ ਸੀਸ। ਸੋ ਸਾਕਤ ਨਿਗੁਰਾ ਸਦਾ ਮਾਰਿਆ ਜਗਦੀਸ। ੧੪। ਕਰੀ ਥਾਪਨਾ ਯਾਸ ਕੀ ਮੋਹਿ ਆਪਨੇ ਹਾਥਿ। ਤਿਸ ਕੀ ਸਮ ਸਰ ਜੋ ਕਰੇ ਸੋ ਡੂਬੇ ਕੁਲ ਸਾਥ। ੧੫। ਚੌਪਈ। ਗੁਰ ਨਾਨਕ ਗੁਰ ਅੰਗਦਿ ਬੰਸ। ਗੁਰ ਅਮਰ ਦਾਸ ਤੀਨੋ ਕੀ ਅੰਸ। ਹੁਕਮ ਦਾਨ ਲਿਖ ਜਾ ਕੌ ਦੀਆ। ਤਿਸ ਕੁਲ ਮਧ ਨਿਵਾਸ ਮੈ ਕੀਆ। ਤਿਨ ਕੋ ਸਿਖ ਦੂਰੈ ਸਿਖ ਕੋਈ। ਤਾ ਕੀ ਮੁਕਤਿ ਮੂਲ ਨਹੀ ਹੋਈ। ਜੋ ਥਾਪੈ ਤਿਨ

ਕੀ ਕਰੈ ਪੂਜਾ। ਆਨ ਦੇਵ ਭ੍ਰਮ ਕਾਟੈ ਦੂਜਾ। ਕਾਰਿ ਭੇਟ ਸੁਖ ਮਨਤ ਕਰਿ ਜੋ ਸਿਖ ਚਿਤ ਭਰਮਾਇ। ਸੋ ਪਾਪੀ ਸਾਕਤ ਸਦਾ ਬਿਕਟ ਰੂਪ ਹੋਇ ਜਾਇ। ੧੭। ਦੋਹਿਰਾ। ਕੁੜੀ ਮਾਰ ਮਸੰਦਕਾ ਮੀਣੇ ਕਾ ਪ੍ਰਸਾਦਿ। ਲਏ ਜੋ ਇਨਕੇ ਹਾਥ ਕਾ ਜਨਮ ਗਵਾਵੈ ਬਾਦਿ। ੧੮। ਛਡਿ ਸਿਖ ਕੇ ਚਰਨ ਕੋ ਲਏ ਪੰਥ ਜੋ ਹੋਰ। ਐਥੇ ਓਥੈ ਦੁਖ ਲਹੈ ਗੁਰ ਸਿਖਨ ਕਾ ਚੋਰ। ੧੯। ਚੌਪਈ। ਮੜੀ ਗੋਰ ਦੇ ਵਲ ਜੋ ਮਾਨੈ। ਪਰ ਪੰਥ ਕੋ ਊਚ ਬਖਾਨੈ। ਸੋ ਸਾਕਤ ਸਿਖ ਗੁਰ ਕਾ ਨਾਹੀ। ਫਾਸ ਪਰਿਓ ਜਮ ਕੰਕਰਫ। ਟੋਪੀ ਦੇਖ ਨਵਾਵੈ ਸੀਸ। ਸੋ ਸਿਖ ਨਰਕੀ ਬਿਸਵੇ ਬੀਸ। ਅਕਾਲ ਪੁਰਖ ਕੀ ਸੇਵਾ ਕਰੇ। ਸੋ ਸਿਖ ਸਗਲ ਬੀਸ ਲੈ ਤਰੈ। ੨੦। ਦੋਹਰਾ। ਗੁਰੂ ਖਾਲਸਾ ਮਾਨੀਏ ਪ੍ਰਗਟ ਗੁਰੂ ਕੀ ਦੇਹਿ। ਜੋ ਸਿਖ ਮੋ ਮਿਲਬੋ ਚਾਹੈ ਖੋਜਇ ਨੂ ਨੈ ਲਿਹੁ। ੨੧। ਚੌਪਈ। ਕਾਨ ਕਟੇ ਅਰੁ ਤੁਰਕ ਕਾ ਕਰੈ ਨਾ ਮੂਲਿ ਬਸਾਹੁ। ਜੋ ਸਿਖ ਸਿਉ ਹਿਤ ਨਾ ਕਰੈ ਪਰੈ ਨਰਕ ਕੇ ਮਾਹਿ। ੨੨। ਸਤਿ ਗੁਰ ਕੀ ਬਾਣੀ ਬਿਨਾ ਰਸਨਾ ਜਪੈ ਜੋ ਹੋਰ। ਸੋ ਮਾਰਿਆ ਜਗਦੀਸ ਕਾ ਪਰਾ ਨਰਕ ਮਹਿ ਘੋਰ। ੨੩। ਚੌਪਈ। ਛੇ ਦਰਸਨ ਕਉ ਜੋ ਮਤ ਧਾਰੈ। ਕੁਲ ਸਬਹੁ ਲੈ ਨਰਕ ਸਿਧਾਰੈ। ਬਾਝ ਗੁਰੂ ਸਿਖਨ ਕੀ ਸੇਵਾ। ਮਿਥਿਆ ਮਾਨੋ ਸੁਰ ਨਰ ਦੇਵਾ। ਅਕਾਲ ਪੁਰਖ ਕੀ ਮੂਰਤ ਏਹਾ। ਪ੍ਰਗਟ ਅਕਾਲ ਖਾਲਸੇ ਏਹਾ। ਮਰ ਮਰ ਚਕ ਮਿਥਿਆ ਨਹੀ ਭਾਖੀ। ਗੁਰੂ ਨਾਨਕ ਗੁਰੂ ਅੰਗਦਿ ਸਾਖੀ। ੨੪। ਲੈਣਾ ਦੇਣਾ ਖਾਲਸੇ ਆਨ ਦੇਵ ਸਭ ਝੂਠ। ਅਉਰ ਦੇਉ ਇਉ ਮਾਨੀਐ ਜਿਉ ਬਾਰੂ ਕੀ ਮੂਠ। ੨੫।ਅਕਾਲ ਪੁਰਖ ਕੇ ਬਚਨਾ ਸੋਉ। ਪ੍ਰਗਟ ਚਲਾਇਉ ਪੰਥ। ਸਭ ਸਿਖਨ ਕੋ ਬਚਨ ਹੈ ਗੁਰੂ ਮਾਨੀਐ ਗ੍ਰਿੰਥ। ੨੬। ਥਾਪੁ ਚਲਿਓ ਜੋ ਜਗਤ ਮੈ ਤਿਨਹੁ ਨਿਵਾਵੋ ਸੀਸ। ਵਾਹਿਗੁਰੂ ਕੇ ਮੰਤ੍ਰ ਬਿਨਾ ਮਿਥਿਆ ਸਾਸ ਗਰਾਸ। ੨੭। ਚੌਪਈ। ਸਿਖ ਕਉ ਸਿਖ ਜੋ ਬਰ ਦੀਨਾ। ਕੋਟਿ ਅਸਿਮੇਧ ਜੱਗ ਫਲ ਲੀਨਾ। ਜੋ ਗੁਰੂ ਕੀ ਬਾਣੀ ਸਿਉ ਲਿਵ ਲਾਵੈ। ਜੀਵਨ ਮੁਕਤ ਪਦਾਰਥ ਪਾਵੈ।੨੮। ਚਾਪੀ ਕਰੈ ਮਿਲੈ ਸਿਖ ਚਰਨਾ। ਜੰਮ ਕੰਕਰੁ ਵਸਿਤਾਹ ਨ ਪੂਨਾ। ਕਰਿ ਪ੍ਰਸਾਦਿ ਸਿਖਨ ਮੁਖਨ ਮੁਖ ਪਾਵੈ। ਤਿਸ ਸਿਖ ਕੇ ਗੁਰੁ ਵਾਰਨੇ ਜਾਵੈ। ਸੰਮਤ ਸਤਾਰਾ ਸੌ ਭਏ। ਬਰਸ ਬਵੰਜ ਜਾਣ। ਮਾਘ ਵਦੀ ਥਿਤ ਪੰਚਮੀ ਵੀਰਵਾਰ ਸੁਭ ਵਾਰ। ੨੯। ਰਹਿਰਾਸ ਸਮੇ ਸਿਖ ਹੁਕਮ ਕੋ ਪੜੈ ਪ੍ਰਤ ਸਭ ਭਾਇ। ਸਹੰਸ੍ਰ ਬਾਰ ਰਸਨਾ ਟਰੈ ਪ੍ਰਗਟ ਮਿਲੈ ਮੁਹ ਆਇ। ੩੦। ਜੋ ਬਚਨ ਪ੍ਰਤੀਤ ਮੇ ਸਿਖ ਕੋਈ। ਤੈਸੇ ਹੀ ਫਲੁ ਪ੍ਰਾਪਤਿ ਹੋਈ। ਗੁਰ ਕੇ ਬਚਨ ਗੁਰੂ ਕੀ ਮੂਰਤ। ਮੁਕਤ ਭੁਗਤ ਵਰ ਸਾਰੋ ਪੂਰਤ। ਰਹਿਣੀ ਰਹੇ ਸੋਈ ਸਿਖ ਮੇਰਾ। ਉਹ ਸਾਹਿਬ ਮੈ ਉਸਕਾ ਚੇਰਾ। ੩੧। ਕਰ ਅਕਾਲ ਪੁਰਖ ਕੀ ਆਸਾ। ਜਨਮ ਮਰਨ ਕਟਿ ਡਾਰੇ ਫਾਸਾ। ਅਕਾਲ ਵਾਹਿਗੁਰੂ ਪ੍ਰਿਥਮੇ ਬੀਜ ਇਹ ਮੰਤ੍ਰ ਸਾਭ ਸਿਖਨ ਕੋ ਬਚਨ ਇਹ ਕਹਉ ਆਦਿ ਅਰੁ ਅੰਤ। ੩੨।

ਸੰਪੂਰਣੰ।






ਬ੍ਰਹਮ ਗਿਆਨੀ ਭਾਈ ਰੂਪ ਚੰਦ ਜੀ
ਦੀ ਪੁਰਾਣੀ ਤਸਵੀਰ



ਇਤਿਹਾਸਕ ਰੱਥ ਜਿਸ ਨੂੰ ਖੁਦਾਬਖਸ਼ ਨਾਮ ਦੇ ਇਕ
ਮੁਸਲਮਾਨ ਨੇ ਸੰਤਾਨ ਦੀ ਆਸ ਰੱਖ ਕੇ
ਸ੍ਰੀ ਗੁਰੂ ਰਾਮਦਾਸ ਜੀ ਨੂੰ ਪੇਸ਼ ਕੀਤਾ



ਸਰਵਨ ਸਿੰਘ ਸਮਾਧ ਭਾਈ ਕੇ




ISBN 81-7601-917-8